## ALSO BY GURTEJ SINGH

*Chakravyuh : Web of Indian Secularism (2000)*
*Tandav of the Centaur* (1997)
*Episodes from the lives of the Gurus* (1995) Co-authored
*Kichh Suniai Kichh Kahiai* (1994)
*Sikhism : An Oecumenical Religion* (1993) - Edited

Due for Publication
*Analysis of Master Tara Singh's Speeches*
*Siri Guru Panth Prakash* : Translation, Analysis and Evaluation
*The Re-Colonisation Story*
An interpretation of Modern Indian History

# ਸਿੱਖ ਚੇਤਨਾ
# 'ਤੇ
# ਭਗਤ ਸਿੰਘ

ਸੰਪਾਦਕ
ਗੁਰਤੇਜ ਸਿੰਘ

ਸਤਸੰਧੀ ਪ੍ਰਕਾਸ਼ਨ, ਚੰਡੀਗੜ੍ਹ

Sikh Chetna Te Bhagat Singh

ISBN 81-85815-15-1
First Edition 2000
Copies : 1000

Price
Hard Cover : Rs. 150
Soft Cover : Rs. 100

Published by
Satsandhi Publications,
742, Sector 8, Chandigarh - 160 008

Printers
Jagjit Publishing Co. Ltd.
D-12, Phase 1,
Mohali

# ਸਮਰਪਣ

*ਸਾਚੀ ਸਾਖੀ, ਰਾਜ ਕਰੇਗਾ ਖਾਲਸਾ, ਹਸ਼ੀਸ਼, ਬਹੁ-ਵਿਸਤਾਰ, ਪੁੰਦ੍ਰੀਕ, ਪ੍ਰਾਸ਼ਰਪ੍ਰਸ਼ਨ, ਮੇ ਜੂਡਿਸ* ਪੁਸਤਕਾਂ ਇਤਿਆਦਿ ਦੇ ਕਰਤਾ, ਧੁਰੰਧਰ ਵਿਦਵਾਨ, ਪਰਮ ਪਰੋਪਕਾਰੀ ਸਿੱਖ ਧਰਮ ਫ਼ਲਸਫ਼ੇ ਦੇ ਮਰਮ ਨੂੰ ਜਾਨਣਵਾਲੇ, ਸਰਬੱਤ ਦੇ ਭਲੇ ਨੂੰ ਸਮਰਪਿਤ ਪੰਜਾਬੀ, ਸੰਸਕ੍ਰਿਤ, ਫਾਰਸੀ ਸਮੇਤ ਅੱਧੀ ਦਰਜਨ ਭਾਸ਼ਾਵਾਂ ਦੇ ਗਿਆਤਾ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ, ਐਮ. ਏ. (ਪੰਜਾਬ), ਐਮ. ਏ. (ਕੈਂਬਰਿਜ), ਆਈ. ਸੀ. ਐਸ., ਧਾਰਮਿਕ ਪ੍ਰੋਫੈਸਰ, ਖ਼ਾਲਸਾ ਕਾਲਜ, ਬੰਬਈ, ਮੈਂਬਰ ਪਾਰਲੀਮੈਂਟ (ਲੋਕ ਸਭਾ), ਮੈਂਬਰ ਪੰਜਾਬ ਵਿਧਾਨ ਸਭਾ, ਨੈਸ਼ਨਲ ਪ੍ਰੋਫੈਸਰ ਆਫ ਸਿੱਖਿਜ਼ਮ ਅਤੇ ਰਸ਼ਕ ਕਰਨ ਯੋਗ ਪੰਜਾਬੀ ਅਤੇ ਅੰਗਰੇਜ਼ੀ ਲਿਖਣ ਸ਼ੈਲੀ ਦੇ ਸਿਰਜਣਹਾਰੇ ਦੀ ਨਿੱਘੀ ਯਾਦ ਨੂੰ ਮਾਣ ਅਤੇ ਸਤਿਕਾਰ ਸਹਿਤ

# ਤਤਕਰਾ

| | | |
|---|---|---|
| ਧੰਨਵਾਦ | | ix |
| ਆਰੰਭਕ ਸ਼ਬਦ | | xi |
| **ਭਾਗ ੧** | | |
| ਮੁੱਢਲਾ ਵਿਸ਼ਲੇਸ਼ਣ | ਗੁਰਤੇਜ ਸਿੰਘ | 1 |
| ਮੌਜੂਦਾ ਵਾਦ ਵਿਵਾਦ ਦਾ ਤਾਣਾ ਪੇਟਾ | ਗੁਰਤੇਜ ਸਿੰਘ | 9 |
| Calendar of Important events concerning Bhagat Singh | ਗੁਰਤੇਜ ਸਿੰਘ | 20 |
| 'ਲਾਠੀ ਚਾਰਜ' ਅਤੇ ਸੌਂਡਰਸ ਕਤਲ | ਸਿਰਦਾਰ ਕਪੂਰ ਸਿੰਘ | 21 |
| ਭਗਤ ਸਿੰਘ ਤੇ ਲਾਲਾ ਲਾਜਪਤ ਰਾਏ ਸਬੰਧੀ | ਜੋਗਿੰਦਰ ਸਿੰਘ | 26 |
| ਭਗਤ ਸਿੰਘ 'ਸ਼ਹੀਦ'? ਜਾਂ 'ਸ਼ਹੀਦੇ ਆਜ਼ਮ' ? ਅਤੇ ਕਮਿਊਨਿਸਟ | ਜੋਗਿੰਦਰ ਸਿੰਘ | 27 |
| ਅਸਲੀ ਗੁੱਸਾ ਫੇਰ ਕਦੇ ਸਹੀ | ਦਲਬੀਰ ਸਿੰਘ | 32 |
| ਭਾਰਤ ਦਾ ਮਹਾਨ ਸ਼ਹੀਦ ਹੈ ਭਗਤ ਸਿੰਘ | ਬਰਜਿੰਦਰ ਸਿੰਘ ਹਮਦਰਦ | 35 |
| ਪਰਖੇ ਜਾਂਦੇ ਸੱਜਣ ਬਿਗਾਨੇ ਜਦ ........... | ਸਵਰਨਜੀਤ ਸਿੰਘ | 37 |
| ਸਤੰਬਰ ੮ ਤੱਕ ਅਖਬਾਰਾਂ ਵਿਚ ਛਪੇ ਬਿਆਨ | | 41 |
| ਅੱਜ ਵੀ ਸਹੀ, ਕਦੇ ਫੇਰ ਵੀ ਸਹੀ | ਗੁਰਤੇਜ ਸਿੰਘ | 52 |
| **ਭਾਗ ੨** | | |
| 'ਸਾਚੀ ਸਾਖੀ' ਦੀ ਸ਼ਹਾਦਤ ਨਾਲ ਉੱਭਰੇ ਨਵੇਂ ਸਵਾਲ | ਸਵਰਨਜੀਤ ਸਿੰਘ | 56 |
| ੯ ਤੋਂ ੧੫ ਸਤੰਬਰ ਤੱਕ ਅਖਬਾਰਾਂ ਵਿਚ ਛਪੀਆਂ ਚਿੱਠੀਆਂ ਅਤੇ ਬਿਆਨ | | 63 |
| 'ਪਰਮ ਪੁਰਖ' ਦੀ ਤਸ਼ਖੀਸ ਦੇ ਕੁਝ ਨੁਕਤੇ | ਅਵਤਾਰ ਸਿੰਘ | 69 |
| ੧੬ ਤੋਂ ੨੨ ਸਤੰਬਰ ਤੱਕ ਅਖਬਾਰਾਂ ਵਿਚ ਛਪੀਆਂ ਚਿੱਠੀਆਂ ਅਤੇ ਬਿਆਨ | | 72 |
| ਇੱਕ ਹੋਰ ਘੱਲੂਘਾਰਾ | ਸਵਰਨਜੀਤ ਸਿੰਘ | 79 |
| **ਭਾਗ ੩** | | |
| ਹਰਿੰਦਰ ਸਿੰਘ ਮਹਿਬੂਬ ਦੇ 'ਦੋ' ਭਗਤ ਸਿੰਘ | ਅਮਰਜੀਤ ਸਿੰਘ ਪਰਾਗ | 83 |
| ਮਹਿਬੂਬ ਦੇ ਦੋ ਭਗਤ 'ਦਾ ਪ੍ਰਤੀਕਰਮ | ਹਰਪਾਲ ਸਿੰਘ | 86 |
| "ਹੂਏ ਤੁਮ ਦੋਸਤ ਜਿਸਕੇ ...." | ਅਵਤਾਰ ਸਿੰਘ | 88 |
| ਪੱਪਿਆਂ ਦੇ ਪੰਗੇ | ਸਵਰਨਜੀਤ ਸਿੰਘ | 91 |
| ੨੩ ਤੋਂ ੩੦ ਸਤੰਬਰ ਤੱਕ ਅਖਬਾਰਾਂ ਵਿਚ ਛਪੀਆਂ | | 105 |

| | | |
|---|---|---|
| ਚਿੱਠੀਆਂ ਅਤੇ ਬਿਆਨ | | |
| ਬਹੁਤ ਮੁਸ਼ਕਲ ਹੈ ਆਪਣੇ ਬਾਰੇ ਸੱਚ ਤਸਲੀਮ ਕਰਨਾ | ਦਲਬੀਰ ਸਿੰਘ | 112 |
| ਪੰਜਾਬੀ ਬੋਲੀ ਅਤੇ ਪ੍ਰੰਪਰਾ ਵਿਚੋਂ ਸ਼ਹੀਦੀ ਰੁਤਬਾ | ਗੁਰਤੇਜ ਸਿੰਘ | 113 |
| ਸਿੱਖੀ ਵਿੱਚ ਸ਼ਹਾਦਤ | ਗੁਰਤੇਜ ਸਿੰਘ | 116 |
| ੧ ਤੋਂ ੮ ਅਕਤੂਬਰ ਤੱਕ ਅਖਬਾਰਾਂ ਵਿਚ ਛਪੀਆਂ ਚਿੱਠੀਆਂ ਅਤੇ ਬਿਆਨ | | 123 |
| **ਭਾਗ ੪** | | |
| ਹਿੰਦੋਸਤਾਨ ਦੀ ਆਜ਼ਾਦੀ ਬਾਰੇ ਪ੍ਰਚੱਲਤ ਧਾਰਨਾਵਾਂ ਦੀ ਪਰਖ | ਗੁਰਤੇਜ ਸਿੰਘ | 127 |
| ਸਾਈਮਨ ਕਮਿਸ਼ਨ ਦੇ ਬਾਈਕੌਟ ਦਾ ਰਹੱਸ | ਗੁਰਤੇਜ ਸਿੰਘ | 131 |
| ੯ ਤੋਂ ੨੨ ਅਕਤੂਬਰ ਤੱਕ ਅਖਬਾਰਾਂ ਵਿਚ ਛਪੀਆਂ ਚਿੱਠੀਆਂ ਅਤੇ ਬਿਆਨ | | 134 |
| ਵਿਆਖਿਆ ਸ਼ਹੀਦੀ ਰੁਤਬੇ ਦੀ | ਹੇਮ ਰਾਜ ਸਟੈਨੋ | 139 |
| ਚੁਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ ! | ਅਵਤਾਰ ਸਿੰਘ | 143 |
| ੨੩ ਤੋਂ ੩੦ ਅਕਤੂਬਰ ਤੱਕ ਅਖਬਾਰਾਂ ਵਿਚ ਛਪੀਆਂ ਚਿੱਠੀਆਂ | | 147 |
| **ਭਾਗ ੫** | | |
| ਨਾਮੀ ਲੋਕਾਂ ਦੀ ਰਾਇ ਅਤੇ ਕੁਝ ਵਿਚਾਰ | ਗੁਰਤੇਜ ਸਿੰਘ | 149 |
| ਸੁਖਦੇਵ ਅਤੇ ਵੋਹਰਾ ਵਿਚਲੀ ਵਿੱਥ | ਗੁਰਤੇਜ ਸਿੰਘ | 155 |
| 'Punjab Kesri' Versus "Patriots to heaven alone" | ਗੁਰਤੇਜ ਸਿੰਘ | 157 |
| ਇਤਿਹਾਸ ਦੇ ਵਰਤਾਰੇ ਵੱਲ | ਸਵਰਨਜੀਤ ਸਿੰਘ | 165 |
| ੧ ਤੋਂ ੧੦ ਨਵੰਬਰ ਤੱਕ ਅਖਬਾਰਾਂ ਵਿਚ ਛਪੀਆਂ ਚਿੱਠੀਆਂ | | 174 |
| '.... ਡੱਬੂ ਕੰਧ 'ਤੇ' ਕਿਉਂ ? | ਸਵਰਨਜੀਤ ਸਿੰਘ | 176 |
| ਵਿਸ਼ੇਸ਼ ਪੰਨਾ | | 198 |
| ਸੰਖੇਪ ਪੁਸਤਕ ਸੂਚੀ | | 200 |

# ਧੰਨਵਾਦ

ਮੌਜੂਦਾ ਸਮੇਂ ਦੇ ਵਿਵਾਦ ਬਾਰੇ ਸਿੱਖ ਦ੍ਰਿਸ਼ਟੀਕੋਣ ਦੀ ਵਿਆਖਿਆ ਨੂੰ ਕਿਤਾਬ ਰੂਪ ਵਿਚ ਪਾਠਕਾਂ ਤੱਕ ਪਹੁੰਚਾਉਣ ਲਈ ਸਹਿਯੋਗੀ ਸੱਜਣਾਂ ਦੇ ਅਸੀਂ ਤਹਿ ਦਿਲੋਂ ਧੰਨਵਾਦੀ ਹਾਂ । ਡਾ: ਸਵਰਨਜੀਤ ਸਿੰਘ, ਸ: ਅਵਤਾਰ ਸਿੰਘ, ਲੈਕਚਰਾਰ, ਸ: ਹਰਪਾਲ ਸਿੰਘ, ਲੈਕਚਰਾਰ ਦੇ ਧੰਨਵਾਦੀ ਹਾਂ ਜਿਹਨਾਂ ਨੇ ਆਪਣੇ ਕੀਮਤੀ ਸਮੇਂ ਵਿਚੋਂ ਸਮਾਂ ਕੱਢ ਕੇ ਇਸ ਕੌਮੀ ਮਸਲੇ ਸਬੰਧੀ ਲੇਖ ਲਿਖ ਕੇ ਆਪਣਾ ਕੌਮੀ ਫਰਜ਼ ਅਦਾ ਕੀਤਾ । ਸ: ਹਰਪਾਲ ਸਿੰਘ ਦੇ ਅੰਗਰੇਜ਼ੀ ਤੋਂ ਪੰਜਾਬੀ ਅਨੁਵਾਦ ਕਰਨ ਵਿਚ ਦਿਤੇ ਸਹਿਯੋਗ ਅਤੇ ਸਿੱਧੇ ਰੂਪ ਵਿੱਚ ਸੱਜਣਾਂ ਦੇ ਵਿਵਾਦ ਸਬੰਧੀ ਖੱਤ ਰੂਪ 'ਚ ਆਏ ਵੱਡਮੁੱਲੇ ਵਿਚਾਰਾਂ ਲਈ ਅਸੀਂ ਵਿਸ਼ੇਸ਼ ਧੰਨਵਾਦੀ ਹਾਂ, ਜਿਹਨਾਂ ਦੇ ਵਿਚਾਰਾਂ ਨੇ ਕਿਤਾਬ ਨੂੰ ਮੀਰੀ ਗੁਣਾਂ ਨਾਲ ਸਰਸਾਰ ਕੀਤਾ ਹੈ । ਜਿਹਨਾਂ ਲੇਖਕਾਂ ਦੀਆਂ ਕਿਤਾਬਾਂ ਵਿਚੋਂ ਅਤੇ ਜਿਹਨਾਂ ਅਖਬਾਰਾਂ ਅਤੇ ਰਸਾਲਿਆਂ ਆਦਿ ਵਿਚੋਂ ਅਸੀਂ ਸਮੱਗਰੀ ਲਈ ਉਹਨਾਂ ਸਭਨਾਂ ਦੇ ਅਤੇ ਸਾਰੀ ਸਾਮੱਗਰੀ ਨੂੰ ਟਾਈਪ ਕਰਨ ਲਈ ਜਸਵੰਤ, ਬੀਬੀ ਗੁਰਪ੍ਰੀਤ ਕੌਰ ਅਤੇ ਪਰੂਫ ਰੀਡਿੰਗ ਲਈ ਡਾ: ਸਵਰਨਜੀਤ ਸਿੰਘ, ਸਰਦਾਰ ਕਰਤਾਰ ਸਿੰਘ ਗੋਸ਼ਟੀ ਦੇ ਧੰਨਵਾਦੀ ਹਾਂ । ਸ਼੍ਰੋਮਣੀ ਮਹਾਂਕਾਵ ਰਚੈਤਾ ਹਰਿੰਦਰ ਸਿੰਘ ਮਹਿਬੂਬ, ਡਾ: ਗੁਰਦਰਸ਼ਨ ਸਿੰਘ, ਮੇਜਰ ਜਨਰਲ ਨਰਿੰਦਰ ਸਿੰਘ, ਡਾ: ਸੁਖਜੀਤ ਕੌਰ, ਸਰਦਾਰ ਸੰਤੋਖ ਸਿੰਘ ਜੀ ਦਾ ਧੰਨਵਾਦ ਕਰਨਾ ਅਸੀਂ ਆਪਣਾ ਇਖ਼ਲਾਕੀ ਫ਼ਰਜ਼ ਸਮਝਦੇ ਹਾਂ, ਜਿਹਨਾਂ ਨੇ ਇਸ ਕਾਰਜ ਦੌਰਾਨ ਸਾਡੇ ਹੌਸਲਿਆਂ ਨੂੰ ਇੰਨਾਂ ਬੁਲੰਦ ਕੀਤਾ ਕਿ ਇਹ ਕਾਰਜ ਅਸੀਂ ਬਹੁਤ ਥੋੜੇ ਸਮੇਂ ਵਿਚ ਹੀ ਸਮੇਟ ਸਕਣ ਦੇ ਕਾਬਲ ਹੋਏ ।

# ਆਰੰਭਕ ਸ਼ਬਦ

ਭਗਤ ਸਿੰਘ ਨੇ ਹਿੰਦੋਸਤਾਨ ਦੀ ਬਿਹਤਰੀ ਲਈ, ਮਾਨਵਤਾ ਦਾ ਭਲੇ ਲਈ ਕੀ ਕੀ ਘਾਲਣਾਵਾਂ ਘਾਲੀਆਂ ਜਾਂ ਨਾ ਘਾਲੀਆਂ, ਏਸ ਪੁਸਤਕ ਦਾ ਵਿਸ਼ਾ ਨਹੀਂ। ਅੱਜ ਦੇ ਸਮੇਂ ਜੇ ਉਸਦਾ ਇਤਿਹਾਸਿਕ ਮੁਲਾਂਕਣ ਕਰਨਾਂ ਹੋਵੇ ਤਾਂ ਕੇਵਲ ਤਿੰਨ ਚਾਰ ਘਟਨਾਵਾਂ ਉਤੇ ਆਧਾਰਤ ਕਰਨਾ ਪਵੇਗਾ। ਇਹਨਾਂ ਵਿਚੋਂ ਪ੍ਰਮੁਖ ਹਨ ਸੌਂਡਰਸ ਦਾ ਕਤਲ, ਕੇਂਦ੍ਰੀ ਅਸੈਂਬਲੀ ਵਿਚ ਬੰਬ ਸੁੱਟਣਾ ਅਤੇ ਜੇਲ੍ਹ ਵਿਚ ਕੀਤੀ ਭੁਖ ਹੜਤਾਲ ਜੋ ਉਸਦੀ ਪ੍ਰਸਿੱਧਤਾ ਦੇ ਪ੍ਰਮੁੱਖ ਕਾਰਨ ਜਾਂ ਸਵੱਬ ਸਨ। ਏਹਨਾਂ ਘਟਨਾਵਾਂ ਦੀ ਚੀਰ-ਫਾੜ ਵਿਚ ਉਸਦੀ ਪਾਰਟੀ ਅਤੇ ਸਾਥੀਆਂ ਦੀ ਸਿਧਾਂਤਿਕ ਪਹੁੰਚ ਆਦਿ ਦਾ ਵਿਸ਼ਲੇਸ਼ਣ ਵੀ ਤਰਕਸੰਗਤ ਹੋਵੇਗਾ। ਪ੍ਰਾਪਤੀਆਂ ਦਾ ਬਿਉਰਾ ਆਦਿ ਵੀ ਵਿਚਾਰਨਾ ਜ਼ਰੂਰੀ ਹੋਵੇਗਾ।

ਭਗਤ ਸਿੰਘ ਦੀ ਆਪਣੀ ਸਿਧਾਂਤਿਕ ਪਹੁੰਚ ਬਾਰੇ ਵੀ, ਉਸਦੇ ਪ੍ਰਸੰਸਕਾਂ ਦੀ ਕਮਜ਼ੋਰ ਨਜ਼ਰ ਦੇ ਤੰਗ ਦਾਇਰੇ ਅਤੇ ਪ੍ਰਵਾਰਿਕ ਹੱਦ ਬੰਨਿਆਂ ਤੋਂ ਉਤੇ ਉਠੱ ਕੇ ਲੇਖਾ ਜੋਖਾ ਕਰਨਾਂ ਪਵੇਗਾ। ਪਉਣੀ ਸਦੀ ਨਾਲੋ ਵੱਧ ਸਮਾਂ ਬੀਤ ਚੁੱਕਿਆ ਹੈ ਅਤੇ ਉਸਦੀਆਂ ਲਿਖਤਾਂ, ਜੋ ਸਨ ਅਤੇ ਜੋ ਨਹੀਂ ਵੀ ਹਨ, ਸਭ ਸਾਹਮਣੇ ਆ ਚੁੱਕੀਆਂ ਹਨ। ਕੁਝ ਲਿਖਤਾਂ ਬਾਰੇ ਤਾਂ ਸਪਸ਼ਟ ਹੀ ਹੈ ਕਿ ਉਸਦੇ ਨਾਂਅ ਨਾਲ ਖਾਹ-ਮਖਾਹ ਮੜ੍ਹੀਆਂ ਗਈਆਂ ਹਨ। ਕੁਝ ਏਨੀਆਂ ਸ੍ਵੈਵਿਰੋਧੀ ਹਨ ਕਿ ਆਮ ਲੇਖਕ ਲਈ ਵੀ ਸੋਭਨੀਕ ਨਹੀਂ। ਮੂਲ ਸ੍ਰੋਤ ਤਾਂ ਨੱਬੇ ਪ੍ਰਤੀਸ਼ਤ ਦੇ ਨਹੀਂ ਦੱਸੇ ਗਏ। ਇਤਿਹਾਸਿਕ ਨਜ਼ਰੀਏ ਤੋਂ ਘੋਖਿਆਂ ਸ਼ਾਇਦ ਬਹੁਤ ਘੱਟ ਲਿਖਤਾਂ ਭਗਤ ਸਿੰਘ ਦੀਆਂ ਸਾਬਤ ਹੋ ਸਕਣ। ਜੋ ਹਨ ਵੀ ਉਹਨਾਂ ਦਾ ਤੁਅਲਕ ਉਸਦੀ ਜਾਤ, ਪਹੁੰਚ, ਮਾਨਸਿਕਤਾ, ਮਹਤ੍ਵਆਕਾਂਸ਼ਾ ਨਾਲ ਜ਼ਿਆਦਾ ਹੈ ਅਤੇ ਦ੍ਰਿੜ ਸਿਆਸੀ ਸੋਚ ਨਾਲ ਘੱਟ। ਉਸਦੇ ਸਮਰੱਥਕ ਜੇ ਚਾਹੁਣ ਤਾਂ ਉਹ ਸਾਰੀਆਂ ਲਿਖਤਾਂ ਨੂੰ ਰਿੜਕ ਕੇ ਅਸਲ ਨੂੰ ਲੋਕ ਕਚਿਹਰੀ ਵਿਚ ਪੇਸ਼ ਕਰਨ ਤਾਂ ਕਿ ਉਹਨਾਂ ਦੀ ਸਤਿਕਾਰ ਯੋਗ ਹਸਤੀ ਦਾ ਸਹੀ ਅੰਦਾਜ਼ਾ ਲਗਾਉਣਾ ਸੰਭਵ ਹੋਵੇ।- ਇਤਿਹਾਸ ਦੀ ਚੱਕੀ ਇਨਸਾਫ ਦੀ ਚੱਕੀ ਦਾ ਹੀ ਰੂਪ ਹੈ: ਇਹ ਚਲਦੀ ਹੌਲੀ ਹੈ ਪਰ ਪੀਂਹਦੀ ਬਹੁਤ ਬਰੀਕ ਹੈ। ਚੱਕੀ ਦਾ ਗਲਾ ਭਗਤ ਸਿੰਘ ਦੇ ਸਮਰੱਥਕ ਤਹਿ ਕਰ ਸਕਦੇ ਹਨ, ਪਰ ਪੀਠਾ ਤਾਂ ਸਿਧਾਂਤਾਂ, ਪੀਹਣਵਿਧੀ ਅਤੇ ਦਾਨਿਆਂ ਦੀ ਪੌਸ਼ਟਕਤਾ ਅਨੁਸਾਰ ਹੀ ਜਾਵੇਗਾ। ਜਿਨ੍ਹਾਂ ਦੇ ਸੱਚ ਪੱਲੇ ਹੁੰਦਾ ਹੈ ਉਹ ਸੌ ਸੌ ਕਸਵੱਟੀਆਂ ਦੀ ਪਰਖ ਸਹਿਣ ਨੂੰ ਸਹਿਜੇ ਹੀ ਤਿਆਰ ਹੋ ਜਾਂਦੇ ਹਨ। ਅਸਲ ਲਿਖਤਾਂ ਨੂੰ ਪਹਿਲਾਂ ਨਿਰਧਾਰਿਤ ਕਰਕੇ, ਸਿਧਾਂਤਿਕ ਪੱਖੋਂ ਉਹਨਾਂ ਦਾ ਮੁਲਾਂਕਣ ਹੁਣ ਬਹੁਤ ਜ਼ਰੂਰੀ ਹੋ ਗਿਆ ਹੈ। ਕੀਤਾ ਜਾਣਾਂ ਜਾਇਜ਼ ਵੀ ਹੈ।

ਭਗਤ ਸਿੰਘ ਦੇ ਧਾਰਮਿਕ ਵਿਚਾਰਾਂ ਦਾ ਵਿਸ਼ਲੇਸ਼ਣ ਵੀ ਲੋੜੀਂਦਾ ਹੈ, ਕਿਉਂਕਿ ਬਹੁਤੇ ਝਗੜੇ ਦੀ ਜੜ੍ਹ ਵੀ ਏਸ ਦੀ ਸਹੀ ਜਾਣਕਾਰੀ ਦੀ ਅਣਹੋਂਦ ਹੀ ਹੈ। ਪ੍ਰਾਪਤ ਸਮੱਗਰੀ ਨੂੰ ਘੋਖ ਕੇ ਸੰਭਾਵੀ ਨਿਰਣੇ ਉਤੇ ਪਹੁੰਚਣਾਂ ਵਿਦਿਆਰਥੀਆਂ, ਵਿਦਵਾਨਾਂ ਦਾ ਧਰਮ ਹੈ ਅਤੇ ਏਸ ਨੂੰ ਨਾਂ ਨਿਭਾਉਣ ਦੀ ਕੋਤਾਹੀ, ਜਦੋਂ ਕੌਮੀ ਨੁਕਸਾਨ ਦਾ ਮੁੱਢ ਬਣਦੀ ਜਾਪਦੀ ਹੈ, ਤਾਂ ਮੁਜਮਰਾਨਾ ਹੋ ਨਿੱਬੜਦੀ ਹੈ। ਨਿਆਂ ਪੱਖੀ ਕਲਮਾਂ ਦਾ ਏਸ ਮਸਲੇ ਉਤੇ ਚਲਣਾਂ ਲੋਕ ਹਿੱਤ ਵਿਚ ਹੈ। ਉਮੀਦ ਹੈ ਕਿ ਆਉਣ ਵਾਲੇ ਸਮੇਂ ਵਿਚ ਇਹ ਘਾਪਾ ਪੂਰਾ ਕੀਤਾ ਜਾ ਸਕੇਗਾ।

ਜਦੋਂ ਤੱਕ ਇਹ ਸਾਰਾ ਕੁਝ ਨਹੀਂ ਹੋ ਜਾਂਦਾ ਭਗਤ ਸਿੰਘ ਬਾਰੇ ਇਤਿਹਾਸਕ ਮੁਲਾਂਕਣ ਸੰਭਵ ਨਹੀਂ ਅਤੇ ਏਸ ਲਈ ਇਹ ਹੱਥਲੀ ਕਿਤਾਬ ਦਾ ਵਿਸ਼ਾ ਨਹੀਂ। ਕਮਸਿਨ, ਬਹਾਦਰ ਪ੍ਰਤਿ ਯੋਗ ਆਦਰ ਦਾ ਵੀ ਏਹੋ ਤਕਾਜ਼ਾ ਹੈ ਕਿ ਡੂੰਘੀ ਖੋਜ ਤੋਂ ਬਿਨਾਂ ਉਸ ਬਾਰੇ ਕੁਈ ਵਿਸ਼ਾ ਛੋਹਿਆ ਨਾ ਜਾਵੇ। ਪ੍ਰੰਤੂ ਯੋਗ ਘੋਖ ਪੜਤਾਲ ਉਪਰੰਤ ਏਸ ਮਸਲੇ ਨੂੰ ਨਜਿਠਣਾ, ਪੰਜਾਬ ਦੇ ਸਮਾਜਿਕ ਜੀਵਨ ਵਿਚੋਂ ਰੌਲ-ਘਚੌਲਾ ਖ਼ਤਮ ਕਰਨ ਲਈ ਬੇਹੱਦ ਜ਼ਰੂਰੀ ਹੈ। ਏਸ ਪੁਸਤਕ ਵਿੱਚ ਸੀਮਤ ਬਹਿਸ ਨਾਲ ਸਬੰਧਤ ਕੁਝ ਨੁਕਤੇ ਹੀ ਵਿਚਾਰੇ ਗਏ ਹਨ। ਭਗਤ ਸਿੰਘ ਦੇ ਨਾਂਅ ਉਤੇ ਪ੍ਰਚੱਲਤ ਲੇਖਾਂ ਦਾ ਸੰਖੇਪ ਅਤੇ ਸਰਸਰੀ ਵਿਸ਼ਲੇਸ਼ਣ ਏਥੇ ਦਿੱਤਾ ਜਾ ਰਿਹਾ ਹੈ। ਉਸ ਵਿਚ ਖਾਸਤੌਰ ਉਤੇ ਜ਼ਿਕਰ ਹੈ ਉਹਨਾਂ ਮੁਸ਼ਕਲਾਂ ਦਾ ਜੋ ਇਹਨਾਂ ਲਿਖਤਾਂ ਨੂੰ ਭਗਤ ਸਿੰਘ ਦੀਆਂ ਲਿੱਖੀਆਂ ਤਸਲੀਮ ਕਰਨ ਦੇ ਰਾਹ ਵਿੱਚ

ਅੜਿੱਕਾ ਹਨ। ਉਸਦੇ ਸਮੱਰਥਕਾਂ ਦਾ ਪ੍ਰਤੀਕਰਮ ਅਸੀਂ ਯੋਗ ਸਮੇਂ ਤੱਕ ਉਡੀਕਾਂਗੇ ਅਤੇ ਆਖਰੀ ਫੈਸਲਾ ਉਸਨੂੰ ਵਿਚਾਰ ਕੇ ਕਰਾਂਗੇ।

ਜੋ ਭਗਤ ਸਿੰਘ ਦੇ ਭਗਤ ਉਸਨੂੰ ਸਿੱਖ ਪ੍ਰੰਪਰਾ ਤੋਂ ਬਾਹਰ ਖੜ੍ਹਾਂ ਕਰਨਾਂ ਚਾਹੁੰਦੇ ਹਨ ਤਾਂ ਉਹਨਾਂ ਲਈ ਉਸਨੂੰ ਆਪਣੇ ਪੈਰਾਂ ਉਤੇ ਖੜ੍ਹਾ ਕਰਨਾਂ ਲਾਜਮੀ ਹੈ। ਲਿਖਤਾਂ ਨੂੰ ਪੜਚੋਲਨ ਦੀ ਲੋੜ ਤੋਂ ਇਲਾਵਾ ਉਸਦੇ ਬਿੰਬ ਨੂੰ ਉਭਾਰਨ ਦੇਣ ਲਈ ਵਰਤੀ ਜਾਂਦੀ ਸਿੱਖ ਧਾਰਮਿਕ ਸ਼ਬਦਾਵਲੀ ਤੋਂ ਗੁਰੇਜ਼ ਕਰਨਾ ਪਵੇਗਾ (ਮਸਲਨ ਸ਼ਬਦ ਸ਼ਹੀਦ) ਅਤੇ ਉਸਦੇ ਸਹਾਰੇ ਸਿੱਖ ਸ਼ਹੀਦਾਂ ਉਤੇ ਕਿੰਤੂ ਪ੍ਰੰਤੂ ਕਰਨਾ, (ਜਿਵੇਂ ਕਿ ਕੁਲਦੀਪ ਨਈਯਰ ਕਰਦਾ ਹੈ) ਜਾਂ ਸਿੱਖ ਆਦਰਸ਼ ਨੂੰ ਨੀਵਾਂ ਵਿਖਾਉਣ ਲਈ ਵਰਤਣਾ ਬੰਦ ਕਰਨਾ ਪਵੇਗਾ। ਸਿਰਦਾਰ ਕਪੂਰ ਸਿੰਘ, ਭਾਈ ਸਾਹਿਬ ਰਣਧੀਰ ਸਿੰਘ ਦੀਆਂ ਸਤਿਕਾਰਯੋਗ ਹਸਤੀਆਂ ਉਤੇ ਆਨੇ ਬਹਾਨੇ ਕਮੀਨੇ ਹਮਲੇ ਛਡਣੇ ਪੈਣਗੇ ਅਤੇ 'ਸਾਚੀ ਸਾਖੀ' ਨੂੰ ਸਾੜਨ ਦੀ ਥਾਂ ਉਸਨੂੰ ਪੜ੍ਹ ਘੋਖ ਕੇ, ਵਾਜਬ ਸਭਿਅਕ ਟਿੱਪਣੀ ਸਾਊ, ਵਿਚਾਰਵਾਨਾਂ ਦੀ ਬੋਲੀ ਵਿੱਚ ਕਰਨੀ ਪਵੇਗੀ। ਸਿੱਖ ਧਰਮ, ਇਤਿਹਾਸ, ਰਾਜਸੀ ਨਿਸ਼ਾਨੇ ਸਿੱਖ ਧਾਰਮਿਕ ਰਹਿਤ, ਪੰਜਾਬੀ ਬੋਲੀ ਦੇ ਰੁਤਬੇ ਅਤੇ ਸਿੱਖ ਕਦਰਾਂ ਕੀਮਤਾਂ ਨੂੰ ਖੋਰਾ ਲਾਉਣ ਲਈ ਭਗਤ ਸਿੰਘ ਦੇ ਬਿੰਬ ਨੂੰ ਵਰਤਣ ਦਾ ਯਥਾਸ਼ਕਤ ਵਿਰੋਧ ਕਰਨ ਲਈ ਅਸੀਂ ਵਚਨਬੱਧ ਹਾਂ। ਹੁਣ ਇਹ ਸਮਝਣਾਂ ਲਾਜ਼ਮੀ ਹੈ ਕਿ ਦੋ ਘੋੜਿਆਂ ਦੀ ਸਵਾਰੀ ਕਿਸੇ ਚਿਰ ਲਈ ਵੀ ਲਾਭਵੰਦ ਰਹਿਣੀ ਯੋਗ ਨਹੀਂ। ਇਹ ਪੁਸਤਕ ਸਾਡੇ ਮੁਢਲੇ ਕਦਮ ਦੀ ਪ੍ਰਤੀਕ ਮਾਤਰ ਹੈ।

ਸਾਰੇ ਮਸਲੇ ਨੂੰ ਨਜਿੱਠਣ ਲਈ ਦੋਹਾਂ ਪਾਸਿਆਂ ਤੋਂ ਉਚ ਪਾਏ ਦੇ ਨਿਰਪੱਖ ਯਤਨਾਂ ਦੀ ਲੋੜ ਹੈ। ਨਿਸੰਗ ਹੋ ਕੇ ਹਰ ਪ੍ਰਕਾਰ ਦੀ ਦੁਬਿਧਾ ਵਿਸਾਰ ਕੇ, ਸੱਚੇ ਮਨ ਨਾਲ ਵਿਗਿਆਨਕ ਪਹੁੰਚ ਅਪਣਾ ਕੇ, ਮਨ ਚਾਹੇ ਨਤੀਜਿਆਂ ਦੀ ਆਸ ਤਿਆਗ ਕੇ, ਇਕ ਮਨ ਇਕ ਚਿੱਤ ਹੋ ਕੇ ਵਿਸ਼ਲੇਸ਼ਣ ਕਰਨਾ ਯੋਗ ਹੈ। ਸਾਚੀ ਸਾਖੀ ਦੇ ਸਾੜੇ ਜਾਣ ਤੋਂ ਬਾਅਦ ਦਾ ਸਮਾਂ, ਸਿੱਖ ਧਾਰਮਿਕ ਅਤੇ ਸਿਆਸੀ ਪਛਾਣ ਬਾਰੇ ਸਹੀ ਨਜ਼ਰੀਆ ਬਣਾਉਣ ਦੇ ਚਾਹਵਾਨ ਪਾਠਕਾਂ ਤੋਂ ਮੰਗ ਕਰਦਾ ਹੈ ਕਿ ਉਹ ਸਾਰੇ ਮਸਲੇ ਦਾ ਗੰਭੀਰ ਜਾਇਜ਼ਾ ਲੈ ਕੇ ਦੁਬਿਧਾ ਤਿਆਗ ਦੇਣ। ਕਬੀਰ ਸਾਹਿਬ ਦੇ ਫੁਰਮਾਨ ਦੇ ਸੰਦਰਭ ਵਿੱਚ ਇਹ ਲਿਖਤ ਪਾਠਕਾਂ ਦੇ ਹੱਥ ਪਹੁੰਚਾਈ ਜਾ ਰਹੀ ਹੈ, ਮਨੋਰਥ ਕੇਵਲ ਇਹੋ ਹੈ ਕਿ ਇਹ ਉਹਨਾਂ ਨੂੰ ਨਿਰਪੱਖ ਹੋ ਕੇ 'ਮਨੁ ਸਚ ਕਸਵੱਟੀ' ਲਾ ਕੇ ਵਿਸ਼ੇ ਨਾਲ ਸਬੰਧਤ ਨਿਰਣੇ ਕਰ ਸਕਣ ਵਿਚ ਸਹਾਇਤਾ ਕਰ ਸਕੇ :

ਡਗਮਗ ਛਾਡਿ ਰੇ ਮਨ ਬਉਰਾ ॥
ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥
(ਰਾਗ ਗਉੜੀ ਪੂਰਬੀ ਕਬੀਰ ਜੀ, ਸ੍ਰੀ.ਗੁ.ਗ੍ਰ.ਸਾ. ੩੩੮)

ਨਵੰਬਰ ੧੦, ੨੦੦੦

ਗੁਰਤੇਜ ਸਿੰਘ

# ਭਾਗ ੧
# ਮੁੱਢਲਾ ਵਿਸ਼ਲੇਸ਼ਣ

- ਅਜੋਕੇ ਸੰਦਰਭ ਵਿੱਚ ਭਗਤ ਸਿੰਘ ਬਾਰੇ ਬਹਿਸ ਕਿਵੇਂ ਸ਼ੁਰੂ ਹੋਈ, ਏਸ ਪੁਸਤਕ ਵਿੱਚ ਹੋਰ ਥਾਵੇਂ ਦਿੱਤਾ ਜਾ ਰਿਹਾ ਹੈ। ਪਾਠਕ ਧਿਆਨ ਦੇਣ ਕਿ ਕਿਸ ਤਰ੍ਹਾਂ ਨਾਲ ਚੰਗਾ ਭਲਾ ਆਪਣਾਂ ਕੰਮ ਕਰਦੇ ਲੋਕਾਂ ਨੂੰ ਊਂਜਾਂ ਲਾ ਲਾ ਕੇ ਜੁਆਬ ਦੇਣ ਲਈ ਮਜ਼ਬੂਰ ਕੀਤਾ ਜਾਂਦਾ ਹੈ ਅਤੇ ਫੇਰ 'ਝਗੜਾਲੂ' ਆਦਿ ਉਪਾਧੀਆਂ ਨਾਲ ਸ਼ਿੰਗਾਰ ਕੇ ਸਿੱਖ ਵਿਰੋਧੀ ਤੱਤਾਂ ਵਲੋਂ ਅਕਾਰਣ ਭੰਡਿਆ ਜਾਂਦਾ ਹੈ। ਹਿੰਦੋਸਤਾਨ ਦੇ ਖਾਸ ਹਾਕਮ ਤਬਕੇ ਵਿੱਚ ਸਿੱਖਾਂ ਦੇ ਅਸਲ ਹਿੱਤਾਂ ਨੂੰ ਢਾਅ ਲਾ ਕੇ ਸਿੱਖੀ ਦਾ ਨੁਕਸਾਨ ਕਰਨ ਦੀ ਤੀਬਰ ਇੱਛਾ ਚਿਰੋਕਣੀ ਹੈ ਅਤੇ ਇਹੋ ਆਖਰ ਅਜੇਹੀਆਂ ਨਿਰਮੂਲ ਬਹਿਸਾਂ ਦਾ ਪ੍ਰੇਰਨਾ ਸ੍ਰੋਤ ਬਣਦੀ ਹੈ।

ਪਹਿਲੇ ਦਿਨ ਤੋਂ ਹੀ ਭਗਤ ਸਿੰਘ ਦੀ ਛਬਿ ਨੂੰ ਨੌਜਵਾਨ ਸਿੱਖਾਂ ਨੂੰ ਕੇਸ ਕਤਲ ਕਰਵਾਉਣ ਲਈ ਉਤਸ਼ਾਹਿਤ ਕਰਨ ਲਈ ਅਤੇ ਅਸਲ ਆਜ਼ਾਦੀ ਦੀ ਅਸਲ ਜੰਗ ਦੇ ਸੱਚੇ ਸੁੱਚੇ ਨਾਇਕਾਂ ਦੀ ਭੂਮਿਕਾ ਨੂੰ ਅੱਖੋਂ ਪ੍ਰੋਖੇ ਕਰਨ ਲਈ ਵਰਤੀਂਦਾ ਰਿਹਾ ਹੈ। ਭਾਈ ਰਣਧੀਰ ਸਿੰਘ ਜੀ ਵਰਗੇ ਸੱਤਵਾਦੀ ਮਹਾਂ ਪਰੋਪਕਾਰੀ ਸਾਧੂ ਪੁਰਸ਼ ਦੇ ਸਪੱਸ਼ਟ ਵਚਨਾਂ ਦੇ ਹੁੰਦਿਆਂ ਕਿ ਭਗਤ ਸਿੰਘ ਆਖਰੀ ਸਮੇਂ ਗੁਰੂ ਦੀ ਸ਼ਰਣ ਵਿਚ ਪਰਤ ਆਇਆ ਸੀ, ਭਗਤ ਸਿੰਘ ਦੀ ਪਤਿਤ ਰੂਪ ਵਾਲੀ ਤਸਵੀਰ ਨੂੰ ਪ੍ਰਚੱਲਤ ਕੀਤਾ ਗਿਆ ਅਤੇ ਅੱਡੀ ਚੋਟੀ ਦਾ ਜ਼ੋਰ ਲਾ ਕੇ ਉਸਨੂੰ ਨਾਸਤਕ ਪ੍ਰਚਾਰਿਆ ਜਾ ਰਿਹਾ ਹੈ। ਕਸੂਰ ਤੋਂ ਖਾਸ ਤੌਰ ਉੱਤੇ ਗ੍ਰੰਥੀ ਮੰਗਵਾ ਕੇ ਸਿੱਖ ਰਹੁ ਰੀਤ ਅਨੁਸਾਰ ਉਸਦਾ ਸੰਸਕਾਰ ਉਸਦੀ ਅੰਤਮ ਇਛਾ ਮੁਤਾਬਕ ਕਰਨਾ ਦੱਸਦਾ ਹੈ ਕਿ ਅੰਤ ਸਮੇਂ ਉਸਦੇ ਧਾਰਮਕ ਵਿਚਾਰ ਕੀ ਸਨ। ਉਸਦੀ ਆਖਰੀ ਤਸਵੀਰ ਵੀ ਉਸਨੂੰ ਸਿੱਖੀ ਸਰੂਪ ਵਿਚ ਦਰਸਾਉਂਦੀ ਹੈ ਅਤੇ ਭਾਈ ਰਣਧੀਰ ਸਿੰਘ ਦੇ ਲਿੱਖੇ ਬਚਨਾਂ ਦੇ ਅਕੱਟ ਸਬੂਤ ਵਜੋਂ ਵੇਖੀ ਜਾਣੀ ਜਾਇਜ਼ ਹੈ। ਇਹ ਜਾਣ ਲੈਣ ਤੋਂ ਬਾਅਦ ਲੋੜ ਜਾਪਦੀ ਹੈ ਏਸ ਰਹੱਸ ਨੂੰ ਬੁੱਝਣ ਦੀ ਜਿਸ ਅਧੀਨ ਭਗਤ ਸਿੰਘ ਦੇ ਸਾਥੀ, ਪੈਰੋਕਾਰ ਅਤੇ ਉਸਦੀ ਸ਼ੁਹਰਤ ਤੋਂ ਫਾਇਦਾ ਉਠਾਉਣ ਵਾਲੇ ਲੋਕ, ਉਸਦੀ ਟੋਪੀ ਵਾਲੀ ਤਸਵੀਰ (ਬੁੱਤ ਆਦਿ) ਪ੍ਰਚਾਰ ਕੇ ਕੀ ਲਾਹਾ ਲੈਣਾਂ ਚਾਹੁੰਦੇ ਹਨ। ਜੇ ਭਗਤ ਸਿੰਘ ਸਿੱਖੀ ਸਰੂਪ ਅਤੇ ਮਾਨਸਿਕਤਾ ਨੂੰ ਆਖਰੀ ਸਮੇਂ ਅਪਣਾ ਚੁਕਿਆ ਸੀ, ਤਾਂ ਉਸਨੂੰ ਨਿਰੋਲ ਧੱਕੇ ਨਾਲ, ਗੈਰ ਸਿੱਖ ਅਤੇ ਸਿੱਖ ਵਿਰੋਧੀ ਪ੍ਰੈਸ ਦੀ ਸਹਾਇਤਾ ਨਾਲ, ਉਸ ਵਲੋਂ ਅੰਤ ਸਮੇਂ ਰੱਦ ਕੀਤੇ ਨਾਸਤਕ ਵਿਚਾਰਾਂ ਦਾ ਧਾਰਨੀ ਕਿਉਂ ਪ੍ਰਗਟ ਕੀਤਾ ਜਾ ਰਿਹਾ ਹੈ ? ਕੀ ਇਹ ਭਗਤ ਸਿੰਘ ਦੀ ਯਾਦ ਨੂੰ ਸਦਾ ਲਈ ਫਾਂਸੀ ਲਟਕਾਉਂਣ ਤੋਂ ਘਟ ਹੈ ?

ਮੁੱਢਲੇ ਤੌਰ ਉਤੇ ਭਗਤ ਸਿੰਘ ਨੂੰ ਇਹੋ ਜਿਹਾ ਪ੍ਰਚਾਰਨ ਦੀ ਵੱਡੀ ਲੋੜ ਫਿਰਕੂ ਹਿੰਦੂ ਮਾਨਸਿਕਤਾ ਦੀ ਹੈ ਜਿਵੇਂ ਕਿ, ਡੇਵਿਡ ਪੈਟਰੀ ਦਾ ਹਵਾਲਾ ਦੇ ਕੇ ਸਿਰਦਾਰ ਕਪੂਰ ਸਿੰਘ ਦੀ ਟਿੱਪਣੀ 'ਸਾਚੀ ਸਾਖੀ' ਵਿਚ ਦਰਜ ਹੈ ਅਤੇ ਏਥੇ ਹੋਰ ਥਾਵੇਂ ਦਿੱਤੀ ਜਾ ਰਹੀ ਹੈ। ਲਾਜਪੱਤ ਰਾਇ ਨੂੰ ਪੰਜਾਬ ਕੇਸਰੀ ਆਜ਼ਾਦੀ ਘੁਲਾਟੀਆ ਅਤੇ ਆਜ਼ਾਦੀ ਲਈ ਜੂਝਦੇ ਜਾਨ ਕੁਰਬਾਨ ਕਰਨ ਵਾਲਾ ਸਾਬਤ ਕਰਨ ਵਾਸਤੇ ਵੀ ਭਗਤ ਸਿੰਘ ਦੀ ਲੋੜ ਸਪੱਸ਼ਟ ਹੈ। ਏਸ ਤੱਥ ਤੋਂ ਇਨਕਾਰ ਕਰਨਾਂ ਵੀ ਸੰਭਵ ਨਹੀਂ ਕਿ ਲਾਜਪਤ ਰਾਏ ਨੂੰ ਮਰਣੋਪਰੰਤ ਉਭਾਰਨ ਦਾ ਯਤਨ ਵੀ ਕੱਟੜਵਾਦ ਮਾਨਸਿਕਤਾ ਦੇ ਉਪਰੋਕਤ ਰੁਝਾਨ ਦਾ ਇੱਕ ਹਿੱਸਾ ਹੈ। ਉਸ ਦੀ ਜੀਵਨੀ ਪੜ੍ਹਨ ਤੋਂ, ਉਸਨੂੰ ਕੌਂਗਰਸ ਦੀ ਪ੍ਰਧਾਨਗੀ ਦਾ ਪ੍ਰਸਤਾਵ ਵਾਪਸ ਲੈਣ ਦੇ ਕਾਰਣਾਂ ਤੋਂ ਅਤੇ ਉਸਦੇ ਸ਼ੁਧੀ ਬਹਾਨੇ ਸਿੱਖਾਂ ਨੂੰ ਪਤਿਤ ਕਰਨ ਦੇ ਮਾਸਟਰ ਤਾਰਾ ਸਿੰਘ ਵਲੋਂ ਪ੍ਰਗਟ ਕੀਤੇ ਸੱਚ ਦੇ ਸੰਦਰਭ ਵਿਚ ਮੁਲਾਂਕਣ ਕੀਤਿਆਂ ਏਹੀ ਜਾਪਦਾ ਹੈ ਕਿ ਉਸ ਦੀ ਯਾਦ ਨੂੰ ਸਤਿਕਾਰਯੋਗ ਬਣਾਉਣ ਲਈ ਅਜੇਹੇ ਅਨੇਕਾਂ ਨਮੂਣਿਆਂ ਦੀ ਸਖਤ ਲੋੜ ਹੈ। ਭਗਤ ਸਿੰਘ ਏਸ ਲੋੜ ਨੂੰ ਆਪਣੇ ਟੋਪੀ ਵਾਲੇ ਸਰੂਪ ਵਿੱਚ ਅਤੇ ਉਸਦੀ ਮੌਤ ਦਾ ਬਦਲਾ ਲੈਣ ਵਾਲੇ ਦੇ ਰੂਪ ਵਿਚ ਹੀ ਪੂਰਾ ਕਰ ਸਕਦਾ ਹੈ। ਵਿਚਾਰਧਾਰਿਕ ਤੌਰ ਉਤੇ ਦੋਨੋਂ ਸੈਂਕੜੇ ਕੋਹਾਂ ਦੂਰ ਸਨ (ਲਿਖਤਾਂ, ਪੰਨੇ ਸਫੇ ੨੨੮-੨੪੦)

ਏਹੋ ਵਿਡੰਬਨਾਂ ਖੱਬੇ ਪੱਖੀ ਲੇਖਕਾਂ ਦੀ ਹੈ (ਜੋ ਕਿ ਭਗਤ ਸਿੰਘ ਨੂੰ ਇਕ ਬਹੁਤ ਵੱਡਾ ਚਿੰਤਕ, ਲੇਖਕ, ਸਿਆਸੀ ਨੇਤਾ ਅਤੇ ਮਾਰਕਸੀ ਵਿਚਾਰਧਾਰਾ ਦਾ ਕ੍ਰਾਂਤੀਕਾਰੀ ਥੰਮ੍ਹ ਬਣਾ ਕੇ ਉਸਾਰਨਾਂ ਚਾਹੁੰਦੇ ਹਨ। ਉਹਨਾਂ ਦੀ

ਮਕਸਦ ਪੂਰਤੀ ਵੀ ਉਸਦੇ ਪਤਿਤ ਸਰੂਪ ਉਤੇ ਹੀ ਨਿਰਭਰ ਹੈ। ਜ਼ਰਖੇਜ਼ ਪੰਜਾਬ ਵਿਚ ਉਹ ਇਸਦੇ ਅਜੇਹੇ ਬਿੰਬ ਨੂੰ ਮਾਰਕਸਇਜ਼ਮ ਦੇ ਪ੍ਰਚਾਰ ਲਈ ਸਹਾਇਕ ਕਰਕੇ ਜਾਣਦੇ ਹਨ। ਅਜੇਹੇ ਪ੍ਰਚਾਰ ਲਈ ਉਹ ਤਰਕ, ਤਰ ਦਲੀਲ, ਸੱਚ ਅਤੇ ਪ੍ਰਮਾਣ ਨੂੰ ਬਿਲਕੁਲ ਨਹੀਂ ਵਿਚਾਰਦੇ ਪ੍ਰੰਤੂ 'ਤੇਲੀ ਉਇ ਤੇਲੀ ਤੇਰੇ ਸਿਰ ਉਤੇ ਕੋਹਲੂ' ਵਾਲਾ ਭਾਰੀ ਭਰਕਮ ਯਥਾਰਥਵਾਦੀ ਅਮਲ ਹੀ ਵਰਤਦੇ ਹਨ। ਵਿਚਾਰਾਂ ਦੇ ਮੈਦਾਨ ਵਿੱਚ ਉਤਰਨ ਨਾਲੋਂ ਧੱਕਾ, ਧਊਂਸ, ਗਾਲੀ ਗਲੋਚ, ਮਿਹਣੇ-ਤਾਅਨੇ ਅਤੇ ਕਿਤਾਬਾਂ-ਅਰਥੀਆਂ ਸਾੜਨ ਵਾਲੇ ਫੈਸਿਸਟ ਹਰਬੇ ਵਰਤ ਕੇ ਭਗਤ ਸਿੰਘ ਨੂੰ ਵਡਿਆਉਣਾ ਲੋਚਦੇ ਹਨ। ਜੇ ਸੱਚ ਪੱਲੇ ਨਾ ਹੋਏ ਤਾਂ ਏਹੋ ਕੁਝ ਹੀ ਸਹਾਈ ਹੋ ਸਕਦਾ ਹੈ।

ਇਕ ਜੇਲ੍ਹ ਡਾਇਰੀ ਜਿਸ ਵਿੱਚ ਵੱਖ ਵੱਖ ਕਿਤਾਬਾਂ ਵਿਚੋਂ ਪੜ੍ਹਨ ਸਮੇਂ ਨਕਲ ਕੀਤੀਆਂ ਟਿੱਪਣੀਆਂ ਹਨ, ਅਤੇ ਚੰਦ ਚਿਠੀਆਂ, ਅੱਧੀ ਦਰਜਨ ਤੋਂ ਘੱਟ ਲੇਖਾਂ ਇਤਿਆਦੀ ਦੇ ਆਧਾਰ ਉਤੇ ਉਹ ਉਸਨੂੰ ਵੱਡਾ ਮਾਰਕਸੀ ਚਿੰਤਕ ਸਥਾਪਤ ਕਰਨ ਦੀ ਚੇਸ਼ਟਾ ਵਿਚ ਹਨ। ਜੇ ਕਦੇ ਇਹ ਕਿਤਾਬਾਂ ਪੜ੍ਹਨ ਦੇ ਦਸਤੂਰ ਤੋਂ ਚੰਗੇ ਵਾਕਫ ਹੁੰਦੇ ਤਾਂ ਜਾਣਦੇ ਕਿ ਏਨੀਆਂ ਕੁ ਟਿਪਣੀਆਂ ਦੋ, ਤਿੰਨ ਕਿਤਾਬਾਂ ਅਤੇ ਉਹਨਾਂ ਦੇ ਫੁੱਟ ਨੋਟਾਂ ਵਿਚੋਂ ਵੀ ਇਕੱਠੀਆਂ ਕਰਨੀਆਂ ਸੰਭਵ ਹਨ। ਏਸਤੋਂ ਇਲਾਵਾ ਇਹਨਾਂ ਵੱਡੇ ਯਤਨ ਕਰਕੇ ਕੁਝ ਕੁ ਹੋਰ ਚਿਠੀਆਂ, ਇਸ਼ਤਿਹਾਰ, ਚੰਦ ਲੇਖ ਅਤੇ ਕੁਝ ਬੋਲਚਾਲ ਦੀਆਂ ਗੱਲਾ ਇਕੱਠੀਆਂ ਕੀਤੀਆਂ ਹਨ ਅਤੇ ਸਮਝਦੇ ਹਨ ਕਿ ਇਹ ਭਗਤ ਸਿੰਘ ਨੂੰ ਵੱਡਾ ਵਿਚਾਰਵਾਨ ਸਿੱਧ ਕਰਨ ਲਈ ਕਾਫੀ ਹਨ।

ਮਾਰਕਸੀ ਵਿਚਾਰਧਾਰਾ ਦੇ ਤੌਰ ਤਰੀਕਿਆਂ ਤੋਂ ਨਾਵਾਕਿਫ ਲੋਕ ਇਹ ਤਾਂ ਨਹੀਂ ਕਹਿ ਸਕਦੇ ਕਿ ਏਹਨਾਂ ਦਾ ਇਹ ਤਰੀਕਾ ਇਹਨਾਂ ਦੀ ਵਿਦਵਤਾ ਪ੍ਰਣਾਲੀ ਦੀ ਰੀਤ ਅਨੁਸਾਰ ਹੈ ਜਾਂ ਨਹੀਂ, ਪਰ ਬਾਕੀ ਦੁਨੀਆਂ ਏਸਨੂੰ ਥੋਥਾ ਨਿਰਾਰਥਕ ਯਤਨ ਹੀ ਜਾਣੇਗੀ। ਇਹਨਾਂ ਦਾ ਤਰਕ ਕਿੰਨਾ ਨਿਰਬਲ ਹੈ ਕੇਵਲ ਏਸ ਤੱਥ ਤੋਂ ਜਾਣਿਆ ਜਾ ਸਕਦਾ ਹੈ ਕਿ 'ਜੇਲ੍ਹ ਡਾਇਰੀ' ਦੇ ਮੁਖ ਪੰਨੇ ਉਤੇ ਭਗਤ ਸਿੰਘ ਦੀ ਕੇਸਾਧਾਰੀ ਤਸਵੀਰ ਛਪੀ ਹੈ। ਭਗਤ ਸਿੰਘ ਦੀ ਅਜੇਹੀ ਤਸਵੀਰ, ਉਸਦੇ ਵਿਚਾਰਾਂ ਵਿੱਚ ਆਈ ਕ੍ਰਾਂਤੀਕਾਰੀ ਤਬਦੀਲੀ ਦੀ ਸੂਚਕ ਹੈ। ਭਾਈ ਰਣਧੀਰ ਸਿੰਘ ਦੀ ਲਿਖਤ ਕਸੂਰ ਦੇ ਗ੍ਰੰਥੀ ਦੇ ਬਿਆਨ, ਸਿੱਖ ਰਹੁ ਰੀਤ ਅਨੁਸਾਰ ਅੰਤਮ ਸੰਸਕਾਰ ਦਸਦੇ ਹਨ ਕਿ ਆਖਰੀ ਸਮੇਂ ਭਗਤ ਸਿੰਘ ਮਾਰਕਸੀ ਵਿਚਾਰਧਾਰਾ ਦੇ ਛਲਾਵੇ ਤੋਂ ਮੁਕਤ ਹੋ ਚੁੱਕਾ ਸੀ ਅਤੇ ਸਭ ਕਾਸੇ ਉਤੇ ਲਕੀਰ ਫੇਰ ਕੇ ਸੁਖਸਾਗਰ ਸੱਚੇ ਪਾਤਸ਼ਾਹ ਦੀ ਗੋਦ ਵਿੱਚ ਸਮਾ ਚੁਕਿਆ ਸੀ। ਕੀ ਅਜੇਹੇ ਬੰਦੇ ਨੂੰ ਮਹਾਨ ਨਾਸਤਕ ਵਿਚਾਰਵਾਨ ਸਥਾਪਤ ਕਰਨ ਦੀ ਚੇਸ਼ਟਾ ਕਰਨਾ ਵਗਦੇ ਦਰਿਆ ਵਿਚ ਰੇਤ ਦਾ ਮਹਿਲ ਉਸਾਰਨ ਬਰਾਬਰ ਤਾਂ ਨਹੀਂ ?

ਵੱਡਾ ਵਿਦਵਾਨ ਪ੍ਰਚੱਲਤ ਕਰਨ ਵਾਸਤੇ ਸਭ ਤੋਂ ਪਹਿਲੀ ਲੋੜ ਹੈ ਭਗਤ ਸਿੰਘ ਦੀਆਂ ਮੁਕੰਮਲ ਲਿਖਤਾਂ ਨੂੰ ਇਕੱਠਾ ਕਰਕੇ ਪ੍ਰਮਾਣਿਤ ਕਰਨਾਂ। ਇਹ ਦੋ ਕਿਤਾਬਾਂ ਦੀ ਸਮੱਗਰੀ ਉਸਦੇ ਨਾਂਅ ਉਤੇ ਮੜ੍ਹ ਚੁਕੇ ਹਨ। ਅਸਲ ਸਥਿਤੀ ਇਹ ਹੈ ਕਿ ਪੰਜਾਹ ਕੁ ਸਫਿਆਂ ਤੋਂ ਵੱਧ ਲਿਖਤਾਂ ਨੂੰ ਸੱਚਮੁਚ ਭਗਤ ਸਿੰਘ ਦੀਆਂ ਲਿਖੀਆਂ ਸਾਬਤ ਕਰਨਾਂ ਅਸੰਭਵ ਹੈ। ਏਹਨਾਂ ਨੂੰ ਰਿੜਕ ਕੇ ਉਸ ਪੱਧਰ ਦੀਆਂ ਸਿਧਾਂਤਿਕ ਸੇਧਾਂ ਉਹਨਾਂ ਵਿਚੋਂ ਪ੍ਰਗਟ ਕਰਨਾਂ ਜਿਨ੍ਹਾਂ ਦਾ ਭਗਤ ਸਿੰਘ, ਇਹਨਾਂ ਮੁਤਾਬਕ ਧਾਰਨੀ ਸੀ, ਬੇਹੱਦ ਜੋਖਮ ਵਾਲਾ ਕੰਮ ਹੈ।

ਏਸ ਤਰਕ ਨੂੰ ਰਤਾ ਕੁ ਹੋਰ ਅਗਾਂਹ ਤੋਰੀਏ! ਆਪਣੀਆਂ ਲਿਖਤਾਂ ਦੇ ਆਧਾਰ ਉਤੇ ਸੱਤ ਸਾਲ ਦੀ ਉਮਰ ਤੋਂ ਲੈ ਕੇ ਕੌਲਿਜ ਪੜ੍ਹਨ ਦੇ ਦਿਨਾਂ ਤਕ ਭਗਤ ਸਿੰਘ ਜਨੇਊ ਧਾਰੀ ਕੱਟੜ ਆਰੀਆ ਸਮਾਜੀ ਸੀ। ਸਕੂਲ ਪੜ੍ਹਨ ਦੇ ਦਿਨਾਂ ਵਿੱਚ ਕਈ ਕਈ ਪਾਠ ਗਾਇਤ੍ਰੀ ਮੰਤਰ ਦੇ ਕਰਦਾ ਹੁੰਦਾ ਸੀ। ਉਹ ਆਪ ਵੀ ਲਿੱਖਦਾ ਹੈ ਕਿ ਪੜ੍ਹਾਈ ਲਿਖਾਈ ਪੱਖੋ ਉਹ ਬਹੁਤਾ ਨਹੀਂ ਜਾਣਿਆ ਜਾਂਦਾ ਸੀ। ਲੈ ਦੇ ਕੇ ਉਸਦੇ ਗੰਭੀਰਤਾਂ ਨਾਲ ਪਠਨ, ਮਨਨ ਚਿੰਤਨ ਦੇ ਉਹੀ ਦੋ ਸਾਲ ਹਨ ਜੋ ਉਸਨੇ ਜੇਲ੍ਹ ਵਿਚ ਬਿਤਾਏ। ਅਜੇਹੀਆਂ ਹਾਲਤਾਂ ਵਿੱਚ ਚਿੰਤਨ ਦੀਆ ਕਿੰਨੀਆਂ ਕੁ ਮੰਜਲਾਂ ਇੱਕ ਇਨਸਾਨ ਉਲੰਘ ਸਕਦਾ ਸੀ ਉਨੀਆਂ ਕੁ ਨਾਲ ਭਗਤ ਸਿੰਘ ਨੂੰ ਕੰਮ ਚਲਾਉਣਾ ਪਵੇਗਾ। ਫੇਰ ਏਸ ਸਮੇਂ ਵਿਚੋਂ ਚਾਰ ਕਿਤਾਬਾਂ ਲਿਖਣ ਦਾ ਸਮਾਂ ਵੀ ਕੱਢਣਾ ਪਵੇਗਾ ਜਿਹੜੀਆਂ ਕਿ ਉਸਨੇ ਜੇਲ੍ਹ ਜੀਵਨ ਦੌਰਾਨ ਲਿਖੀਆਂ ਸਨ ਅਤੇ ਜਿਨ੍ਹਾਂ ਦੇ ਖਰੜੇ ੧੯੪੭ ਦੀ ਮੁਲਕੀ ਵੰਡ ਸਮੇਂ ਦੇ ਗਦਰ ਦੀ ਭੇਟ ਚੜ੍ਹ ਗਏ ਸਨ। ਜੇਲ੍ਹ ਨੇਮਾਂ, ਰਾਤ ਨੂੰ ਰੋਸ਼ਨੀ ਦਾ ਪ੍ਰਬੰਧ ਨਾ ਹੋਣਾ, ਚਾਰ ਮਹੀਨੇ ਦੀ ਭੁੱਖ ਹੜਤਾਲ ਦਾ ਸਮਾਂ, ਅਦਾਲਤਾਂ ਦੀਆਂ ਤਰੀਕਾਂ ਆਦਿ ਦਾ ਸਮਾਂ ਕੱਢ ਕੇ ਬਚਦੇ ਸਮੇਂ ਵਿੱਚ ਹੀ ਜੋ ਅਕਾਦਮਿਕ ਕੁਸ਼ਲਤਾ ਸੰਭਵ ਹੋ ਸਕਦੀ ਹੈ ਉਨੀ ਕੁ ਹੀ ਭਗਤ

ਸਿੰਘ ਉਤੇ ਠੋਸਣੀ ਜਾਇਜ਼ ਹੈ। ਆਖਰ ਫੇਰ ਉਸਦੇ ਸਿੱਖੀ ਵਲ ਮੋੜੇ ਦੇ ਵੱਡੇ ਅੜਿਕੇ ਨੂੰ ਉਲੰਘ ਕੇ ਹੀ, ਕਿਸੇ ਚੇਤਨਾਂ ਨੂੰ ਭਗਤ ਸਿੰਘ ਦੀ ਸਹੀ ਵਿਚਾਰਧਾਰਾ ਪ੍ਰਚਾਰਨਾਂ ਇਮਾਨਦਾਰੀ ਹੈ। ਕੀ ਉਸ ਦੇ ਦੋਸਤਾਂ, ਸਮੱਰਥਕਾਂ ਵਿਚ ਏਨਾ ਕੰਮ ਕਰਨ ਦਾ ਠਰ੍ਹੰਮਾ, ਸਬਰ ਸਤੋਖ, ਸਮਰੱਥਾ ਅਤੇ ਹਲੀਮੀ ਹੈ ? ਅਜੇ ਤਕ ਅਜੇਹਾ ਕੋਈ ਸਬੂਤ ਨਹੀਂ ਮਿਲਦਾ।

ਭਗਤ ਸਿੰਘ ਦੀ ਸਿਆਸੀ ਵਿਚਾਰਧਾਰਾ ਦਾ ਨਿਰੂਪਣ ਏਸ ਤੋਂ ਇਲਾਵਾ ਵੀ ਸਹਿਲ ਨਹੀਂ। ਪਹਿਲੋਂ ਪਹਿਲ ਉਹ ਬੈਕਿਊਨਿਨ ਭਗਤ ਨਿਹਲਿਸਟ (ਸਰਵਨਾਸ਼ੀ) ਸਿਆਸੀ ਵਿਚਾਰਧਾਰਾ ਦਾ ਸੀ। ੧੯੨੮ ਤੱਕ ਉਹ ਭਾਰਤ ਨੌਜਵਾਨ ਸਭਾ ਵਿਚ ਕੰਮ ਕਰਦਾ ਸੀ ਜਿਸ ਬਾਰੇ ਵਾਇਸਰਾਏ ਇਰਵਿਨ ਦੀ ਟਿੱਪਣੀ ਹੈ ਕਿ ਸਭਾ ਦੀ ਸਿਆਸੀ ਸੋਚ ਇੰਨ ਬਿੰਨ ਕੌਂਗਰਸ ਨਾਲ ਮਿਲਦੀ ਸੀ। ਵਿਦਿਆਰਥੀ ਸੰਗਠਨ ਨੂੰ ਜੇਲ੍ਹ ਵਿਚੋਂ ੧੯, ੨੦ ਅਕਤੂਬਰ ੧੯੨੯ ਨੂੰ ਭੇਜੇ ਸੰਦੇਸ਼, ਜਿਸਨੂੰ ਸੁਭਾਸ਼ ਚੰਦਰ ਬੋਸ ਨੇ ਵਿਦਿਆਰਥੀਆਂ ਨੂੰ ਪੜ੍ਹ ਕੇ ਸੁਣਾਇਆ, ਉਸਤੋਂ ਜ਼ਾਹਰ ਹੈ ਕਿ ਉਹ ਅਜੇ ਵੀ ਕੌਂਗਰਸੀ ਵਿਚਾਰਧਾਰਾ ਦੇ ਬਹੁਤ ਨੇੜੇ ਸੀ। ਖਿੱਚ ਧੂਹ ਕੇ, ਵਿਚ ਵਿਚਾਲੇ, ਤਕਰੀਬਨ ਸਾਲ ਕੁ ਦਾ ਸਮਾਂ ਹੈ ਜਦੋਂ ਕਿ ਉਸਨੂੰ ਮਾਰਕਸੀ ਕ੍ਰਾਂਤੀਕਾਰੀ ਵੀ ਆਖਿਆ ਜਾ ਸਕਦਾ ਹੈ।

ਜੇਲ ਦਾ ਸਾਰਾ ਸਮਾਂ-ਭਾਈ ਰਣਧੀਰ ਸਿੰਘ ਦੀ ਰਿਹਾਈ (ਅਕਤੂਬਰ ੪, ੧੯੩੦) ਤੱਕ ਉਹ ਆਪਣੇ ਆਪ ਨੂੰ ਮਾਰਕਸੀ ਸੋਸ਼ਲਿਸਟ ਅਖਵਾਉਂਦਾ ਜਾਪਦਾ ਹੈ। ਆਖਰੀ ਸਮੇਂ ਬਾਰੇ ਆਪਾਂ ਜਾਣਦੇ ਹੀ ਹਾਂ। ੨੩ ਸਾਲ ਕੁਝ ਮਹੀਨੇ ਦੀ ਉਮਰ ਵਿਚੋਂ ਆਰੀਆ ਸਮਾਜ ਨੂੰ ਤਿਆਗ ਕੇ ਬਾਕੀ ਸਾਰੀਆਂ ਵਿਚਾਰਧਾਰਾਵਾਂ ਨੂੰ ਪਾਲਣ ਲਈ ਉਸ ਕੋਲ ਕੇਵਲ ਪੰਜ ਕੁ ਸਾਲ ਦਾ ਸਮਾਂ ਸੀ। ਜਾਪਦਾ ਇਹ ਹੈ ਕਿ ਏਸ ਵਿਚ ਉਪਰੋਕਤ ਨੂੰ ਛੱਡ ਕੇ ਪਹਿਲੇ ਪੂਰ ਦੇ ਬੰਗਾਲੀ ਕ੍ਰਾਂਤੀਕਾਰੀਆਂ ਦੀ ਤਰਜ਼ ਉਤੇ, ਕੁਝ ਦੇਰ ਉਸਨੇ ਭਾਰਤ ਮਾਤਾ ਦੀ ਦੇਵੀ ਰੂਪ ਵਿਚ ਪ੍ਰਸਤਿਸ਼ ਵੀ ਕੀਤੀ, ਸ਼ਾਇਦ ਸਾਂਡਰਸ ਦੇ ਕਤਲ ਸਮੇਂ ਇਹ ਵਿਚਾਰ ਉਸ ਦੇ ਮਨ ਵਿਚ ਸਭ ਤੋਂ ਪ੍ਰਬਲ ਸੀ। ਅਜੇਹੇ ਸੰਕੇਤ ਮਿਲਦੇ ਹਨ। ਉਸਦੀ ਸਿਆਸੀ ਵਿਚਾਰਧਾਰਾ ਦਾ ਨਿਰੂਪਣ ਜੇ ਇਮਾਨਦਾਰੀ ਨਾਲ ਤੱਥਾਂ ਦੇ ਆਧਾਰ ਉਤੇ ਕਰੀਏ ਤਾਂ ਭਲਾ ਮਾਰਕਸੀਆਂ ਦੇ ਹੱਥ ਭਗਤ ਸਿੰਘ ਦਾ ਕਿਨਾਂ ਕੁ ਹਿਸਾ ਆਵੇਗਾ ? ਖੈਰ ! ਇਹ ਮਸਲਾ ਸੋਚਣ ਵਾਲਿਆਂ ਦਾ ਹੈ, ਜਿਨ੍ਹਾਂ ਨੇ ਵਿਰੋਧੀ ਕਿਤਾਬਾਂ ਸਾੜ ਕੇ ਬੌਧਿਕ ਨਿਰਣੇ ਕਰਨੇ ਹਨ, ਉਹਨਾਂ ਨੂੰ ਇਹਨਾਂ ਬਾਰੀਕੀਆਂ ਨਾਲ ਕੀ ? ਸੱਚ ਤਾਂ ਇਹ ਹੈ ਕਿ ਸ਼ਾਇਦ ਛੋਟੇ ਛੋਟੇ ਦੋ ਤਿੰਨ ਸਮਾਂਖੰਡਾਂ ਨੂੰ ਛੱਡ ਕੇ ਆਪਣੇ ਸਿਆਸੀ ਜੀਵਨ ਦਾ ਬਹੁਤਾ ਹਿੱਸਾ ਭਗਤ ਸਿੰਘ ਕੌਂਗਰਸੀ ਵਿਚਾਰਧਾਰਾ ਦੇ ਸਮਰਥਕ ਰਹੇ। ਕੀ ਸੁਖਦੇਵ ਵਲੋਂ ਗਾਂਧੀ ਕੋਲ ਅੰਤਮ ਪੱਤਰ ਰਾਹੀਂ ਪ੍ਰਗਟ ਕੀਤੇ ਗਿਲੇ ਏਸ ਤੱਥ ਵੱਲ ਇਸ਼ਾਰਾ ਨਹੀਂ ਕਰਦੇ ? ਪੰਡਤ ਜਵਾਹਰ ਲਾਲ ਨਹਿਰੂ ਦੀ ਅਗਵਾਈ ਕਬੂਲਣ ਦੇ ਹੱਕ ਦੇ ਲੇਖ ਵੀ ਹਨ (ਲਿਖਤਾਂ ਸਫੇ ੨੪,੫੨,੨੪੫ ਅਤੇ ੩੬੬), ਇਸ਼ਾਰੇ ਮਿਲਦੇ ਹਨ ਕਿ ਸ਼ਾਇਦ ਇਕ ਵੇਲੇ ਮਨੂੰਸਮ੍ਰਿਤੀ ਵਾਲਾ ਮਨੂੰ ਵੀ ਭਗਤ ਸਿੰਘ ਦਾ ਪ੍ਰੇਰਨਾ ਸ੍ਰੋਤ ਸੀ (ਲਿਖਤਾਂ ਪੰਨਾ ੧੭੯)। ਕਦੇ ਭਗਤ ਸਿੰਘ ਨੇ ਨਨਕਾਣਾ ਸਾਹਿਬ ਦੇ ਸਾਕੇ ਤੋਂ ਪ੍ਰਭਾਵਤ ਹੋ ਕੇ ਕਾਲੀ ਪੱਗ ਬੰਨ੍ਹਣੀ ਸ਼ੁਰੂ ਕੀਤੀ ਸੀ ਅਤੇ ਗੁਰਮੁਖੀ ਵੀ ਸਿੱਖੀ ਸੀ। ਸਭ ਕਾਸੇ ਨੂੰ ਵਿਚਾਰਦਿਆਂ ਅਜੇ ਗੰਭੀਰ ਮੁਲਾਂਕਣ ਤੋਂ ਬਿਨਾਂ ਕਹਿਣਾ ਕਿ ਭਗਤ ਸਿੰਘ ਖੱਬੇ ਪੱਖੀ ਅਗਾਂਹ ਵਧੂ (?) ਨਾਸਤਕ ਲਹਿਰ ਦਾ ਆਗੂ ਸੀ, ਹਵਾਈ ਕਹਾਣੀ ਹੀ ਜਾਪਦੀ ਹੈ, ਘੱਟੋ ਘੱਟ ਤਰਕਸੰਗਤ ਜਾਂ ਨਿਆਂਪੂਰਣ ਤਾਂ ਨਹੀਂ ਜਾਪਦੀ।

ਜੇ ਕੋਈ ਸੋਚਵਾਨ ਤੱਥਾਂ ਦੇ ਆਧਾਰ ਉਤੇ ਕੌਂਗਰਸ ਨੂੰ ਭਾਰਤ ਦੀ ਆਜ਼ਾਦੀ ਦਾ ਮੋਢੀ ਨਾ ਮੰਨਦਾ ਹੋਵੇ ਅਤੇ ਸਪਸ਼ਟ ਜਾਣਦਾ ਹੋਵੇ ਕਿ ਇਹ ਜਮਾਤ ਅਗ੍ਰੇਜ਼ਾਂ ਦੇ ਝੋਲੀ ਚੁਕਾਂ ਦੀ ਸੀ ਜਿਸਦਾ ਅਸਲ ਅੰਤਮ ਮਕਸਦ ਕੇਵਲ ਸਿੱਖਾਂ, ਮੁਸਲਮਾਨਾਂ, ਦਲਿਤਾਂ ਅਤੇ ਪੁਰਾਤਨ ਕਬੀਲਿਆਂ ਉਤੇ ਹਿੰਦੂ ਸਾਮਰਾਜ ਠੋਸਣਾਂ ਸੀ, ਤਾਂ ਉਹ ਕੌਂਗਰਸੀ ਗੌਰਵ ਵਧਾਉਣ ਪਿਛੇ ਕੁਰਬਾਨ ਹੋਏ ਭਗਤ ਸਿੰਘ ਨੂੰ ਕੀ ਸਮਝੇ ? ਕਿਸੇ ਵੇਲੇ ਖੱਬੇ ਪੱਖੀਆਂ ਦੀ ਵੀ ਇਹੋ ਵਿਚਾਰਧਾਰਾ ਸੀ ਅਤੇ ਗਾਂਧੀ ਵਲੋਂ ਚੌਰਾ-ਚੌਰਾ ਘਟਨਾਂ ਤੋਂ ਬਾਅਦ ਅੰਦੋਲਨ ਦੀ ਵਾਪਸੀ ਦੇ ਵਿਸ਼ਲੇਸ਼ਣ ਨੂੰ ਉਹ ਗਾਂਧੀ ਦੇ ਅੰਗ੍ਰੇਜ਼ ਪ੍ਰਸਤ ਹੋਣ ਉਤੇ ਹੀ ਆਧਾਰਤ ਕਰਦੇ ਸਨ। ਜਲ੍ਹਿਆਂ ਵਾਲੇ ਬਾਗ ਤੋਂ ਬਾਅਦ ਹੜਤਾਲ ਵਾਪਸ ਲਏ ਜਾਣ ਨੂੰ ਵੀ ਕਈ ਚਿੰਤਕਾਂ ਨੇ ਏਵੇਂ ਹੀ ਸਮਝਿਆ ਹੈ। ਅਨੇਕਾਂ ਕਿਤਾਬਾਂ ਏਸ ਵਿਸ਼ੇ ਉਤੇ ਹੁਣ ਉਪੱਲਬਧ ਹਨ,

ਜਿਨ੍ਹਾਂ ਨੂੰ ਵਾਚ ਕੇ ਉਪਰੋਕਤ ਨਿਰਣੇ ਦੀ ਪ੍ਰੋੜਤਾ ਹੁੰਦੀ ਹੈ। ਏਸੇ ਸੰਦਰਭ ਵਿਚ ਹੈ ਸਿਰਦਾਰ ਦੀ 'ਸਾਰੀ ਸਾਖੀ' ਜਿਸਦਾ ਮੁਢਲਾ ਤਰਕ ਉਪਰੋਕਤ ਵਿਚਾਰ ਦੇ ਹੱਕ ਵਿਚ ਹੈ। ਏਸੇ ਵਿਚਾਰ ਨੂੰ ਵਿਸਥਾਰ ਵਿੱਚ ਏਸ ਹਥਲੀ ਪੁਸਤਕ ਵਿਚ ਨਿਰੂਪਣ ਕੀਤਾ ਜਾ ਰਿਹਾ ਹੈ।

ਸੱਚ ਤਾਂ ਇਹੋ ਹੈ ਕਿ ਭਗਤ ਸਿੰਘ ਤੇ ਉਹਨਾਂ ਦੇ ਸਾਥੀ ਆਖਰ ਤੱਕ ਕੌਂਗਰਸ ਨਾਲ ਪੱਕੀ ਪੀਢੀ ਤਰ੍ਹਾਂ ਜੁੜੇ ਹੋਏ ਸਨ। ਮਾਰਚ ੫, ੧੯੩੧ ਤੋਂ ਬਾਅਦ (ਫਾਂਸੀ ਲੱਗਣ ਤੋਂ ਕੇਵਲ ੧੭ ਕੁ ਦਿਨ ਪਹਿਲਾਂ) ਹੀ ਸੁਖਦੇਵ ਕੌਂਗਰਸ ਨਾਲੋਂ ਕਤਈ ਨਾਤਾ ਤੋੜਨ ਬਾਰੇ ਸੋਚਦਾ ਹੈ। ਅਜੇਹੀ ਹਾਲਤ ਵਿੱਚ ਮਹਰੂਮ ਘੱਟ ਗਿਣਤੀ ਕੌਮਾਂ ਕਿਵੇਂ ਭਗਤ ਸਿੰਘ ਨੂੰ ਆਪਣੀ ਸਿਮ੍ਰਤੀ ਵਿੱਚ ਲੋਕਾਂ ਦਾ ਮਸੀਹਾ ਤਸਵੱਰ ਕਰਨ ? ਫੇਰ ਸੱਚ ਇਹ ਵੀ ਹੈ ਕਿ ਤਕਰੀਬਨ ਪਹਿਲੇ ਦਿਨ ਤੋਂ ਹੀ ਭਗਤ ਸਿੰਘ ਦਾ ਬਿੰਬ, ਸਿੱਖੀ ਰਹਿਤ-ਮਰਿਯਾਦਾ, ਪੰਜਾਬੀ ਬੋਲੀ ਦੇ ਵਿਰੁੱਧ ਪ੍ਰਚਾਰ ਲਈ ਵਰਤਿਆ ਜਾ ਰਿਹਾ ਹੈ।

ਚੰਦ ਪ੍ਰਵਾਰ ਦੇ ਮੈਂਬਰਾਂ ਨੂੰ ਲਿਖੀਆਂ ਚਿਠੀਆਂ ਨੂੰ ਛੱਡ ਕੇ, 'ਲਿਖਤਾਂ' ਵਿਚ ਭਗਤ ਸਿੰਘ ਉਤੇ ਠੋਸਿਆ ਸ੍ਰੀ ਭੀਮ ਸੈਨ ਵਿਦਿਆਲੰਕਾਰ ਦਾ 'ਪੰਜਾਬ ਦੀ ਭਾਸ਼ਾ ਅਤੇ ਲਿਪੀ ਦੇ ਮਜ਼ਬੂਨ ਸਬੰਧੀ ਮਸਲੇ' ਵਾਲਾ ਸਭ ਤੋਂ ਪਹਿਲਾਂ ਛਪਿਆ ਲੇਖ ਹੈ। ਇਹ ਲੇਖ ੧੯੩੩ ਵਿਚ, ਭਗਤ ਸਿੰਘ ਦੇ ਫਾਂਸੀ ਲੱਗਣ ਤੋਂ ਦੋ ਸਾਲ ਬਾਅਦ ਪ੍ਰਗਟ ਕੀਤਾ ਗਿਆ ਹੈ। ਏਸ ਵਿਚ, ਮਿਸਲ ਕਾਲ ਵੱਲ ਇਸ਼ਾਰਾ ਕਰਦਿਆਂ, ਰਵਿੰਦਰਨਾਥ ਟੈਗੋਰ ਦੇ ੧੯੧੧ ਵਾਲੇ ਲੇਖ ਦੀ ਤਰਜ਼ ਉਤੇ, "ਸਿੱਖ ਸੰਪਰਦਾਅ" ਨੂੰ "ਇਕ ਅਰਾਜਕਤਾ ਦਾ ਸਮੂਹ" ਕਰਾਰ ਦਿੱਤਾ ਗਿਆ ਹੈ। ਰਾਜਨੀਤਿਕ ਤੌਰ ਉਤੇ ਏਸ ਮਿਸਲ ਦੇ ਸਮੇਂ ਦੀ ਕੁੱਖ ਵਿਚੋਂ ਹੀ ਪੰਜਾਬ ਦੇ ਇਤਿਹਾਸ ਦਾ ਗੌਰਵ, ਖਾਲਸਾ ਰਾਜ ਨਿਕਲਿਆ ਸੀ। ਗੁਰੂ ਨਾਨਕ ਹਜ਼ੂਰ ਦੇ ਮਹਾਂਵਾਕ "ਜਉ ਤਉ ਪ੍ਰੇਮ ਖੇਲਣ ਕਾ ਚਾਉ" ਅਤੇ ਕਬੀਰ ਜੀ ਦੇ "ਸੂਰਾ ਸੋ ਪਹਿਚਾਨੀਐ" ਨੂੰ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਦੇ ਬਚਨ ਕਰਕੇ ਲਿਖਿਆ ਹੈ। "ਤਉ" ਦੀ ਥਾਂ "ਤੈਂਹੇ" ਆਦਿ ਵਰਤੇ ਲਫਜ਼ ਦਸਦੇ ਹਨ ਕਿ ਲੇਖਕ ਸਿੱਖ ਮਾਨਸਿਕਤਾ ਤੋਂ ਕੋਹਾਂ ਦੂਰ ਹੈ। ਸਿੱਖਾਂ ਉਤੇ ਪੰਜਾਬੀ ਨੂੰ "ਮਜ਼ਹਬੀ ਭਾਸ਼ਾ ਬਣਾ ਕੇ ਉਸ ਨਾਲ ਚਿਪਕ ਜਾਣ" ਦਾ ਇਲਜ਼ਾਮ ਲਾਇਆ ਗਿਆ ਹੈ ਅਤੇ ਹਿੰਦੀ ਤੋਂ ਘਿਰਣਾਂ ਕਰਦਿਆਂ ਦਰਸਾਇਆ ਹੈ। ਮੁਸਲਮਾਨ ਨੂੰ ਅੱਜ ਦੀ ਰਾਸ਼ਟ੍ਰੀਯ ਸਵੱਯਮਸੇਵਕ ਸੰਘ ਦੀ ਤਰਜ਼ ਉਤੇ "ਭਾਰਤੀ ਬਣ ਜਾਣ" ਦੀ ਪ੍ਰੇਰਨਾ ਕੀਤੀ ਗਈ ਹੈ। "ਪੰਜਾਬੀ ਸਾਹਿਤਕ ਭਾਸ਼ਾ ਨਹੀਂ, ...... ਨਾ ਹੀ ਵਿਗਿਆਨਕ ਹੀ ...... ਲਿੱਪੀ ਦੀ ਅਪੂਰਨਤਾ ...... ਜੁੜਵੇਂ ਅੱਖਰਾਂ ਦੀ ਘਾਟ, ਹਲੰਤ ਨ ਲਿਖ ਸਕਣ" ਦੀਆਂ ਥੋਥੀਆਂ ਪੰਜਾਬੀ ਵਿਰੋਧੀ ਦਲੀਲਾਂ ਨੂੰ ਪ੍ਰਚਾਰਿਆ ਗਿਆ ਹੈ ਅਤੇ ਨਿਰਣਾਂ ਕੀਤਾ ਗਿਆ ਹੈ ਕਿ ਪੰਜਾਬੀ ਵਿਚ, "ਪੂਰਣ ਸ਼ਬਦ ਵੀ ਨਹੀਂ ਲਿਖਿਆ ਜਾ ਸਕਦਾ ਇਹ ਲਿਪੀ ਤਾਂ ਉਰਦੂ ਤੋਂ ਵੀ ਵੱਧ ਅਪੂਰਣ ਹੈ। ...... ਗੁਰਮੁਖੀ ਲਿਪੀ ਤਾਂ ਹਿੰਦੀ ਅਖਰਾਂ ਦਾ ਹੀ ਵਿਗੜਿਆ ਹੋਇਆ ਰੂਪ ਹੈ" ਆਦਿ ਧਾਰਨਾਵਾਂ ਦੀ ਭਰਮਾਰ ਹੈ ਜਿਨ੍ਹਾਂ ਦੀ ਵਰਤੋਂ ਪੰਜਾਬੀ ਸੂਬੇ ਦੇ ਵਿਰੋਧ ਵਿੱਚ ਦੋ ਦਹਾਕੇ ਹੁੰਦੀ ਰਹੀ। ਭਗਤ ਸਿੰਘ ਨੂੰ ਪੰਜਾਬੀ ਬੋਲੀ ਦੇ ਵਿਰੁਧ ਏਸ ਤਰ੍ਹਾਂ ਵਰਤਿਆ ਗਿਆ ਹੈ। ਅਜ ਅਸੀਂ ਜਾਣਦੇ ਹਾਂ ਕਿ ਇਹ ਬੇ-ਸਿਰ ਪੈਰ ਤਰਕ ਹਨ।

ਭਗਤ ਸਿੰਘ ਦੀ ਟੋਪੀ ਵਾਲੀ ਤਸਵੀਰ ਨੂੰ "ਲਿਖਤਾਂ" ਦੀ ਜਿਲਦ ਉਤੇ ਵਰਤਿਆ ਗਿਆ ਹੈ ਅਤੇ ਆਮ ਤਸਵੀਰਾਂ ਮੂਰਤੀਆਂ ਵਿਚ ਵਰਤਿਆ ਜਾਂਦਾ ਹੈ। ਏਸ ਗੱਲ ਦੇ ਸੰਕੇਤ ਹਨ ਕਿ ਸੁਖਦੇਵ ਨੇ ਵੀ ਫਾਂਸੀ ਚੜ੍ਹਨ ਤੋਂ ਪਹਿਲਾਂ ਦਾੜ੍ਹੀ ਕੇਸ ਰੱਖ ਲਏ ਸਨ। ਪਰ ਪਤਾ ਨਹੀਂ ਕੀ ਸਬੱਬ ਹੈ ਕਿ ਪਿਛਲੇ ੭੦ ਸਾਲਾਂ ਵਿਚ, ਪੂਰੇ ਹਿੰਦੋਸਤਾਨ ਵਿਚ, ਤੁਸੀਂ ਸੁਖਦੇਵ ਦੀ ਇੱਕ ਵੀ ਮੂਰਤੀ ਜਾਂ ਤਸਵੀਰ ਏਸ ਵੇਸ ਵਿਚ ਨਹੀਂ ਵੇਖ ਸਕਦੇ। ਭਗਤ ਸਿੰਘ ਦੀ ਪ੍ਰਤੱਖ ਆਖਰੀ ਕੇਸਾਧਾਰੀ ਤਸਵੀਰ ਨੂੰ ਏਨਾ ਕਹਿ ਕੇ ਰੱਦ ਨਹੀਂ ਕੀਤਾ ਜਾ ਸਕਦਾ ਕਿ ਇਹ ਪਹਿਲੀ ਗ੍ਰਿਫਤਾਰੀ ਵੇਲੇ ਦੀ ਹੈ ਅਤੇ ਫਲਾਂ ਕੋਲ ਅਸਲ ਹੈ। ਪਹਿਲੀ ਵਾਰ ਭਗਤ ਸਿੰਘ ਨੂੰ ਦੁਸਹਿਰੇ ਦੇ ਮੇਲੇ ਵਿਚ ਬੰਬ ਸੁਟਣ ਦੇ ਦੋਸ਼ ਵਿਚ ਗ੍ਰਿਫਤਾਰ ਕੀਤਾ ਗਿਆ ਸੀ। ਉਸ ਵੇਲੇ ਉਹ ਨਾਂ ਤਾਂ ਏਨਾ ਮਸ਼ਹੂਰ ਸੀ ਨਾ ਹੀ ਇਹ ਕ਼ਾਰਵਾਈ ਏਨੀ ਚੰਗੀ ਸੀ ਕਿ ਕੋਈ ਸੀ. ਆਈ. ਡੀ. ਦਾ ਇੰਸਪੈਕਟਰ ਉਸ ਨਾਲ ਫੋਟੋ ਖਿਚਵਾਉਣ ਵਿਚ ਮਾਣ ਮਹਿਸੂਸ ਕਰਦਾ। ਜੇ ਅਜੇਹੀ ਗੱਲ ਸੀ ਤਾਂ 'ਅਸਲ' ਤਸਵੀਰ ਮੁਕਾਬਲੇ ਵਿਚ ਛਾਪੀ ਜਾ ਸਕਦੀ ਸੀ ਲੇਕਿਨ ਨਹੀਂ ਛਾਪੀ ਗਈ। ਏਸ

ਤਸਵੀਰ ਵਿੱਚ ਭਗਤ ਸਿੰਘ ਦੇ ਸਿਰ ਉਤੇ ਛੇ ਛੇ ਇੰਚ ਲੰਬੇ ਕੇਸ ਸਪਸ਼ਟ ਦਿਸਦੇ ਹਨ ਅਤੇ ਅੰਤਮ ਅਰਦਾਸ ਕਰਨ ਵਾਲੇ ਗ੍ਰੰਥੀ ਸਿੰਘ ਦੇ ਬਿਆਨ ਦੀ ਪ੍ਰੋੜਤਾ ਕਰਦੇ ਹਨ।

ਛੇ ਸੱਤ ਸਾਲ ਪਹਿਲਾਂ ਉਸਦੇ ਅਮ੍ਰਿਤ ਅਭਿਲਾਸ਼ੀ ਹੋਣ ਦੇ ਮਸਲੇ ਨੂੰ ਲੈ ਕੇ ਸੰਤ ਸਰੂਪ ਭਾਈ ਰਣਧੀਰ ਸਿੰਘ ਨੂੰ ਭੰਡਣ ਦੀ ਚੇਸ਼ਟਾ ਖੱਬੇ ਪਖੀਆਂ ਵਲੋਂ ਹੋਈ। ਇਹ ਵੀ ਨਾ ਵਿਚਾਰਿਆ ਗਿਆ ਕਿ ਭਾਈ ਸਾਹਿਬ ਇਨਕਲਾਬੀ ਕਾਰਨਾਮਿਆਂ ਪੱਖੋਂ ਅਤੇ ਪੰਜਾਬ ਵਿਚ ਮਾਣ ਸਤਿਕਾਰ ਪਾਉਣ ਵਿੱਚ ਭਗਤ ਸਿੰਘ ਨਾਲੋਂ ਕਿਤੇ ਵੱਧ ਅਹਿਮ ਹਸਤੀ ਹਨ। ਉਹਨਾਂ ਦੇ ਪੂਰਨਿਆਂ ਉਤੇ ਚਲਦੇ ਹੋਏ ਅਨੇਕਾਂ ਸਿੰਘ ਸਿੰਘਣੀਆਂ ਪੰਜਾਬ ਦੀ ਅਸਲ ਆਜ਼ਾਦੀ ਦੀ ਲੜਾਈ ਵਿੱਚ ਅਜੇ ਵੀ ਰਤ ਹਨ। ਭਾਈ ਫੌਜਾ ਸਿੰਘ ਵਰਗੇ ਆਪਾ ਵਾਰੂ, ਪਰਉਪਕਾਰੀ, ਨਿਰਭੈ ਸਿੱਖ ਜੋ ਕਿ ਕਈ ਕ੍ਰਾਂਤੀਕਾਰੀਆਂ ਨਾਲੋਂ ਕਈ ਹੱਥ ਉਚਾ ਰੂਹਾਨੀ ਤੇ ਸਮਾਜੀ ਰੁਤਬਾ ਰੱਖਦੇ ਹਨ, ਭਾਈ ਰਣਧੀਰ ਸਿੰਘ ਦੇ ਸੇਵਕ ਆਪਣੇ ਆਪ ਨੂੰ ਅਖਵਾਉਂਦੇ ਸਨ। ਖੈਰ! ਚੰਗਾ ਹੋਇਆ ਕਿ ਕੁਝ ਸਿਆਣਿਆਂ ਵਾਜਬ ਜਵਾਬ ਦੇ ਕੇ ਏਸ ਸ਼ੋਰੋ-ਗੁਲ ਨੂੰ ਠਲ੍ਹ ਪਾਈ। ਸਮਾਂ ਪਾ ਕੇ ਉਸ ਬਹਿਸ ਨੂੰ ਵੀ ਹਥਲੀ ਪੁਸਤਕ ਵਰਗਾ ਰੂਪ ਦੇਣ ਦੀ ਕੋਸ਼ਿਸ਼ ਕੀਤੀ ਜਾਵੇਗੀ।

ਖੱਬੇ ਪੱਖੀਆਂ ਵਲੋਂ ਆਮ ਤੌਰ ਉਤੇ ਪੰਜਾਬ ਦੇ ਸਿੱਖ ਵਿਰਸੇ ਨੂੰ, ਇੱਕ ਕਲ੍ਹ ਨਵੇਂ ਉਠੇ ਅਤੇ ਅੱਜ ਹਰ ਪੱਖੋਂ ਅਤੀਤ ਦਾ ਖੰਡਰ ਬਣ ਚੁਕੇ, ਲਾਲ ਇਨਕਲਾਬ ਦੀ ਭੇਟਾ ਚਾੜ੍ਹਨ ਦਾ ਨਿਰੰਤਰ ਯਤਨ ਤਾਂ ਵੱਖਰੇ ਅਧਿਐਨ ਦਾ ਅਧਿਕਾਰੀ ਹੈ। ਕਿਸੇ ਹੋਰ ਸੂਬੇ ਦੇ ਲੋਕਾਂ ਆਪਣੇ ਵਿਰਸੇ ਨੂੰ ਸੋਸਲਿਜ਼ਮ, ਮਾਰਕਸਇਜ਼ਮ ਦੇ ਨਾਂਅ ਉਤੇ ਆਂਚ ਨਹੀਂ ਆਉਣ ਦਿੱਤੀ ਪਰ ਸਾਡੇ ਕੁਝ ਪੰਜਾਬੀਆਂ ਅਗਾਂਹ ਵਧ ਵਧ ਕੇ ਸਿੱਖ ਵਿਰਸੇ ਦੇ ਬਿਹਤਰੀਨ ਪੱਖਾਂ ਦੀ ਅਹੂਤੀ ਮਾਰਕਸ ਦੇ ਹਵਨ ਕੁੰਡ ਵਿਚ ਪਾਈ। ਇਹ, ਇਹ ਵੀ ਨਾ ਸਮਝ ਸਕੇ ਕਿ ਏਸ ਪੁਰਾਤਨ ਧਰਤੀ ਦੇ ਨਵੇਂ ਨਰੋਏ ਵਿਚਾਰਾਂ ਨੂੰ ਨਸ਼ਟ ਕਰਕੇ ਤਾਂ ਏਥੇ ਉਹੋ ਕੋਝ ਰਹਿ ਜਾਏਗਾ ਜਿਸ ਨੂੰ ਪੰਜਾਬ ਦੇ ਲੋਕਾਂ ਸਦੀਆਂ ਤੱਕ ਜਿਗਰ ਦਾ ਖੂਨ ਪਾ ਕੇ ਨਵਿਆਇਆ ਸੀ। ਅੰਤ ਇਹਨਾਂ ਦੀ ਮਿਹਰ ਨਾਲ ਪੰਜਾਬ, ਕਈ ਸਦੀਆਂ ਬਾਅਦ, ਹਿੰਦੁਸਤਾਨ ਦਾ ਬੌਧਿਕ ਰੇਗਿਸਤਾਨ ਹੋ ਨਿਬੜਿਆ ਜਿਸਦੇ ਪੁਰਾਣੇ ਰੁੱਖ ਇਹਨਾਂ ਬੇ ਕਿਰਕ ਹੋ ਕੇ ਛਾਂਗ ਦਿੱਤੇ ਅਤੇ ਨਵੀਆਂ ਬੂਈਆਂ ਜੋ ਇਹ ਬੀਜਣਾ ਚਾਹੁੰਦੇ ਸਨ, ਏਸ ਧਰਤੀ ਨੇ ਨਾ ਕਬੂਲੀਆਂ। ਨਤੀਜੇ ਵਜੋਂ ਪਿਛਲੇ ਪੰਜਾਹ ਸਾਲਾਂ ਵਿਚ ਸਿਰੜੀ ਪੰਜਾਬੀਆਂ ਨੂੰ ਲੋਕ ਪੱਖੀ ਯੁੱਧ, ਨੰਗੇ ਧੜ ਹੀ ਲੜਨੇ ਪਏ। ਇਹ ਚਿੰਤਕ ਨਾ ਅੱਗੇ ਲੱਗ ਸਕੇ ਨਾ ਪਿਛੇ, ਜਦੋਂ ਕਦੇ ਡੂੰਘੀ ਨਜ਼ਰ ਵੇਖੇ ਗਏ, ਦੁਸ਼ਮਣ ਦੀਆਂ ਧਾੜਾਂ ਵਿੱਚ ਹੀ ਵਿਖਾਈ ਦਿੱਤੇ ਆਏ। ਤਰਕ ਇਹਨਾਂ ਕਈ ਘੜੇ, ਨਿੱਤ ਨਵੇਂ ਸੂਰਜ ਘੜੇ, "ਅਗਦੁ ਪੜੈ ਸੈਤਾਨੁ ਵੇ ਲਾਲੋ", ਪਰ ਇਹ ਕਦੇ ਵੀ ਪੰਜਾਬ ਦੇ ਹੱਕਾਂ ਲਈ ਨਾ ਜੂਝੇ। "ਕੱਚਾ ਰੰਗ ਕਸੁੰਭੜਾ ਥੋੜੜਿਆਂ ਦਿਨ ਚਾਰ" ਦੇ ਹੀ ਲੜ ਲੱਗੇ ਰਹੇ।

ਭਗਤ ਸਿੰਘ ਦੇ ਪ੍ਰਵਾਰ ਦੇ ਇਕ ਸਭ ਤੋਂ ਬੜਬੋਲੇ ਸਦੱਸਯ ਦਾ ਐਲਾਨ ਸੀ ਕਿ ਸਿਰਦਾਰ ਕਪੂਰ ਸਿੰਘ ਨੂੰ ਆਈ ਸੀ ਐਸ ਤੋਂ ਡਿਸਮਿਸ ਕਰਵਾਉਣ ਵਿੱਚ ਵੀ ਏਸੇ ਪ੍ਰਵਾਰ ਦਾ ਹੱਥ ਸੀ। ਇਉਂ ਹੋਣਾਂ ਵੀ ਚਾਹੀਦਾ ਸੀ। ਸਿੱਖ ਹਿਤਾਂ, ਸਿੱਖੀ, ਪੰਜਾਬ, ਪੰਜਾਬੀ ਵਿਰੋਧੀ ਜੋ ਵੀ ਹਨੇਰੀ ਪਿਛਲੇ ਸੱਤਰ ਕੁ ਸਾਲਾਂ ਵਿੱਚ ਉਠੀ ਹੈ, ਏਸੇ ਕੁਲਹਿਣੇ ਟਿੱਬੇ ਤੋਂ ਹੀ ਉਠੀ ਹੈ। ਸਿਰਦਾਰ ਬਾਰੇ ਵਾਕਫੀਅਤ ਰੱਖਦੇ ਲੋਕ ਜਾਣਦੇ ਹਨ ਕਿ ਉਹ ਸਦਾ ਰਹਿਣਾ ਧਰੁੰਧਰ ਵਿਦਵਾਨ ਹੈ, ਉਹ ਅਜੋਕੇ ਸਮੇਂ ਵਿੱਚ ਸਿੱਖੀ ਅਤੇ ਪੰਜਾਬੀ ਪ੍ਰੰਪਰਾਵਾਂ ਦਾ ਸਭ ਤੋਂ ਮਜ਼ਬੂਤ ਥੰਮ੍ਹ ਹੈ। ਬਿਨਾਂ ਇੱਕ ਪਲ ਅਰਾਮ ਕੀਤੇ ਉਹ ਪੂਰੀ ਸਿਦਕਦਿਲੀ ਨਾਲ ਪੰਜਾਬ ਦੇ ਹੱਕਾਂ, ਜਿਨ੍ਹਾਂ ਨੂੰ ਉਹ ਕਦੇ ਵੀ ਦੇਸ਼-ਹਿਤ ਵਿਰੁਧ ਨਹੀਂ ਸੀ ਸਮਝਦਾ, ਜੂਝਦਾ ਰਿਹਾ। ਵਿਦਵਤਾ ਪੱਖੋਂ, ਸਿਦਕ ਪੱਖੋਂ, ਭਵਿਖ ਦਰਸ਼ਨ ਦੀ ਕਾਬਲੀਅਤ ਪੱਖੋਂ ਇਹਨਾਂ ਦੇ ਸਾਰੇ ਟੋਲੇ ਦੀਆਂ ਲਿਖਤਾਂ, ਉਸ ਸਿਰਦਾਰ ਦੇ ਇਕ ਲੇਖ ਦੀਆਂ ਵੀ ਪਾਸਕੂ ਨਹੀਂ। ਕਦੇ ਤੋਲਣ ਪਰਖਣ ਦੀ ਜਾਂਚ ਸਿੱਖਣ ਤਾਂ ਜਾਨਣ। ਪਰ ਫੇਰ ਵੀ ਸਿਰਦਾਰ ਦੀਆਂ ਲਿਖਤਾਂ, ਕੋਰਟ ਕਚਿਹਰੀਆਂ ਦੇ ਦਸਤਾਵੇਜ਼ਾਂ, ਜ਼ਮਾਨੇ ਦੇ ਰੌਅ ਵਿਚੋਂ ਸਿਰਦਾਰ ਨਾਲ ਹੋਏ ਧੱਕੇ ਦੀ ਜੋ ਗੂੰਜ ਪੈਂਦੀ ਹੈ ਉਸ ਵਿਚ ਇਹਨਾਂ ਦੀ ਤੂਤੀ ਦੀ ਸੁਰ ਨਹੀਂ ਸੁਣਦੀ।

ਸਿਰਦਾਰ ਕਉਣ ਵਿਚਾਰਾ ਸੀ, ਇਹਨਾਂ ਤਾਂ ਅਸਮਾਨ ਨੂੰ ਵੀ ਪਉੜੀਆਂ ਲਾਈਆਂ। ਇਹਨਾਂ ਕਦੇ ਨਾ ਸੋਚਿਆ ਕਿ ਨਵੇਂ ਉਭਰ ਰਹੇ ਸਾਮਰਾਜ ਦੀ ਉਸਾਰੀ ਹਿੱਤ ਇੱਕ ਨਿਰਦੋਸ਼ ਦੇ ਗਲਤ ਕਾਰਣਾਂ ਕਰਕੇ ਕੀਤੇ ਕਤਲ

ਦੀ ਝੂਠੀ ਜ਼ਿਮੇਵਾਰੀ ਲੈਣ ਨਾਲ ਕੋਈ ਸ਼ਹੀਦ ਨਹੀਂ ਅਖਵਾ ਸਕਦਾ। ਇਹਨਾਂ ਤਾਂ ਗੁਰੂ ਅਰਜਨ ਹਜ਼ੂਰ ਦੀ ਸ਼ਾਨ ਵਿੱਚ ਗੁਸਤਾਖੀ ਕਰਦਿਆਂ 'ਸ਼ਹੀਦਾਂ ਦੇ ਸਿਰਤਾਜ' ਲਫਜ਼ਾਂ ਦਾ ਉਰਦੂ ਅਨੁਵਾਦ ਹੀ ਭਗਤ ਸਿੰਘ ਦੇ ਨਾਂਅ ਨਾਲ ਜੋੜ ਦਿੱਤਾ। ਇੱਕ ਨਵੀਂ ਸੱਭਿਅਤਾ ਨੂੰ ਜਨਮ ਦੇਣ ਵਾਲੇ, ਜੁਗੋ ਜੁੱਗ ਅਟੱਲ ਗੁਰੂ ਗ੍ਰੰਥ ਦੀ ਸਿਰਜਨਾ ਕਰਨ ਵਾਲੇ, ਗੁਰਬਾਣੀ ਦੇ ਜਹਾਜ, ਧਰਮ ਰੱਖਿਅਕ, ਬ੍ਰਹਮ ਗਿਆਨੀ "ਪ੍ਰਤੱਖ ਹਰ", ਸਤਿਗੁਰੂ ਦਾ ਲਕਬ ਅਖਤਿਆਰ ਕਰਦਿਆਂ ਇਹਨਾਂ ਜਰਾ ਸੰਗ ਨਾ ਕੀਤੀ। ਇਹ ਤਾਂ ਇਹਨਾਂ ਨੂੰ ਕੀ ਪਤਾ ਹੋਣਾ ਸੀ ਕਿ ਸ਼ਹਾਦਤ ਇੱਕ ਪ੍ਰੰਪਰਾ ਹੁੰਦੀ ਹੈ ਜਿਹੜੀ ਕਿ ਖਾਸ ਦਾਰਸ਼ਨਿਕ ਪ੍ਰਬੰਧ ਵਿਚ ਹੀ ਪ੍ਰਜੁੱਲਤ ਹੁੰਦੀ ਹੈ। ਇਹ ਵੀ ਇਹਨਾਂ ਕੀ ਜਾਨਣਾਂ ਸੀ ਕਿ ਏਹ ਪ੍ਰੰਪਰਾ ਕੇਵਲ, ਇਸਾਈਮਤ, ਇਸਲਾਮ ਅਤੇ ਸਿੱਖ ਧਰਮ-ਇਤਿਹਾਸ ਵਿੱਚ ਹੀ ਪਾਈ ਜਾਂਦੀ ਹੈ। ਏਸ ਪੱਖ ਦੇ ਵਿਸ਼ਲੇਸ਼ਣ ਹੱਥਲੀ ਕਿਤਾਬ ਦਾ ਹਿੱਸਾ ਹਨ। ਪਾਠਕ ਖੁਦ ਮੁਲਾਂਕਣ ਕਰ ਲੈਣ ਕਿ ਸਿੱਖ ਧਾਰਮਿਕ ਅਕੀਦਿਆਂ ਉੱਤੇ ਸਿੱਖ ਧਰਮ ਦੀ ਸ਼ਬਦਾਬਲੀ ਵਰਤ ਕੇ ਮਾਰੇ ਜਾ ਰਹੇ ਡਾਕੇ ਆਖਰ ਕਿਸ ਪ੍ਰਸਤਾਵ ਦੇ ਹੱਕ ਵਿਚ ਭੁਗਤਦੇ ਹਨ ਅਤੇ ਇਹਨਾਂ ਕਾਰਵਾਈਆਂ ਨੂੰ ਜਮਾਨੇ ਦੀ ਰੌਅ ਬਣਾਉਣਾਂ ਲੋਚਦੇ, ਭਵਿਖ ਦੇ ਕੀ ਕੀ ਸੁਪਨੇ ਆਪਣੇ ਕਾਲੇ ਮਨਾਂ ਵਿਚ ਵਸਾਈ ਬੈਠੇ ਹਨ। ਲੱਭਣ ਵਾਲੇ ਨੂੰ ਸਿਰਦਾਰ ਦੀ ਜ਼ਾਤ ਉਤੇ ਹਮਲਿਆਂ ਅਤੇ 'ਸਾਚੀ ਸਾਖੀ' ਨੂੰ ਸਾੜਨ ਦੀਆਂ ਘਟਨਾਵਾਂ ਵਿਚੋਂ ਕਈ ਰਮਜਾਂ ਮਿਲ ਜਾਣਗੀਆਂ। ਏਸ ਕਿਤਾਬ ਵਿੱਚ ਭਗਤ ਸਿੰਘ ਬਾਰੇ ਉਸਦੇ ਕੁਝ ਕੁ ਸਮਕਾਲੀਆਂ ਦੀਆਂ ਟਿੱਪਣੀਆਂ ਦਿੱਤੀਆਂ ਗਈਆਂ ਹਨ। ਇਹਨਾਂ ਤੋਂ ਸ਼ਪਸ਼ਟ ਹੈ ਕਿ ਸਭ ਤੋਂ ਭ੍ਰਾਤਰੀਭਾਵਪੂਰਣ ਅਤੇ ਸੁਹਿੱਰਦ ਟਿੱਪਣੀਆਂ ਸਿਰਦਾਰ ਦੀਆਂ ਹੀ ਹਨ। ਸਿਰਦਾਰ ਦੀ ਅਠਾਈ ਸਾਲ ਪਹਿਲਾਂ ਲਿਖੀ ਪੁਸਤਕ ਨੂੰ ਸਾੜਨ ਵਾਲਿਆਂ ਨੂੰ ਮੋਹਨਦਾਸ ਕਰਮਚੰਦ ਗਾਂਧੀ ਦੇ ਨਫਰਤ ਨਾਲ ਨੱਕੋ ਨੱਕ ਭਰੇ ਅਤੇ ਈਰਖਾ ਨਾਲ ਚਿਉਂਦੇ ਲਫਜ਼ ਕਦੇ ਦਿਸੇ ਹੀ ਨਹੀਂ ? ਏ. ਜੀ. ਨੂਰਾਨੀ ਦੀ ਕਿਤਾਬ ਦੇ ਅੰਸ਼ਾਂ ਤੋਂ ਸਪਸ਼ਟ ਹੈ ਕਿ ਗਾਂਧੀ ਦੇ ਅਸ਼ੀਰਵਾਦ, ਚੜ੍ਹ ਜਾ ਬੇਟਾ ਸੂਲੀ ਭਲੀ ਕਰੇਂਗੇ ਰਾਮ, ਨੇ ਹੀ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਤਖਤੇ ਦੇ ਨੇੜੇ ਧੱਕਿਆ ਸੀ। ਹੁਣ ਫੇਰ ਉਸ ਨਾਲ ਕੀ ਕਰੋਗੇ ?

ਉਪਰੋਕਤ ਸੰਦਰਭ ਵਿਚ ਹੈ ਭਾਰਤੀ ਜਨਤਾ ਪਾਰਟੀ ਦੀ ਕਮੀਨੀ ਹਰਕਤ ਜਿਸਨੇ ਕਿ ਆਪਣੇ ਸਿਆਸੀ ਪ੍ਰਚਾਰ ਇਸ਼ਤਿਹਾਰ ਵਿੱਚ ਸਾਹਿਬ ਦਸਵੇਂ ਪਾਤਸ਼ਾਹ ਹਜ਼ੂਰ ਦੀ ਸ਼ਾਨ ਵਿਚ ਗੁਸਤਾਖੀ ਕੀਤੀ ਹੈ। ਏਸ ਵਿੱਚ ਹੀ ਭਗਤ ਸਿੰਘ ਦੇ ਪ੍ਰਚੱਲਤ ਬਿੰਬ ਦੀ ਵਰਤੋਂ ਕੀਤੀ ਹੈ। ਇਸ਼ਤਿਹਾਰ ਦੀ ਹੂਬ-ਹੂ ਨਕਲ ਏਸ ਪੁਸਤਕ ਵਿਚ ਦਿਤੀ ਜਾ ਰਹੀ ਹੈ। ਆਖਰ ਆਈਏ ਭਗਤ ਸਿੰਘ ਦੇ ਧਾਰਮਿਕ ਅਕੀਦਿਆਂ ਤੱਕ।

ਲੈ ਦੇ ਕੇ ਸਾਰੀ ਗੱਲ ਦਾ ਨਿਰਣਾ ਹੋ ਸਕਦਾ ਹੈ ਭਗਤ ਸਿੰਘ ਦੇ ਧਾਰਮਿਕ ਅਕੀਦਿਆ ਦੇ ਨਿਰੂਪਣ ਨਾਲ ਅਤੇ ਇਹਨਾਂ ਨੂੰ ਸਹਿਜੇ ਜਾਨਣਾਂ ਅਸੰਭਵ ਬਣਾ ਦਿੱਤਾ ਹੈ ਉਹਨਾਂ ਲੇਖਕਾਂ ਨੇ ਜਿਨ੍ਹਾਂ ਨੇ ਉਸਨੂੰ ਵਿਦਵਾਨ ਅਤੇ ਸ਼ੋਸਲਿਸ਼ਟ ਥਾਪਣ ਲਈ ਦੁਨੀਆਂ ਭਰ ਦੇ ਗੁਮਨਾਮ ਲਿਖੇ ਲੇਖ ਉਸਦੇ ਨਾਂਅ ਨਾਲ ਨੱਥੀ ਕਰ ਦਿੱਤੇ ਹਨ। ਇਹਨਾਂ ਸਾਰਿਆਂ ਦਾ ਡੂੰਘਾ ਵਿਸ਼ਲੇਸ਼ਣ ਤਿਆਰ ਹੈ ਪਰ ਏਸ ਪੁਸਤਕ ਦੀ ਨੁਹਾਰ ਨੂੰ ਮੁਖ ਰੱਖਦਿਆਂ ਏਥੇ ਕੇਵਲ ਉਸ ਦਾ ਸਾਰੰਸ਼ ਹੀ ਦਿੱਤਾ ਜਾਵੇਗਾ। ਜਿਨੀ ਲਾਪ੍ਰਵਾਹੀ ਨਾਲ ਉਸਦੀਆਂ ਲਿੱਖਤਾਂ ਦੀ ਸੰਪਾਦਨਾਂ ਹੋਈ ਹੈ, ਏਨੀ ਲਾਪ੍ਰਵਾਹੀ ਲਈ ਤਾਂ ਕਈਆਂ ਨੂੰ ਸਖਤ ਸਜ਼ਾ ਦਿੱਤੀ ਜਾਣੀ ਜਾਇਜ਼ ਹੈ। ਕੇਵਲ ਚਾਰ ਕੁ ਸੌ ਸਫਿਆਂ ਦੀ ਛੋਟੀ ਜਹੀ ਕਿਤਾਬ ਵਿਚ ਤੁਸੀਂ ਇਕ ਤੋਂ ਵੱਧ ਬਾਰ ਇਹ ਲਿਖਿਆ ਪਾਉਂਗੇ ਕਿ 'ਇਹ ਲੇਖ ਫਲਾਨੇ ਦਾ ਲਿਖਿਆ ਹੋ ਸਕਦਾ ਹੈ' (ਵੇਖੋ ਸਫੇ ੯੦,੯੬,੧੦੩) ਅਨੇਕਾਂ ਲੇਖ ਐਸੇ ਹਨ ਜਿਨ੍ਹਾਂ ਦੇ ਲੇਖਕਾਂ ਵੱਲ ਗੁਝੀਆਂ ਸੈਨਤਾਂ ਮਾਰ ਕੇ ਇਸ਼ਾਰੇ ਦਾ ਬੋਝ ਭਗਤ ਸਿੰਘ ਦੇ ਪੱਲੜੇ ਵਿੱਚ ਟਿਕਾਉਣ ਦੀ ਅਸਫਲ ਕੋਸ਼ਿਸ਼ ਕੀਤੀ ਗਈ ਹੈ (ਮਸਲਨ ਪੰਨੇ ੩੮,੧੦੭,੧੧੩,੧੨੩) ਕੇਵਲ ਕੂਕਿਆਂ ਵਾਲੇ ਦੋ ਲੇਖਾਂ ਨੂੰ ਲੈ ਕੇ ਸਹਿਜੇ ਹੀ ਸਾਬਤ ਕੀਤਾ ਜਾ ਸਕਦਾ ਹੈ ਕਿ ਦੋ ਵੱਖੋ ਵੱਖਰੇ ਵਿਅਕਤੀਆਂ ਵਲੋਂ ਲਿਖੇ ਗਏ ਹਨ, ਯਕੀਨਨ ਇਹਨਾਂ ਵਿਚੋਂ ਇਕ ਭਗਤ ਸਿੰਘ ਨਹੀਂ ਸੀ।

ਕਈ ਲੇਖਾਂ ਵਿਚ ਅਹਿਮ ਗੱਲਾਂ ਕਹੀਆਂ ਗਈਆਂ ਹਨ ਪਰ ਇਹ ਨਹੀਂ ਦੱਸਿਆ ਗਿਆ ਕਿ ਇਹ ਲੇਖ ਕਿਵੇਂ ਪ੍ਰਾਪਤ ਹੋਏ। ਦਸਤਾਵੇਜ਼ਾਂ ਦੇ ਮੁਲਾਂਕਣ ਲਈ ਇਹ ਜਾਣਕਾਰੀ ਬੇ-ਹੱਦ ਜਰੂਰੀ ਹੁੰਦੀ ਹੈ ਕਿ ਕਿਸ ਕਿਸ ਆਦਮੀ ਕੋਲ ਇਹ ਦਸਤਾਵੇਜ਼ ਰਿਹਾ ਕਿਸ ਕੋਲੋਂ ਛਾਪਣ ਵਾਲੇ ਨੂੰ ਪ੍ਰਾਪਤ ਹੋਇਆ ਅਤੇ ਕਿਸ ਹਾਲਤ ਵਿੱਚ

ਮਿਲਿਆ ਆਦਿ। ਏਸ ਕਿਸਮ ਦੀ ਜਾਣਕਾਰੀ ਕਿਸੇ ਇਕ ਦਸਤਾਵੇਜ਼ ਨਾਲ ਮੁਕੰਮਲ ਨਹੀਂ ਅਤੇ ਕਚੈਹਰੀ ਵਿਚ ਦਾਖਲ ਕੀਤੀ ਇਕ ਚਿੱਠੀ ਤੋਂ ਬਿਨਾਂ ਕਿਸੇ ਇਕ ਦੀ ਵੀ ਤਸਵੀਰ ਨਹੀਂ ਦਿੱਤੀ ਗਈ ਤਾਂ ਕਿ ਦਸਤਾਵੇਜ਼ ਦੇ ਸਹੀ ਹੋਣ ਬਾਰੇ ਅੰਦਾਜ਼ਾ ਲਾਇਆ ਜਾ ਸਕੇ। ਸਮੱਗਰੀ ਛਾਪਣ ਦੀ ਸਮੁੱਚੀ ਸਕੀਮ ਏਸ ਤਰ੍ਹਾਂ ਦੀ ਹੈ ਕਿ ਜੋ ਸੰਪਾਦਕ ਚਾਹੇ ਭਗਤ ਸਿੰਘ ਦੇ ਮੂੰਹ ਵਿਚ ਪਾਇਆ ਜਾ ਸਕੇ। ਮਸਲਨ ਅੰਤਿਕਾ ਵਿਚ ਇਕ ਜਗ੍ਹਾ (ਪੰਨਾ ੩੮੭) ਭਗਤ ਸਿੰਘ ਤੋਂ ਇਹ ਅਖਵਾਇਆ ਗਿਆ ਹੈ "ਸਾਰੀ ਉਮਰ ਤਾਂ ਮੈਂ ਉਸ (ਪ੍ਰਮਾਤਮਾਂ) ਨੂੰ ਯਾਦ ਨਹੀਂ ਕੀਤਾ"। ਏਸੇ ਪੁਸਤਕ ਦੇ ਪੰਨਾ ੩੪੪ ਉਤੇ ਭਗਤ ਸਿੰਘ ਦਾ ਇੱਕ ਹੋਰ ਬਿਆਨ ਹੈ ਕਿ "ਮੈਂ ਘੰਟਿਆਂ ਬੱਧੀ ਗਾਇਤ੍ਰੀ ਮੰਤਰ ਦਾ ਜਾਪ ਕਰਦਾ ਸੀ"। ਜ਼ਾਹਰ ਹੈ ਕਿ ਦੋਨਾਂ ਬਿਆਨਾਂ ਵਿਚੋਂ ਇਕ ਝੂਠਾ ਹੈ। ਕਈ ਦਸਤਾਵੇਜ਼ਾਂ ਬਾਰੇ ਤਾਂ ਇਹ ਵੀ ਨਹੀਂ ਲਿਖਿਆ ਕਿ ਉਹ ਕਿਹੜੇ ਸੋਮੇ ਤੋਂ ਪ੍ਰਾਪਤ ਹੋਏ ਸਨ। ੧੪ ਨੰਬਰ ਦਸਤਾਵੇਜ ਦਾ ਸੋਮਾ "ਇਕ ਅਖਬਾਰ" ਦਸਿਆ ਗਿਆ ਹੈ। (ਸਫਾ ੬੯)

ਦਸਤਾਵੇਜ਼ਾਂ ਬਾਰੇ ਇੱਕ ਅਜਬ ਤੱਥ ਇਹ ਹੈ ਕਿ ਜਿੰਨੇ ਵੀ ਲੇਖ ਚਿੱਠੀਆਂ ਆਦਿ ਜੇਲ੍ਹ ਵਿਚੋਂ ਲਿਖੇ ਦੱਸੇ ਹਨ ਉਹਨਾਂ ਵਿਚੋਂ ਇਕ ਵੀ ਜੇਲ੍ਹ ਵਾਲਿਆਂ ਵਲੋਂ ਸੈਂਸਰ ਹੋਇਆ ਨਹੀਂ ਵਿਖਾਇਆ ਗਿਆ। ਜੇਲ੍ਹ ਨਿਯਮਾਂ ਅਨੁਸਾਰ ਇਹ ਜਰੂਰੀ ਹੈ। ਪੰਨਾ ੫੬ ਅਤੇ ੫੭ ਉਤੇ ਛਪੀਆ ਰਾਜਿੰਦਰ ਨਾਥ ਲਹਿਰੀ ਅਤੇ ਰੋਸ਼ਨ ਸਿੰਘ ਦੀਆਂ ਚਿੱਠੀਆਂ ਵਿਚ ਜੇਲ੍ਹ ਅਧਿਕਾਰੀਆਂ ਨੇ ਕੱਟ ਵੱਢ ਕੀਤੀ ਹੋਈ ਹੈ। ਜੇ ਜੇਲ੍ਹ ਅਧਿਕਾਰੀ ਭਗਤ ਸਿੰਘ ਦੇ ਪ੍ਰਗਟਾਏ ਵਿਚਾਰਾਂ ਨਾਲ ਸਦਾ ਅਤੇ ਇੰਨ ਬਿੰਨ ਸਹਿਮਤ ਰਹੇ ਤਾਂ ਵਿਚਾਰਾਂ ਨੂੰ ਡੂੰਘੀ ਨਜ਼ਰ ਨਾਲ ਵੇਖਣਾ ਪਵੇਗਾ। ਭਗਤ ਸਿੰਘ ਅਤੇ ਉਸਦੇ ਸਾਥੀਆਂ ਨੂੰ ਇਕ ਪਾਸੇ ਤਾਂ ਬਹੁਤ ਸੁਲਝੇ ਹੋਏ ਇਨਕਲਾਬੀ ਵਿਖਾਇਆ ਗਿਆ ਹੈ ਦੂਜੇ ਪਾਸੇ ਉਹ ਦੇਸੀ ਸੀਮਤਾਂ ਅਤੇ ਖੁਸ਼ੀ ਰਾਮ ਦੀ "ਜਾਤ ਅਰੋੜਾ" ਹੋਣ ਨੂੰ ਖਾਸ ਅਹਿਮੀਅਤ ਦੇ ਰਹੇ ਹਨ। (ਪੰਨਾ ੧੨੧)

ਇਹ ਸਾਰੀਆਂ ਖਾਮੀਆਂ ਅਤੇ ਬਾਕੀ ਕਈ ਹੋਰਾਂ ਦੇ ਹੁੰਦਿਆਂ, ਭਗਤ ਸਿੰਘ ਦੇ ਸਿਆਸੀ ਵਿਚਾਰਾਂ ਅਤੇ ਧਾਰਮਿਕ ਅਕੀਦਿਆਂ ਦੇ ਨਿਰੂਪਣ ਲਈ ਮੁੱਢਲੇ ਤੌਰ ਉਤੇ ਅਤੇ ਖਾਸਕਰ ਪਹਿਲੇ ਦੌਰ ਵਿਚ ਉਸ ਦੇ ਦੋਸਤਾਂ, ਪੈਰੋਕਾਰਾਂ ਵਲੋਂ ਉਸਦੇ ਕਰਕੇ ਪ੍ਰਚਾਰੇ ਜਾਂਦੇ ਦਸਤਾਵੇਜ਼ ਹੀ ਵਰਤਣੇ ਜਾਇਜ਼ ਹਨ। ਸਿਆਸੀ ਤੌਰ ਉੱਤੇ ਭਗਤ ਸਿੰਘ ਦੇ ਦੋ ਗੁਰੂ ਦੱਸੇ ਹਨ, ਇਕ ਤਾਂ ਕਰਤਾਰ ਸਿੰਘ ਸਰਾਭਾ ਅਤੇ ਇਕ ਕਾਰਲ ਮਾਰਕਸ। ਉਸਦੀ ਸਿਆਸੀ ਸੋਚ ਕਦੇ ਨਨਕਾਣਾਂ ਸਾਹਿਬ ਦੇ ਸ਼ਹੀਦਾਂ ਤੋਂ ਪ੍ਰੇਰਿਤ ਅਕਾਲੀ ਲਹਿਰ ਨਾਲ ਮਿਲਦੀ ਦੱਸੀ ਹੈ, ਕਦੇ ਬੈਕਿਊਨਿਨ ਤੋਂ ਪ੍ਰਭਾਵਤ ਨਿਹਲਇਜ਼ਮ, ਅਨਾਰਕਿਸਟ ਪ੍ਰਗਟਾਈ ਹੈ, ਕਦੇ ਸ਼ੋਸਲਇਜ਼ਮ ਅਤੇ ਕਦੇ ਕੌਂਗਰਸ ਕਦੇ ਲਾਜਪੱਤ ਰਾਇ ਨਾਲ ਮਿਲਦੀ। ਹੈਰਾਨੀ ਦੀ ਗੱਲ ਇਹ ਹੈ ਕਿ ਜੋ ਭਗਤ ਸਿੰਘ ਨੂੰ ਬੰਕਮਚੰਦਰ ਚੈਟਰਜੀ ਦਾ ਚੇਲਾ ਸਾਬਤ ਕਰਨਾਂ ਚਾਹੁਣ ਉਹਨਾਂ ਨੂੰ ਭਗਤ ਸਿੰਘ ਦੇ ਨਾਂਅ ਪ੍ਰਚੱਲਤ ਕੀਤੀਆਂ ਲਿਖਤਾਂ ਵਿਚੋਂ ਬਹੁਤ ਸਮੱਗਰੀ ਮਿਲ ਜਾਵੇਗੀ।

ਏਹੋ ਪ੍ਰਭਾਵ ਉਸਦੇ ਧਾਰਮਿਕ ਵਿਚਾਰਾਂ ਬਾਰੇ ਇਹਨਾਂ ਲਿਖਤਾਂ ਤੋਂ ਮਿਲਦਾ ਹੈ। ਬਚਪਨ ਤੋਂ ਲੈ ਕੇ ੧੯੨੮ ਤੱਕ ਅਤੇ ਅੰਤ ਸਮੇਂ ਤਕ ਕੇਸਾਧਾਰੀ ਹੋਣ ਦੇ ਬਾਵਜੂਦ ਉਸਨੂੰ ਸਿੱਖ ਆਖਣ ਤੋਂ ਜ਼ਬਰਦਸਤ ਗੁਰੇਜ਼ ਕੀਤਾ ਗਿਆ ਹੈ। ਇਕ ਕਦਮ ਹੋਰ ਅਗਾਂਹ ਵੱਧ ਕੇ ਉਸਨੂੰ ਸਿੱਖੀ ਵਿਰੋਧੀ ਪ੍ਰਗਟਾਇਆ ਗਿਆ ਹੈ। ਇੱਕ ਵਾਰ ਉਸਨੂੰ ਮਨੂੰ ਦੇ ਵਿਚਾਰਾਂ ਦਾ ਸਤਿਕਾਰ ਕਰਦਾ ਦੱਸਿਆ ਹੈ, ਫੇਰ ਕੱਟੜ, ਆਰੀਯਾ ਸਮਾਜੀ, ਸ਼ਾਕਤ ਰੰਗ ਵਿਚ ਭਾਰਤ ਮਾਤਾ ਦੀ ਪੂਜਾ ਦੀ ਪ੍ਰੇਰਨਾ ਵੀ ਉਸਦੀ ਜ਼ੁਬਾਨ ਤੋਂ ਕਾਰਵਾਈ ਗਈ ਹੈ। ਇਕ ਲੇਖਕ ਨੇ ਤਾਂ ਉਸਨੂੰ ਹਲਾਲ ਖੁਆ ਕੇ ਇਸਲਾਮ ਨਾਲ ਵੀ ਉਸਦਾ ਗੂੜ੍ਹਾ ਨਾਤਾ ਸਥਾਪਿਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਆਖਰ ਉਸਦੇ ਨਾਂਅ ਕਾਫੀ ਬਾਅਦ ਵਿਚ ਛਪੀ "ਮੈਂ ਨਾਸਤਕ ਕਿਉਂ ਹਾਂ ?" ਲਿਖਤ ਮੜ੍ਹ ਕੇ ਉਸਨੂੰ ਸਭ ਧਾਰਮਿਕ ਅਕੀਦਿਆਂ ਤੋਂ ਮੁਕਤ ਕਰਨ ਦਾ ਯਤਨ ਕੀਤਾ ਗਿਆ ਹੈ। ਇਹ ਲੇਖ ਕਿਥੋਂ ਅਤੇ ਕਿਵੇਂ ਮਿਲਿਆ ਕਿਸ ਕੋਲ ਪਿਆ ਰਿਹਾ, ਅਸਲ ਕਿਥੇ ਹੈ ਜਾਂ ਸੀ, ਆਦਿ ਸਵਾਲਾਂ ਦਾ ਕੋਈ ਜੁਆਬ ਨਹੀਂ ਦੱਸਿਆ ਗਿਆ। ਕਿਸ ਆਧਾਰ ਉਤੇ ਇਸ ਨੂੰ ੫,੬ ਅਕਤੂਬਰ ੧੯੩੦ ਨੂੰ ਲਿਖਿਆ ਦਰਸਾਇਆ ਹੈ, ਬਾਰੇ ਵੀ ਕੋਈ ਜਾਣਕਾਰੀ ਨਹੀਂ। ਜਾਪਦਾ ਹੈ ਕਿ ਇਹ ਕੇਵਲ ਭਾਈ ਰਣਧੀਰ ਸਿੰਘ ਨੂੰ ਝੂਠਾ ਸਾਬਤ ਕਰਨ ਲਈ ਹੀ ਤਿਆਰ ਕੀਤਾ ਗਿਆ ਹੈ। ਵੈਸੇ ਵੀ ਏਸ ਲੇਖ ਦੀਆਂ ਬਚਕਾਨਾਂ

ਦਲੀਲਾਂ ਕਿਸੇ ਅਨਾੜੀ ਮਨ ਦੀ ਸੂਚਨਾਂ ਦਿੰਦੀਆਂ ਹਨ। ਬੁਰਾਈ ਦਾ ਟਾਕਰਾ ਕਰਨਾਂ ਅਤੇ ਪ੍ਰਮਾਤਮਾਂ ਨਾਲ ਰਿਸ਼ਤਾ ਜੋੜਨਾਂ ਧਰਮ ਦੀ ਹੋਂਦ ਦਾ ਆਧਾਰ ਹੈ ਨਾ ਕਿ ਬੁਰਾਈ ਦੀ ਹੋਂਦ ਦਾ ਫਲਸਫਾ। "ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥" ਅਤੇ "ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ" ਸੱਚੇ ਸਾਹਿਬਾਂ ਦੇ ਬਚਨ ਹਨ।

ਏਸ ਪੁਸਤਕ ਦਾ ਆਧਾਰ ਭਗਤ ਸਿੰਘ ਨੂੰ ਛੁਟਿਆਉਣ ਦੀ ਚੇਸ਼ਟਾ ਨਹੀਂ। ਖਾਸ ਤੌਰ ਉਤੇ ਏਸ ਲਈ ਕਿ ਇਹ ਭੁਲਿਆ ਨਹੀਂ ਜਾ ਸਕਦਾ ਕਿ ਉਹ ਆਖਰ ਸਮੇਂ ਗੋਸਵਾਮੀ ਤੁਲਸੀਦਾਸ ਦੇ ਲਫਜ਼ਾਂ "ਜੈਸੇ ਉੜਿ ਜਹਾਜ਼ ਕਾ ਪੰਛੀ, ਫਿਰਿ ਜਹਾਜ਼ ਪਰ ਆਵੈ" ਵਿਚ ਦਿੱਤੇ ਸੰਕੇਤ ਅਨੁਸਾਰ ਫੇਰ ਗੁਰੂ ਦੇ ਜਹਾਜ਼ ਉਤੇ ਆ ਬੈਠਾ ਸੀ। ਉਸਦੇ ਇਨਕਲਾਬੀ ਕਾਰਨਾਮੇ ਨੂੰ ਉੱਚ ਕੋਟੀ ਦੀ ਨੀਤੀ ਸਮਝਣਾ ਭੁੱਲ ਹੈ। ਖਾਸ ਤੌਰ ਉਤੇ ਜਦੋਂ ਤੱਕ ਏਸ ਦਾ ਮੁਲਾਂਕਣ ਸੁਖਦੇਵ ਦੇ ਤਾਅਨੇ ਮਿਹਣਿਆਂ ਦੇ ਪ੍ਰਤੀਕਰਮ ਤੋਂ ਮੁਕਤ ਨਹੀਂ ਕੀਤਾ ਜਾਂਦਾ। ਫੇਰ ਏਸਨੂੰ ਹਿੰਦੋਸਤਾਨ ਦੀ ਅਖਾਉਤੀ ਆਜ਼ਾਦੀ ਦੀ ਲੜਾਈ ਦੇ ਸੰਦਰਭ ਵਿਚ ਵੀ ਪਰਖਣਾ ਪਵੇਗਾ। ਅੰਤ ਉਸਦੇ ਲੋਕ ਪੱਖੀ ਜਜ਼ਬੇ ਦੀ ਡੂੰਘਾਈ ਨੂੰ ਉਸਦੀ ਸ਼ੁਹਰਤ ਹਾਸਲ ਕਰਨ ਦੀ ਤੀਬਰ ਇੱਛਾ ਤੋਂ ਨਿਖੇੜ ਕੇ ਦੋਨਾਂ ਦਾ ਨਿਰਪੱਖ ਮੁਲਾਕਣ ਕਰਨਾ ਵੀ ਨਿਹਾਇਤ ਜ਼ਰੂਰੀ ਹੈ। ਇਹ ਬੜਾ ਘਾਲਣਾ ਦਾ ਕੰਮ ਹੈ ਅਤੇ ਸਾਲ ਸਵਾ ਸਾਲ ਦਾ ਸਮਾਂ ਮੰਗਦਾ ਹੈ।

ਏਸ ਪੁਸਤਕ ਵਿੱਚ ਤਾਂ ਅਕਾਰਣ ਗੱਲ ਪਈ ਬਹਿਸ ਦਾ ਸੁਚੱਜਾ ਅੰਤ ਅਤੇ ਭਗਤ ਸਿੰਘ ਨੂੰ ਉਸਦੇ ਨਾਦਾਨ, ਅਤੇ ਕਈ ਵਾਰੀ ਨੈਤਿਕਤਾ, ਵਿਦਵਤਾ ਤੋਂ ਬੇ-ਖਬਰ ਪੈਰੋਕਾਰਾਂ ਦੇ ਖਰਵੇ ਸ਼ਿਕੰਜੇ ਵਾਲੀ ਕੈਦ ਤੋਂ ਮੁਕਤ ਕਰਨਾਂ ਮਾਤਰ ਹੀ ਹੈ। ਉਸਦੀ ਛਬਿ ਨੂੰ ਪੰਜਾਬ ਦੇ ਅਸਲ ਹਿੱਤਾਂ ਵਿਰੁੱਧ ਅਤੇ ਸਿੱਖ ਸਿਆਸੀ ਸ਼ਕਤੀ ਨੂੰ ਸੰਗਸਾਰ ਕਰਨ ਲਈ ਹੁਣ ਤੱਕ ਵਰਤਿਆ ਗਿਆ ਹੈ। ਏਸ ਸਚਾਈ ਨੂੰ ਲੋਕਾਂ ਦੇ ਸਾਹਮਣੇ ਉਘਾੜਨਾ ਬੇਹੱਦ ਜ਼ਰੂਰੀ ਸੀ। ਆਸਾਧਾਰਨ ਅਤੇ ਸੁਹਿਰਦ ਵਿਦਵਾਨ, ਮਹਾਂ ਤੱਤ-ਵੇਤਾ, ਮੁਕੰਮਲ ਤੌਰ ਉਤੇ ਨਿਰਪੱਖ, ਸਿਰਦਾਰ ਨੇ ਉਸਨੂੰ ਪੰਜਾਬ ਦਾ ਬਹਾਦਰ "ਅਬੋਧ" ਬਾਲਕ ਜਾਣਿਆ ਸੀ, ਏਵੇ ਜਾਨਣਾਂ ਹੀ ਵਾਜਬ ਹੈ। ਉਸਦੇ ਦੁਸ਼ਮਣੀ ਕਮਾ ਰਹੇ ਸਮਰਥਕਾਂ ਨੂੰ, ਜੋ ਸੁਨੇਹਾ ਦੇਣਾਂ ਏਸ ਪੁਸਤਕ ਦਾ ਮਕਸਦ ਹੈ ਉਹ ਬਾਬਾ ਫਰੀਦ ਦੀ ਮਾਖਿਓਂ ਮਿੱਠੀ ਪੰਜਾਬੀ ਵਿਚ ਪੇਸ਼ ਹੈ :

ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥

¤

# ਮੌਜੂਦਾ ਵਾਦ ਵਿਵਾਦ ਦਾ ਤਾਣਾ ਪੇਟਾ*

ਗੁਜ਼ਰੇ ਸਮੇਂ 'ਚ ਸਿੱਖਾਂ ਦੇ ਧਾਰਮਕ, ਸਮਾਜਕ ਅਤੇ ਸਿਆਸੀ ਮਸਲਿਆਂ ਬਾਰੇ ਅਨੇਕਾਂ ਵਾਦ ਵਿਵਾਦ ਹੋ ਚੁਕੇ ਹਨ। ਇਨ੍ਹਾਂ ਵਿਚੋਂ ਕੁਝ ਤਾਂ ਕੁਦਰਤੀ ਸਨ ਕਿਉਂਕਿ ਆਜ਼ਾਦ ਸਿਆਸੀ ਮਾਹੌਲ ਦੀ ਘਾਟ ਹੋਣ ਕਰਕੇ ਕਈ ਮੌਕਾਪ੍ਰਸਤ ਆਪ ਹੀ ਅਜਿਹੀਆਂ ਛੇੜਾਂ ਛੇੜ ਲੈਂਦੇ ਹਨ। ਕੁਝ ਹੋਰ ਵਿਵਾਦ ਦੋਹਰੇ ਮੰਤਵ ਨੂੰ ਸਾਹਮਣੇ ਰੱਖ ਕੇ ਉਛਾਲੇ ਜਾਂਦੇ ਹਨ ਤਾਂ ਕਿ ਦੂਜਿਆਂ ਦੇ ਮੁਕਾਬਲੇ ਦ੍ਰਿੜ ਖਿਆਲੀ ਸਿੱਖ ਵਰਗ ਨੂੰ ਦੂਹਰੀ ਮੁਸ਼ਕਲ ਵਿਚ ਫਸਾਇਆ ਜਾਵੇ। ਸਥਾਈ ਸਾਂਸਕ੍ਰਿਤਕ ਬਹੁ ਗਿਣਤੀ ਕਾਬਜ਼ ਛਪਣ-ਮੀਡੀਆ ਆਪ੍ਰ ਵੀ ਕਈ ਵਾਰ ਅਜਿਹੀ ਬਹਿਸ ਛੇੜਦਾ ਅਤੇ ਚਲਾਉਂਦਾ ਹੈ। ਨਿਰਪੱਖ ਮੀਡੀਆ ਦੀ ਅਣਹੋਂਦ ਕਾਰਨ ਖਾਸ ਮੰਤਵ ਸਾਧਣ ਹਿੱਤ ਮੀਡੀਆ ਇਸ ਦਿਸ਼ਾ ਵਿਚ ਸਾਰੇ ਹੱਦ ਬੰਨੇ ਟੱਪ ਜਾਂਦਾ ਹੈ। ਏਕਾ ਅਧਿਕਾਰ ਹੋਣ ਕਰਕੇ ਬਹਿਸ ਦੇ ਨਿਯਮ ਵੀ ਇਹ ਆਪ ਹੀ ਘੜਦਾ ਹੈ ਅਤੇ ਜਦੋਂ ਬੰਦੇ ਹੀ ਬੁੱਤ ਘਾੜੇ ਹੋਣ ਤਾਂ ਸ਼ੇਰਾਂ ਨੂੰ ਉਹਨਾਂ ਦੀਆਂ ਜੁਤੀਆਂ ਵਿੱਚ ਬੈਠਾ ਤਰਾਸ਼ਣਾ ਸੁਭਾਵਕ ਹੋ ਨਿਬੜਦਾ ਹੈ।

ਸਿਰਦਾਰ ਕਪੂਰ ਸਿੰਘ (੧੯੦੯-੧੯੮੬) ਨੇ ੧੯੩੨ ਦੇ 'ਕਮਿਊਨਲ ਅਵਾਰਡ' ਬਾਰੇ ਇਕ ਲੇਖ ਸੰਨ ੧੯੬੨ ਵਿਚ ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ ਲਈ ਲਿਖਿਆ। ਆਕਾਰ ਲੰਮਾ ਹੋਣ ਕਰਕੇ ਇਹ ਉਸ ਵਿਚ ਨਾ ਛਪ ਸਕਿਆ। ਇਸੇ ਲਈ ਇਸਨੂੰ ੧੯੭੨ ਵਿਚ ਵੱਖਰੀ ਸੰਖੇਪ ਕਿਤਾਬੀ ਸ਼ਕਲ ਵਿਚ ਛਾਪ ਦਿੱਤਾ ਗਿਆ। ਉਨ੍ਹਾਂ ਦੀ ਤਸੱਲੀ ਇਸ਼ ਨਾਲ ਵੀ ਨਾ ਹੋਈ ਅਤੇ ਮੁਢਲੀ ਰਚਨਾ ਨੂੰ ਪ੍ਰਾਰੰਭਕ ਲੇਖ ਤਸੱਵਰ ਕਰਕੇ, ਨਵੀਂ ਸਿਰਜਣਾਂ ਦਾ ਆਧਾਰ ਬਣਾ ਕੇ ਉਨ੍ਹਾਂ ਇਸ ਨੂੰ ਹੋਰ ਵੇਰਵੇ ਸਹਿਤ ਲਿਖਣ ਦਾ ਫ਼ੈਸਲਾ ਕੀਤਾ। ਏਸ ਵਿਸਤ੍ਰਿਤ ਰਚਨਾ ਦਾ ਨਾ ਵੀ ਉਨ੍ਹਾਂ ਨੇ 'ਸਾਚੀ ਸਾਖੀ' ਹੀ ਰਹਿਣ ਦਿੱਤਾ। ਦਿੱਲੀ ਦੇ ਨਵਯੁਗ ਪਬਲਿਸ਼ਰਜ਼ ਨੇ ਇਸਨੂੰ ੧੯੭੯ ਵਿਚ ਛਾਪਿਆ। ਪ੍ਰਕਾਸ਼ਕਾਂ ਨਾਲ ਸਿਰਦਾਰ ਦਾ ਮਾਮੂਲੀ ਝਗੜਾ ਵੀ ਹੋਇਆ ਜੋ ਖਾਸਕਰ ਕਿਤਾਬ ਦੀ ਛਪਣ ਗਿਣਤੀ ਅਤੇ ਇਸ ਤੋਂ ਬਣਦੀ ਲੇਖਕ ਦੀ ਰੌਇਲਟੀ ਤੱਕ ਸੀਮਤ ਸੀ। ਜਿਵੇਂ ਕਿ ਆਮ ਰਿਵਾਜ ਹੈ, ਪ੍ਰਕਾਸ਼ਕ ਨੇ ਕਿਤਾਬ ਛਪਣ-ਗਿਣਤੀ ਦਾ ਵੇਰਵਾ ਨਹੀਂ ਸੀ ਦਿੱਤਾ। ਇਹ ਕਿਤਾਬ ਖੂਬ ਮਕਬੂਲ ਹੋਈ ਅਤੇ ਵੱਡੀ ਗਿਣਤੀ ਵਿਚ ਵਿਕੀ। ਥੋੜ੍ਹੇ ਚਿਰ ਪਿਛੋਂ ਇਸ ਬਾਰੇ ਸਾਰੀ ਵਿਕ ਚੁੱਕੀ ਹੋਣ ਦਾ ਐਲਾਨ ਹੋ ਗਿਆ ਪਰ ਚੋਰੀ ਛਿਪੇ ਵੱਧ ਕੀਮਤ ਤੇ ਵਿਕਦੀ ਰਹੀ। ਇਸੇ 'ਚੋਂ ਸਾਰੇ ਸ਼ੰਕੇ ਪੈਦਾ ਹੋਏ ਅਤੇ ਬਾਦ ਵਿਚ ਝਗੜਾ ਵੀ ਹੋਇਆ। ਸਿਰਦਾਰ ਕਪੂਰ ਸਿੰਘ ੧੩ ਅਗਸਤ ੧੯੮੬ ਨੂੰ ਗੁਰੂ ਚਰਨਾਂ ਵਿਚ ਜਾ ਬਿਰਾਜੇ।

ਉਨ੍ਹਾਂ ਦੀ ਕਿਤਾਬ ਦੀ ਪੁਰਜ਼ੋਰ ਮੰਗ ਰਹੀ ਅਤੇ ਸ਼੍ਰੋਮਣੀ ਗੁਰਦੁਆਰਾ ਪਬੰਧਕ ਕਮੇਟੀ ਨੇ ਇਸਨੂੰ ੧੯੯੩ ਵਿੱਚ ਦੁਬਾਰਾ ਛਾਪਿਆ। ੧੯੯੬ ਵਿਚ ਪੰਜ ਹਜ਼ਾਰ ਕਾਪੀਆਂ ਹੋਰ ਛਾਪੀਆਂ ਗਈਆਂ।

ਇਸ ਕਿਤਾਬ ਵਿਚ ਸਿਰਦਾਰ ਨੇ 'ਆਜ਼ਾਦੀ ਦੀ ਤਹਿਰੀਕ' ਅਤੇ ਕਈ 'ਆਜ਼ਾਦੀ ਘੁਲਾਟੀਆਂ' ਬਾਰੇ ਚੌਂਕਾ ਦੇਣ ਵਾਲੀ ਜਾਣਕਾਰੀ ਦਿੱਤੀ ਸੀ। ਉਨ੍ਹਾਂ ਇਹ ਵੀ ਦੱਸਿਆ ਸੀ ਕਿ ਕਿਵੇਂ ੧੯੪੭ ਤੋਂ ਪਹਿਲਾਂ ਸਿੱਖਾਂ ਨਾਲ ਕੀਤੇ ਸੰਜੀਦਾ ਇਕਰਾਰਨਾਮਿਆਂ ਦੀ ਵਾਅਦਾਖ਼ਿਲਾਫ਼ੀ ਨਾਲ ਉਨ੍ਹਾਂ ਨੂੰ ਰਾਜਨੀਤਕ ਤੌਰ ਤੇ ਬੇਵਸ ਅਤੇ ਲਾਚਾਰ ਬਣਾ ਦਿੱਤਾ ਗਿਆ ਸੀ। ਉਹ ਬਹੁ ਚਰਚਿਤ ਅਨੰਦਪੁਰ ਸਾਹਿਬ ਦੇ ਮਤੇ ਦੇ ਕਰਤਾ ਵੀ ਹਨ ਜਿਸ ਵਿਚ ਉਨ੍ਹਾਂ ਨੇ ਸਾਂਸਕ੍ਰਿਤਕ ਬਹੁਗਿਣਤੀ, ਜਿਸਨੇ ਮੁਲਕ ਦੇ ਸੰਵਿਧਾਨ ਦੀ ਦੁਰਵਰਤੋਂ ਕਰਕੇ ਸਿੱਖਾਂ ਦੀ ਮੁਕੱਦਸ ਅਤੇ ਪਿਤਰੀ ਭੂਮੀ ਪੰਜਾਬ ਨੂੰ ਬਸਤੀ ਬਣਾ ਕੇ ਉਨ੍ਹਾਂ ਨੂੰ ਅਸਲੋਂ ਹੀ ਗੁਲਾਮ ਬਣਾ ਲੈਣ ਦੇ ਜਬਰ ਤੋਂ ਉਪਜੇ ਸੰਕਟ ਦਾ ਸਵਿਧਾਨਕ ਹੱਲ ਤਜਵੀਜ਼ ਕੀਤਾ ਹੈ। ਸ਼੍ਰੋਮਣੀ ਅਕਾਲੀ ਦਲ ਦਾ ਇਹ ਮਤਾ ਬੇਹੱਦ ਮਕਬੂਲ ਹੋਇਆ ਅਤੇ ਇੰਦਰਾਂ ਗਾਂਧੀ ਅਤੇ ਰਾਜੀਵ ਗਾਂਧੀ ਵਲੋਂ ਇਸ ਮਤੇ ਵਿਰੁੱਧ ਨਕਾਰਤਮਕ ਪ੍ਰਚਾਰ ਦੇ ਬਾਵਜੂਦ ਵੀ ਇਹ ਕਈ ਸਿਆਸੀ ਪਾਰਟੀਆਂ ਦੀ ਵਿਚਾਰਧਾਰਕ ਸੋਚ ਦਾ ਆਧਾਰ ਬਣਿਆ। ਖਾਸਕਰ ਇਹ ਦੋਵੇਂ ਦਸਤਾਵੇਜ਼ ਆਧੁਨਿਕ ਭਾਰਤ ਵਿਚ ਸਿੱਖਾਂ ਦੀ

---

* ਅੰਗ੍ਰੇਜ਼ੀ ਅਸਲ ਤੋ ਸਰਦਾਰ ਹਰਪਾਲ ਸਿੰਘ ਨੇ ਅਨੁਵਾਦ ਕੀਤਾ।

ਰਾਜਸੀ ਆਜ਼ਾਦੀ ਲਈ 'ਮਹਾਂ ਲੇਖ' (Magna Carta) ਬਣ ਕੇ ਉਭਰੇ ਅਤੇ ਅੱਜ ਵੀ ਹਨ।

ਬੀ ਜੇ ਪੀ ਦੀ ਬਾਲਾਦਸਤੀ ਵਾਲੀ ਭਾਰਤ ਸਰਕਾਰ ਨੇ ਐਲਾਨ ਕੀਤਾ ਕਿ ਇਹ ੧੯੫੦ ਵਾਲੇ ਸਵਿਧਾਨ ਦੀ ਨਜ਼ਰਸਾਨੀ ਕਰਨਾ ਚਾਹੁੰਦੀ ਹੈ। ਇਸ ਮੰਤਵ ਲਈ ਸੰਵਿਧਾਨ ਪੁਨਰ ਵਿਚਾਰ ਕਮੇਟੀ ਵੀ ਨਿਯੁਕਤ ਕੀਤੀ ਗਈ। ਕਈ ਸਿੱਖ ਸੰਸਥਾਵਾਂ ਨੇ ਕਮੇਟੀ ਸਾਹਮਣੇ ਸਿੱਖ ਦ੍ਰਿਸ਼ਟੀਕੋਣ ਪੇਸ਼ ਕਰਨ ਲਈ ਵਿਚਾਰਧਾਰਕ ਮਾਹੌਲ ਬਣਾਉਣਾ ਅਰੰਭ ਕਰ ਦਿੱਤਾ। ਇਸ ਪਾਸੇ ਖੋਜ ਪੱਤ੍ਰਕਾ 'ਸਿੱਖ ਸਟੱਡੀਜ਼ ਕਵਾਰਟਰਲੀ' ਨੇ ਪਹਿਲ ਕੀਤੀ। ਕਿਵੇਂ ਨਾ ਕਿਵੇਂ ਪੰਜ ਸਿੰਘ ਸਾਹਿਬਾਨ ਨੇ ਮਈ ੧੪, ੨੦੦੦ ਨੂੰ ਅਕਾਲ ਤਖਤ ਮੀਟਿੰਗ ਵਿਚ ਇਸ ਵਿਚਾਰ ਨੂੰ ਪ੍ਰਵਾਨਗੀ ਦੇ ਦਿੱਤੀ। ਉਨ੍ਹਾਂ ਨੇ 'ਅਕਾਲੀ' ਮੁਖ ਮੰਤਰੀ ਨੂੰ ਹਦਾਇਤ ਕੀਤੀ ਕਿ ਉਹ ਸਿੱਖ ਦ੍ਰਿਸ਼ਟੀਕੋਣ ਨੂੰ ਸੰਵਿਧਾਨ ਨਜ਼ਰਸਾਨੀ ਕਮੇਟੀ ਦੇ ਸਾਮ੍ਹਣੇ ਰੱਖੇ। ਇਹ ਗੱਲ ਪਰਤੱਖ ਸੀ ਕਿ ਜੇ ਕਮੇਟੀ ਕੋਲ ਪੇਸ਼ ਕਰਨ ਲਈ ਕੋਈ ਵੀ ਕੇਸ ਤਿਆਰ ਕਰਨਾ ਹੈ ਤਾਂ ਸਿਰਦਾਰ ਕਪੂਰ ਸਿੰਘ ਦੀਆਂ 'ਸਾਚੀ ਸਾਖੀ' ਅਤੇ 'ਅਨੰਦਪੁਰ ਸਾਹਿਬ ਦਾ ਮਤਾ' ਰਚਨਾਵਾਂ ਤੋਂ ਢੇਰ ਸਾਰੀ ਮਦਦ-ਸਮੱਗਰੀ ਲੈਣੀ ਪਵੇਗੀ।

'ਸਾਚੀ ਸਾਖੀ' ਦੀ ਗ਼ੈਰਰਵਾਇਤੀ ਖ਼ਸਲਤ, (nature) ਜਿਸ ਵਿਚ ਦ੍ਰਿੜਤਾ ਨਾਲ ਕੋਰਾ ਸੱਚ ਪੇਸ਼ ਕਰਨ, ਸਾਂਸਕ੍ਰਿਤਕ ਬਹੁਗਿਣਤੀ ਦੀ ਘਿਣਾਉਣੀ ਗੰਢਤ੍ਰੁਪ ਅਤੇ ਸਿੱਖਾਂ ਨਾਲ ਵਿਸਾਹਘਾਤ ਦਾ ਪ੍ਰਗਟਾਵਾ ਆਦਿ ਕੁਝ ਅਜਿਹੀਆਂ ਗੱਲਾਂ ਸਨ ਜੋ ਦਿੱਲੀ ਦੇ ਹਾਕਮ-ਗਠਜੋੜ ਨੂੰ ਕਾਣੀ ਅੱਖ ਨਹੀਂ ਭਾਉਂਦੀਆਂ ਸਨ। ਸਿਆਸੀ ਹਾਕਮ ਜਮਾਤ ਨੇ ਜੋ ਇਤਿਹਾਸ ਨੂੰ ਨਵੇਂ ਸਿਰਿਉਂ ਲਿਖ ਅਤੇ ਪ੍ਰਚਾਰ ਰਹੀ ਸੀ, 'ਸਾਚੀ ਸਾਖੀ' ਨੂੰ ਰਫ਼ਾ ਦਫ਼ਾ ਕਰਨ ਦਾ ਪਹਿਲਾਂ ਹੀ ਮਨ ਬਣਾ ਰੱਖਿਆ ਸੀ। ਬੀ. ਜੇ. ਪੀ. ਦੀ ਮਦਦ ਨਾਲ ੨੬ ਫਰਵਰੀ ੧੯੯੭ ਤੋਂ ਕਾਇਮ ਹੋਈ ਅਕਾਲੀ ਸਰਕਾਰ ਹੁਣ ਤੱਕ ਸਿੱਖਾਂ ਦੀ ਨੁਮਾਇੰਦਗੀ ਕਰਨ ਦੇ ਦਿਖਾਵੇ ਤਕ ਨੂੰ ਵੀ ਅਲਵਿਦਾ ਕਹਿ ਚੁੱਕੀ ਹੈ।

ਇਸ ਹਾਲਾਤ ਵਿਚ ਕੇਂਦਰ ਵਿਚ ਕਾਬਜ਼ ਬੀ ਜੇ ਪੀ ਅਤੇ ਪੰਜਾਬ ਵਿਚ ਸੱਤਾਧਾਰੀ ਫਰਜ਼ੀ ਅਕਾਲੀਆਂ ਲਈ ਇਹ ਬੇਹੱਦ ਜ਼ਰੂਰੀ ਬਣ ਗਿਆ ਹੈ ਕਿ ਮੁਲਕ ਦੇ ਸੰਵਿਧਾਨ ਦੇ ਸੰਦਰਭ ਵਿੱਚ ਉਹ ਸਿੱਖ ਦ੍ਰਿਸ਼ਟੀਕੋਣ ਨੂੰ ਉਭਰਨ ਤੋਂ ਰੋਕਣ। ਇਹ ਸਭ ਕੁਝ ਨਾਮੀ ਸਿਰਦਾਰ ਸਾਹਿਬ ਨੂੰ ਛੁਟਿਆ ਕੇ ਅਤੇ ਸਾਚੀ ਸਾਖੀ ਤੇ ਅਨੰਦਪੁਰ ਸਾਹਿਬ ਦੇ ਮਤੇ ਦੀ ਭੰਡੀ ਕਰਕੇ ਹੀ ਸੰਭਵ ਹੋ ਸਕਦਾ ਸੀ। ਹਿੰਦੂ ਕੱਟੜਵਾਦ ਦੇ ਪਾਲਤੂ ਅਨਸਰਾਂ ਅਤੇ ਜਾਬਰ ਸਾਂਸਕ੍ਰਿਤਕ ਬਹੁਗਿਣਤੀ ਦੇ ਬੇਸ਼ੁਮਾਰ ਵਸੀਲਿਆਂ ਦੀ ਮਦਦ ਨਾਲ ਇਸ ਚਾਲ ਨੂੰ ਨੇਪਰੇ ਚਾੜ੍ਹਨ ਦਾ ਤਹੱਈਆ ਕੀਤਾ ਗਿਆ। ਸਾਜ਼ਿਸ਼ੀ ਚਾਲ ਅਧੀਨ ਪਹਿਲਾ ਵਾਰ ਭੋਲੇ ਭਾਲੇ ਪਾਠਕਾਂ 'ਤੇ ਕੀਤਾ ਗਿਆ।

ਮੌਜੂਦਾ ਮੁਖ ਮੰਤਰੀ ਦੇ (ਰਾਜਸੀ ਗਿਣਤੀ ਮਿਣਤੀ ਨਾਲ ਨਿਯੁਕਤ ਕੀਤੇ) ਹੱਥ ਠੋਕੇ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਾਈਸ ਚਾਂਸਲਰ ਜਸਬੀਰ ਸਿੰਘ ਆਹਲੂਵਾਲੀਆ ਨੇ ਸਭ ਤੋਂ ਪਹਿਲਾਂ ਗੋਲਾ ਦਾਗਿਆ, ਅਖੇ ਅਨੰਦਪੁਰ ਸਾਹਿਬ ਦਾ ਮਤਾ, ਸਿਰਫ਼ ਅਤੇ ਸਿਰਫ਼ ਕਪੂਰ ਸਿੰਘ ਦੇ ਦਿਮਾਗ ਦੀ ਕਾਢ ਹੈ। ਉਸ ਨੇ ਦੋਸ਼ ਲਾਇਆ ਕਿ ਕਪੂਰ ਸਿੰਘ ਨੇ ਜਟਕੀ ਅੱਖੜ ਅਤੇ ਚੁਸਤ ਡਰਾਵੇ ਵਾਲੀ ਬੋਲੀ ਨਾਲ ਅਕਾਲੀਆਂ ਦੇ ਹੌਸਲੇ ਨੂੰ ਫੋਕਾ ਉਭਾਰ ਦੇ ਕੇ ਅਨੰਦਪੁਰ ਸਾਹਿਬ ਦੇ ਮਤੇ 'ਤੇ ਸਹੀ ਪੁਆ ਲਈ ਸੀ ਅਤੇ ਅਕਾਲੀਆਂ ਨੂੰ ਇਸ ਬਾਰੇ ਸੋਚਣ ਦਾ ਮੌਕਾ ਹੀ ਨਹੀਂ ਸੀ ਦਿੱਤਾ। ਇਸ ਮਕਸਦ ਨੂੰ ਪੂਰਾ ਕਰਨ ਲਈ ਉਸਨੇ ਪੰਜਾਬੀ ਟ੍ਰਿਬਿਊਨ ਵਿਚ ਅਹਿਮ ਸਫ਼ੇ ਤੇ ਆਪਣਾ ਇਕ ਮੁਖ ਲੇਖ ਛਪਵਾਇਆ। ਗੱਲ ਉਦੋਂ ਸਾਫ ਹੋ ਗਈ ਜਦੋਂ ਇਹ ਜ਼ਾਹਰ ਹੋ ਗਿਆ ਕਿ ਇਹੀ ਲੇਖ ਕੋਈ ਤਿੰਨ ਸਾਲ ਪਹਿਲਾਂ ਅਕਾਲੀ ਦਲ ਦਾ 'ਬੀਤੇ ਤੋਂ ਖਹਿੜਾਂ ਛੁਡਾਉਣ' ਦੇ ਕੰਮ ਨੂੰ ਸਿੱਧਾ ਤੇ ਸੌਖਿਆ ਕਰਨ ਲਈ ਲਿਖਿਆ ਤੇ ਛਪਵਾਇਆ ਗਿਆ ਸੀ। ਲੇਖ ਵਿੱਚ ਪ੍ਰੱਚਲਤ ਕੀਤੀ ਧਾਰਨਾ ਨੂੰ ਪ੍ਰਚਾਰਨ ਲਈ ਉਸ ਨੇ ਆਪਣੀ ਹੀ ਯੂਨੀਵਰਸਿਟੀ ਵਿਚ ਇੱਕ ਸੈਮੀਨਾਰ ਕਰਵਾਇਆ। ਹੋਰਨਾਂ ਤੋਂ ਇਲਾਵਾ ਇਸ ਵਿਚ ਕੇਂਦਰ ਵਿਚ ਕੈਬਨਿਟ ਮੰਤਰੀ ਰਹਿ ਚੁੱਕੇ ਸਾਬਕਾ ਮੁੱਖ ਮੰਤਰੀ ਸੁਰਜੀਤ ਸਿੰਘ ਬਰਨਾਲਾ ਵੀ ਸ਼ਾਮਿਲ ਹੋਇਆ ਇਤਫ਼ਾਕਵਸ ਉਹ ਵੀ ੧੯੭੩ ਦੇ ਮਤੇ ਨੂੰ ਘੜਨ ਵਾਲੀ ਕਮੇਟੀ ਦਾ ਮੈਂਬਰ ਸੀ। ਉਸਨੇ ਸੈਮੀਨਾਰ ਵਿਚ ਘਟਨਾ ਬਾਰੇ ਆਪਣਾ ਪੱਖ ਦੱਸਿਆ। ਇਕ ਹੋਰ ਮੈਂਬਰ (ਭਾਗ ਸਿੰਘ) ਨੇ ਵੀ ਮਿਲਦੇ ਜੁਲਦੇ ਵਿਚਾਰ ਅਖ਼ਬਾਰੀ ਨੁਮਾਇੰਦਿਆਂ ਨੂੰ ਦੱਸੇ। ਅਸਲ ਮੰਤਵ ਦੀ ਬਿੱਲੀ ਉਦੋਂ ਥੈਲੇਂ 'ਚੋਂ ਆਪੂ ਬਾਹਰ ਆ ਗਈ ਜਦੋਂ ਆਹਲੂਵਾਲੀਆ ਨੇ ਘੜੀ ਘੜਾਈ ਕਹਾਣੀ ਆਮ ਬਿਆਨ ਦੇ ਰੂਪ ਵਿਚ ਪੜ੍ਹ ਸੁਣਾਈ ਅਖੇ 'ਮੈਂ ਤਾਂ ਕੇਵੱਲ ਅਕਾਲੀਆਂ ਨੂੰ ਅਨੰਦਪੁਰ ਸਾਹਿਬ ਦੇ ਮਤੇ ਤੋਂ ਖਹਿੜਾ ਛੁਡਾ ਕੇ ਬਚ

ਨਿਕਲਣ ਦਾ ਰਾਹ ਦੱਸਿਆ ਸੀ। ਜੇ ਬਰਨਾਲਾ ਜੀ ਨੂੰ ਮੇਰੀ ਸਲਾਹ ਮਨਜ਼ੂਰ ਨਹੀਂ ਤਾਂ ਮੈਂ ਕੀ ਕਰ ਸਕਦਾ ਹਾਂ।' ਇਨ੍ਹਾਂ ਸਤਰਾਂ ਦੇ ਲੇਖਕ ਨੇ ਮਤੇ ਦਾ ਮੂਲ ਭਾਵ ਅਤੇ ਇਸ ਦੇ ਹੋਂਦ ਵਿਚ ਆਉਣ ਦਾ ਘਟਨਾਕ੍ਰਮ ਲਿਖ ਕੇ ਛਪਵਾ ਦਿਤਾ ਅਤੇ ਨਾਲ ਹੀ ਉਸ ਖੋਟੀ ਨੀਤ ਦਾ ਵੀ ਪਾਜ ਉਘੇੜ ਦਿੱਤਾ ਜਿਸ ਅਧੀਨ ਮਨਘੜਤ ਪ੍ਰਚਾਰ ਕੀਤਾ ਗਿਆ ਸੀ। ਸਾਰੀ ਲਿਖਤ ਦਸ਼ਤਾਵੇਜ਼ੀ ਸਬੂਤਾਂ 'ਤੇ ਆਧਾਰਤ ਸੀ ਅਤੇ ਅੱਜ ਤੱਕ ਇਸ ਨੂੰ ਚੁਨੌਤੀ ਕਿਸੇ ਨੇ ਨਹੀਂ ਦਿੱਤੀ।

ਇਸ ਦੇ ਨਾਲ ਲਗਦੇ ਹੀ ਸਿਰਦਾਰ ਅਤੇ ਉਸ ਦੀ 'ਸਾਚੀ ਸਾਖੀ' ਬਾਰੇ ਦੂਸ਼ਣ ਪ੍ਰਚਾਰ ਅਰੰਭ ਹੋਇਆ। ਇਸ ਦਾ ਮੁੱਢ ਮਾਸਟਰ ਤਾਰਾ ਸਿੰਘ ਦੀ ਦੋਹਤਰੀ ਵਲੋਂ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੀ ਪ੍ਰਧਾਨ ਨੂੰ ਲਿਖੀ ਚਿੱਠੀ ਤੋਂ ਬੱਧਾ। ਉਸਨੇ ਦਾਅਵਾ ਕੀਤਾ ਕਿ, 'ਮਾਸਟਰ ਜੀ ਬਾਰੇ ਨਿੰਦਾ-ਭਾਵੀ ਸ਼ਬਦ ੧੯੭੩ ਵਾਲੀ ਐਡੀਸ਼ਨ ਵਿਚ ਮੌਜੂਦ ਨਹੀਂ ਜਦ ਕਿ ਇਹ ੧੯੯੩ ਅਤੇ ੧੯੯੬ ਵਾਲੀ ਐਡੀਸ਼ਨ ਵਿਚ ਮਿਲਦੇ ਹਨ। ਉਸ ਮੁਤਾਬਕ ਇਹਨਾਂ ਐਡੀਸ਼ਨਾਂ : ਵਿਚ ਯਾ ਤਾਂ ਉਦੋਂ ਦੇ ਪ੍ਰਧਾਨ, ਸ਼੍ਰੋਮਣੀ ਕਮੇਟੀ ਵਲੋਂ ਕਿਤਾਬ ਵਿਚ 'ਰਲਾ' ਪਾਇਆ ਗਿਆ ਹੈ ਅਤੇ ਯਾ ਫਿਰ ਉਸ ਵੇਲੇ ਸਰਦਾਰ (ਕਪੂਰ ਸਿੰਘ) ਦਾ ਦਿਮਾਗ ਹਿੱਲ ਗਿਆ ਹੋਵੇਗਾ ਕਿਉਂਕਿ ਮਾਸਟਰ ਜ਼ੀ ਦੇ ਜੀਓਂਦਿਆਂ ਓਸਨੇ ਉਨ੍ਹਾਂ ਦੇ ਖ਼ਿਲਾਫ਼ ਕੁਝ ਵੀ ਨਹੀਂ ਲਿਖਿਆ।' ਸਾਰੀ ਗੱਲ ਵਿਚ ਗੁੱਝਾ ਇਸ਼ਾਰਾ ਇਹ ਸੀ ਕਿ ੧੯੭੨ ਵਾਲੀ 'ਸਾਚੀ ਸਾਖੀ' ਅਸਲੀ ਹੈ, ਜੋ ਗੱਲ ਦਰੁਸਤ ਨਹੀਂ; ਅਤੇ ਕਿ ਇਹ ਮਾਸਟਰ ਜੀ ਦੇ ਜੀਉਂਦੇ ਜੀਅ ਛਪੀ, ਇਹ ਵੀ ਸਰਾਸਰ ਗ਼ਲਤ ਹੈ। ਅਖ਼ਬਾਰ ਦੇ ਰੀਪੋਰਟਰ ਨੇ ੧੯੭੯ ਦੇ ਅਸਲ ਐਡੀਸ਼ਨ ਦਾ ਵੀ ਸਰਸਰੀ, ਪਰ ਗੁਮਰਾਹਕੁਨ ਹਵਾਲਾ ਦਿੱਤਾ ਸੀ। ਪੜ੍ਹਨ ਵਾਲੇ ਨੂੰ ਇਹ ਭੰਬਲਭੂਸੇ ਪਾਉਣ ਵਾਲੀ ਗੱਲ ਸੀ। ਇਸ ਵਿਚ ਇਹ ਵੀ ਸੰਕੇਤ ਕੀਤਾ ਗਿਆ ਕਿ ੧੯੭੮(੯) ਵਾਲੀ ਐਡੀਸ਼ਨ ਸ਼੍ਰੋਮਣੀ ਕਮੇਟੀ ਨੇ ਛਾਪੀ ਸੀ। ਪਰ ਪ੍ਰਾਪਤ ਸਬੂਤਾਂ ਮੁਤਾਬਕ ਇਹ ਗੱਲ ਗ਼ਲਤ ਹੈ। (੧੯੭੯ ਦੀ ਐਡੀਸ਼ਨ ਨਵਯੁਗ ਪ੍ਰੈਸ ਦਿੱਲੀ ਵਲੋਂ ਛਾਪੀ ਗਈ ਹੈ) ਅਤੇ ਇਹੀ ਐਡੀਸ਼ਨ ਅਸਲੀ ਅਤੇ ਫੈਸਲਾਕੁਨ ਹੈ। ਰੀਪੋਰਟਰ ਨੇ ਸਿਰਦਾਰ ਸਾਹਿਬ ਬਾਰੇ ਬੇਹੱਦ ਘਟੀਆ ਅਤੇ ਗੁਮਰਾਹਕੁਨ ਬਿਆਨ ਨੂੰ ਵਿਸ਼ੇਸ਼ ਹਾਸ਼ੀਏ ਵਿਚ ਛਾਪ ਕੇ ਉਛਾਲਿਆ। ਬੀਤੇ ਨੇੜਲੇ ਸਮੇਂ ਦਾ ਇਤਿਹਾਸ ਨਵੇਂ ਸਿਰਓਂ ਲਿਖਣ ਲਈ ਲੋਕਾਂ ਨੂੰ ਤਿਆਰ ਕਰਦੇ ਹੋਏ ਇਹ ਵੀ ਸੰਕੇਤ ਦਿੱਤਾ ਗਿਆ ਕਿ ੧੯੪੭ ਵਿਚ ਸਿੱਖਾਂ ਦੀ ਰਾਜਸੀ ਦਸ਼ਾ ਸੁਧਾਰਨ ਦਾ ਉਪਰਾਲਾ ਕਰਨ ਦੀ ਸ਼ਾਇਦ ਕੋਈ ਸੂਰਤ ਨਹੀਂ ਸੀ ਬਣਦੀ। ਕਿਤਾਬ ਛਪਣ ਸਮੇਂ ਦੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਗੁਰਚਰਨ ਸਿੰਘ ਟੌਹੜਾ ਉਤੇ ਵੀ ਸਿੱਧਾ ਹਮਲਾ ਕੀਤਾ ਗਿਆ। ਚੇਤੇ ਰਹੇ ਕਿ ਜਥੇਦਾਰ ਟੌਹੜਾ ਨੂੰ ਪ੍ਰਕਾਸ਼ ਸਿੰਘ ਬਾਦਲ ਨੇ ਪ੍ਰਧਾਨਗੀ ਤੋਂ ਲਾਂਭੇ ਕੀਤਾ ਸੀ ਅਤੇ ਬਾਦਲ ਧੜੇ ਨਾਲ ਹੀ ਮਾਸਟਰ ਜੀ ਦੀ ਪੋਤਰੀ ਦਾ ਸਬੰਧ ਹੈ। ਕਿਤਾਬ ਵਿਚ ਰਲਾ ਪਾਉਣ ਦਾ ਸਿੱਧਾ ਦੋਸ਼ ਵੀ ਉਸੇ ਉੱਤੇ ਲਾਇਆ ਗਿਆ। ਇਸ ਨੁਕਤੇ ਤੋਂ ਦੇਖਿਆਂ, ਬੀਬੀ ਦਾ ਬਿਆਨ ਆਪਣੇ ਨਵੇਂ ਸਿਆਸੀ ਆਗੂ ਦੀ ਹਮਾਇਤ ਵਿਚ ਸੋਚ ਸਮਝ ਕੇ ਦਿੱਤਾ ਗਿਆ ਹੈ। ਇਹੀ ਬੀਬੀ ਗੱਦੀਓਂ ਲੱਥੇ ਪ੍ਰਧਾਨ ਤੋਂ ਵੀ ਵੱਧ ਤੋਂ ਵੱਧ ਸੰਭਵ ਸਿਆਸੀ ਲਾਹਾ ਲੈਂਦੀ ਰਹੀ ਹੈ। ਇਸ ਗੱਲਬਾਤ ਦਾ ਇਕ ਨੀਚ-ਕਮੀਨਾ ਪੱਖ ਹੋਰ ਵੀ ਹੈ ਜਿਸ ਬਾਰੇ ਹਾਲ ਦੀ ਘੜੀ ਜ਼ਿਕਰ ਨਾ ਕਰਨਾ ਹੀ ਬਿਹਤਰ ਹੈ। ਬੀਬੀ ਦੇ ਇਸ ਬਿਆਨ ਨੂੰ ਪੰਜ ਕਾਲਮੀ ਸੁਰਖੀ ਵਿਚ ਉਛਾਲ ਕੇ ਛਾਪਿਆ ਗਿਆ। ਹੇਠਾਂ ਇਹ ਜਿਉਂ ਦਾ ਤਿਉਂ ਦਿੱਤਾ ਜਾ ਰਿਹਾ ਹੈ :

> ਅੰਮ੍ਰਿਤਸਰ, ਅਗਸਤ ੬. — ਕੀ ਸਰਦਾਰ ਕਪੂਰ ਸਿੰਘ ਨੇ, ਜਿਸਨੇ ਸਾਰੀ ਉਮਰ ਅਕਾਲੀ ਸਿਆਸਤ ਦੇ ਪਿਤਾਮਾ ਮਾਸਟਰ ਤਾਰਾ ਸਿੰਘ ਦੇ ਸੋਹਲੇ ਗਾਏ, ਉਮਰ ਦੇ ਆਖ਼ਰੀ ਸਾਲਾਂ ਵਿਚ ਆਪਣੇ ਵਿਚਾਰ ਬਦਲ ਲਏ ਸਨ? ਕੀ ਮਾਸਟਰ ਤਾਰਾ ਸਿੰਘ ਉਪ-ਮਹਾਂਦੀਪ ਦੇ ਬਟਵਾਰੇ ਸਮੇਂ ਵੱਖਰਾ ਸਿੱਖ ਰਾਜ ਕਾਇਮ ਕਰਨ ਦੇ ਇਤਿਹਾਸਕ ਮੌਕੇ ਨੂੰ ਹੱਥੋਂ ਗੁਆਉਣ ਦਾ ਜ਼ਿੰਮੇਦਾਰ ਹੈ? ਕੀ ਐਸਾ ਮੌਕਾ ਕਦੇ ਬਣਿਆ ਵੀ ਸੀ?
>
> "ਮਾਸਟਰ ਤਾਰਾ ਸਿੰਘ ਦੀ ਦੋਹਤੀ ਨੇ ਹੁਣ ਇਕ ਐਸੀ ਗੱਲ ਆਖੀ ਹੈ ਜਿਸ ਨਾਲ ਵੱਡਾ ਵਾਦ-ਵਿਵਾਦ ਛਿੜਨ ਦੀ ਸੰਭਾਵਨਾ ਹੈ। ਉਸਨੇ ਇਹ ਦਾਅਵਾ ਕੀਤਾ ਹੈ ਕਿ ਆਨੰਦਪੁਰ ਸਾਹਿਬ ਦੇ ਮਤੇ ਦੇ ਲੇਖਕ ਸਿਰਦਾਰ ਕਪੂਰ ਸਿੰਘ ਦੀ ਪ੍ਰਸਿੱਧ ਪੁਸਤਕ 'ਸਾਚੀ ਸਾਖੀ' ਵਿਚ ਜਾਣਬੁਝ ਕੇ ਰਲਾ ਪਾਇਆ ਅਤੇ ਗੱਲਾਂ ਨੂੰ ਤੋੜ ਮਰੋੜ ਕੇ ਛਾਪਿਆ ਗਿਆ ਹੈ। ਉਸਨੇ ਇਹ ਵੀ ਕਿਹਾ

ਕਿ ਜਾਂ ਤਾਂ ਬੁਢੇ ਵਾਰੇ ਸਰਦਾਰ ਦਾ ਸਿਰ ਫਿਰ ਗਿਆ ਸੀ ਅਤੇ ਜਾਂ ਫਿਰ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ, ਗੁਰਚਰਨ ਸਿੰਘ ਟੌਹੜਾ ਨੇ ਮਨਮਰਜ਼ੀ ਨਾਲ 'ਇਤਿਹਾਸਕ ਝੂਠ' ਪਰਚਾਰ ਕੇ ਅਕਾਲੀ ਦਲ ਅਤੇ ਇਸਦੇ ਮਹਾਨ ਲੀਡਰਾਂ ਨੂੰ ਕਲੰਕਿਤ ਕਰਨ ਦੀ ਕੋਝੀ ਸਾਜ਼ਿਸ਼ ਰਚੀ ਹੈ।

"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਭ ਤੋਂ ਛੋਟੀ ਉਮਰ ਦੀ ਮੈਂਬਰ ਅਤੇ ਕਾਰਜਕਾਰਨੀ ਦੇ ਅਹੁਦੇ ਤੇ ਰਹਿ ਚੁੱਕੀ ਕਿਰਨਜੋਤ ਕੌਰ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਜਗੀਰ ਕੌਰ ਨੂੰ ਸਿੱਧਾ ਖਤ ਲਿਖਿਆ ਹੈ ਜਿਸ ਵਿਚ ਵੱਡੇ ਪਾਠਕ-ਦਾਇਰਿਆਂ ਵਿਚ ਪੜ੍ਹੀ ਜਾਣ ਵਾਲੀ ਅਤੇ ੧੯੭੨ ਵਿਚ ਪਹਿਲੀ ਵਾਰ ਛਪੀ ਕਪੂਰ ਸਿੰਘ ਦੀ ਪੁਸਤਕ 'ਸਾਚੀ ਸਾਖੀ' ਵਿਚ ਤੱਥਾਂ ਦੇ ਰਲੇਵੇਂ ਅਤੇ ਤੋੜ ਮਰੋੜ ਕੀਤੇ ਜਾਣ ਦਾ ਦੋਸ਼ ਲਾਇਆ ਗਿਆ ਹੈ।

"ਧਰਮ ਪ੍ਰਚਾਰ ਕਮੇਟੀ ਦੇ ਮੁਖੀ ਟੌਹੜਾ ਵਲੋਂ ੧੯੭੮ ਵਿਚ ਛਾਪੀ ਗਈ ਐਡੀਸ਼ਨ ੧੯੭੨ ਵਾਲੀ ਐਡੀਸ਼ਨ ਨਾਲੋਂ ਵੱਖਰੀ ਹੈ ਹਾਲਾਂਕਿ ਉਦੋਂ ਦੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਤਾਬ ਬਾਰੇ ਲਿਖੇ ਹਸਤਾਖ੍ਰਿਤ 'ਆਰੰਭਕ ਸ਼ਬਦ' ਵਿਚ ਸਪਸ਼ਟ ਲਿਖਿਆ ਹੈ ਕਿ ਪੁਸਤਕ ਜਿਉਂ ਦੀ ਤਿਉਂ ਅਸਲ ਰੂਪ ਵਿਚ ਛਾਪੀ ਜਾ ਰਹੀ ਹੈ। ਇਹ ਗੱਲ ਕਿਰਨਜੋਤ ਕੌਰ ਨੇ 'ਇੰਡੀਅਨ ਐਕਸਪ੍ਰੈਸ' (ENS) ਨੂੰ ਦੱਸੀ।

"ਉਸਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਵਲੋਂ ਛਾਪੀ ਕਿਤਾਬ ਕਪੂਰ ਸਿੰਘ ਦੀ ਪ੍ਰਸਿੱਧ ਲਿਖਤ 'ਕਮਿਊਨਲ ਅਵਾਰਡ' ਨਾਂ ਦੇ ਵਿਸਤ੍ਰਿਤ ਲੇਖ ਨਾਲੋਂ ਬਣਤਰ ਬੁਨੀਆਦੀ ਵਿਸ਼ਾ ਵਸਤੂ ਦੇ ਪੱਖ ਤੋਂ ਮੂਲੋਂ ਭਿੰਨ ਹੈ ਜਿਸ ਵਿਚ ਸਰਦਾਰ ਦੀ ਦਲੀਲ ਇਹ ਹੈ ਕਿ ਸਿੱਖਾਂ ਅਤੇ ਮੁਗਲਾਂ ਦਾ ਸਤਾਰ੍ਹਵੀਂ ਅਤੇ ਅਠਾਰਵੀਂ ਸਦੀ ਦਾ ਸੰਘਰਸ਼ ਅਸਲ ਵਿਚ ਬੁਨਿਆਦੀ ਸਿਧਾਂਤਾਂ ਦਾ ਭੇੜ ਸੀ। ਸਰਦਾਰ ਦਾ ਆਪਣਾ ਮੱਤ ਸੀ ਕਿ ਮੁਸਲਿਮ ਲੀਗ ਨੇ ਪੁਰਾਤਨ ਸਿਧਾਂਤ ਵਜੋਂ ਇਸਲਾਮ ਦੀ ਉਚਤਾ ਨੂੰ ਆਪਣੇ ਰਾਜਸੀ ਮਨੋਰਥ ਲਈ ਅਪਣਾ ਲਿਆ ਸੀ ਅਤੇ ਇਉਂ ਅਜਿਹੀ ਲੀਗ ਨਾਲ ਸੱਤਾ ਸਾਂਝੀ ਕਰਨਾ ਨਾਮੁਮਕਿਨ ਸੀ ਜਿਸ ਨੂੰ ਬਰਾਬਰ ਭਾਈਵਾਲੀ ਦੇ ਸਿਧਾਂਤ ਤੋਂ ਹੀ ਨਫ਼ਰਤ ਸੀ।

"ਤੱਥਾਂ ਦੀ ਤੋੜ ਮਰੋੜ ਵਾਲੇ ੧੯੯੩ ਐਡੀਸ਼ਨ ਤੋਂ ਇਹ ਸਪਸ਼ਟ ਪ੍ਰਭਾਵ ਬਣਦਾ ਹੈ ਕਿ ਮੁਸਲਿਮ ਲੀਗ ਨਾਲ ਗੱਠ ਜੋੜ ਕਰਨ ਤੋਂ ਨਾਂਹ ਕਰਕੇ ਮਾਸਟਰ ਜੀ ਨੇ ਆਜ਼ਾਦ ਸਿੱਖ ਰਾਜ ਬਣਾਉਣ ਦੇ ਮੌਕੇ ਨੂੰ ਖੁੰਝਾ ਦਿੱਤਾ। ਕਿਰਨਜੋਤ ਦਾ ਉਜ਼ਰ ਹੈ ਕਿ ਐਸੀ ਕੋਈ ਗੱਲ ਨਹੀਂ ਸੀ ਅਤੇ ਮਾਸਟਰ ਅਤੇ ਖ਼ੁਦ ਸਿਰਦਾਰ ਦ੍ਰਿਸ਼ਟੀਕੋਣ ਪੱਖੋਂ ਇਕ ਮੱਤ ਸਨ ਅਤੇ ਮੱਤਭੇਦ ਵਾਲੀ ਗੱਲ ਬਹੁਤ ਬਾਦ ਵਿਚ 'ਘੜੀ ਗਈ ਸਾਜ਼ਿਸ਼' ਹੈ। ਬਹੁਤ ਕਠੋਰ ਸ਼ਬਦ ਵਰਤਦਿਆਂ ਕਿਰਨਜੋਤ ਨੇ ਦੋ ਸਫ਼ਿਆਂ ਦੀ ਲਿਖੀ ਚਿੱਠੀ ਰਾਹੀਂ ਦੋਸ਼ ਲਾਇਆ ਹੈ ਕਿ "ਸ਼੍ਰੋਮਣੀ ਕਮੇਟੀ ਵਲੋਂ ਰਲਾ ਪਾ ਕੇ ਛਾਪੀ ਐਡੀਸ਼ਨ ਵਿਚ ਸਿੱਖ ਕੌਮ ਅਤੇ ਸਿੱਖ ਲੀਡਰਾਂ ਬਾਰੇ ਮੰਦ ਭਾਸ਼ਾ ਵਰਤੀ ਗਈ ਹੈ ਅਤੇ ਅਜਿਹੇ ਮਨਘੜਤ ਦੋਸ਼ ਲਾਏ ਗਏ ਹਨ ਜੋ ਬਿਲਕੁਲ ਬੇਬੁਨਿਆਦ ਹਨ ਅਤੇ ਕਿਸੇ ਵੀ ਭਰੋਸੇਯੋਗ ਸਰੋਤ ਤੋਂ ਉਨ੍ਹਾਂ ਦੀ ਪੁਸ਼ਟੀ ਨਹੀਂ ਹੁੰਦੀ।

"ਸਿੱਖ ਰਾਜਨੀਤੀ ਦੇ ਮਹਾਂ ਸਤੰਭ ਜਿਨ੍ਹਾਂ ਨੂੰ ਵਿਆਪਕ ਤੌਰ ਤੇ ਵੀਹਵੀਂ ਸਦੀ ਦੇ ਉਤਰਾ ਚੜ੍ਹਾ ਵਾਲੇ ਪਹਿਲੇ ਅੱਧ ਵਿਚ ਸਿੱਖਾਂ ਦੀ ਹੋਣੀ ਨੂੰ ਭਾਵੀ ਦਿਸ਼ਾ ਦੇਣ ਵਾਲੇ ਅਤੇ ਆਉਣ ਵਾਲੀਆਂ ਕਈ ਪੀੜ੍ਹੀਆਂ ਲਈ ਇਤਿਹਾਸ ਦੀ ਰੂਪ ਰੇਖਾ ਉਲੀਕਣੇ ਵਾਲੇ ਸਮਝਿਆ ਜਾਂਦਾ ਹੈ, ਦੀ ਪੋਤਰੀ ਨੇ ਲੋੜੋਂ ਘੱਟ ਸਖ਼ਤ ਭਾਸ਼ਾ ਵਿਚ ਮੌਜੂਦਾ ਸਰਬ ਹਿੰਦ ਸ਼੍ਰੋਮਣੀ ਅਕਾਲੀ ਦਲ ਦੇ ਲੀਡਰ ਸਰਦਾਰ ਟੌਹੜਾ ਤੇ ਦੋਸ਼ ਲਾਇਆ ਹੈ ਕਿ ਉਸਨੇ ਅਕਾਲੀ ਦਲ ਅਤੇ ਇਸਦੇ ਲੀਡਰਾਂ ਦੇ ਮਹਾਨ ਇਤਿਹਾਸ ਦਾ ਅਕਸ ਵਿਗਾੜਨ ਲਈ ਕਮੀਨੀ ਸਾਜ਼ਿਸ਼ ਰਚਣ ਦਾ ਨੀਚ ਕਰਮ ਕੀਤਾ ਹੈ।

"ਸ਼੍ਰੋਮਣੀ ਕਮੇਟੀ ਦੇ ੧੯੯੩ ਵਾਲੇ ਐਡੀਸ਼ਨ ਵਿਚ ਲਿਖੇ ਇਨ੍ਹਾਂ ਸ਼ਬਦਾਂ ਨੂੰ ਕਿਰਨਜੋਤ

ਇਤਿਹਾਸਕ ਝੂਠ ਦੱਸਦੀ ਹੈ ਜਿਨ੍ਹਾਂ ਮੁਤਾਬਕ "ਜਦੋਂ ਕਿ ਸਿੱਖਾਂ ਨੂੰ ਸੌਖਿਆਂ ਹੀ ਆਪਣਾ ਹੋਮਲੈਂਡ ਮਿਲ ਸਕਦਾ ਹੈ, ਇਸ ਦੇ ਬਾਵਜੂਦ ਵੀ ਅਸਾਂ ਆਪਣੀ ਹੋਣੀ ਨੂੰ ਹਿੰਦੁਸਤਾਨ ਨਾਲ ਜੋੜਿਆ।" ਇਹ ਫ਼ਿਕਰਾ ੧੯੭੨ ਵਾਲੇ ਐਡੀਸ਼ਨ ਵਿਚ ਦਰਜ ਨਹੀਂ ਹੈ ਜਿਸ ਦੀ ਸਰਦਾਰ ਕਪੂਰ ਸਿੰਘ ਦੀ ਹਸਤਾਖ਼ਿਤ ਕਾਪੀ ਇੰਡੀਅਨ ਐਕਸਪ੍ਰੈਸ ਨੇ ਕਿਤਿਉਂ ਹਾਸਲ ਕੀਤੀ ਹੈ।

"'ਸਾਚੀ ਸਾਖੀ' ਪੰਜਾਬ ਦੇ ਸਾਰੇ ਬੁੱਕ ਸਟੋਰਾਂ ਤੋਂ ਆਮ ਮਿਲਦੀ ਹੈ ਪ੍ਰੰਤੂ ਸਿਰਫ ਇਸ ਦਾ ਸ਼੍ਰੋਮਣੀ ਕਮੇਟੀ ਵਲੋਂ ਛਾਪਿਆ ੧੯੯੩ ਦਾ ਐਡੀਸ਼ਨ।

"ਦਿਲਚਸਪ ਗੱਲ ਇਹ ਹੈ ਕਿ ਦਿੱਲੀ ਸਥਿਤ ਨਵਯੁਗ ਪਬਲਿਸ਼ਰਜ਼ ਵਲੋਂ ੧੯੭੮ ਵਿਚ ਛਾਪੀ ਐਡੀਸ਼ਨ ਵਿਚ ਵੀ ਰਲਾ ਵਾਲੇ ਫ਼ਿਕਰੇ ਅਤੇ ਪੈਰੇ ਮੌਜੂਦ ਹਨ, ਇਸ ਸੰਭਾਵਨਾ ਵੱਲ ਵੀ ਸੰਕੇਤ ਕਰਦੀ ਹੈ ਕਿ ਮੁਮਕਿਨ ਹੈ ਕਿ ਲੇਖਕ ਨੇ ਬਾਦ ਵਿਚ ਆਪੇ ਹੀ ਜਾਣਬੁਝ ਕੇ ਇਹ ਸਭ ਕੁਝ ਕੀਤਾ ਹੋਵੇ। ਇਸ ਐਡੀਸ਼ਨ ਦੀਆਂ ਕਾਪੀਆਂ ਦੀ ਛਪਣ-ਗਿਣਤੀ ਬਾਰੇ ਸਰਦਾਰ ਦਾ ਪਬਲਿਸ਼ਰਾਂ ਨਾਲ ਝਗੜਾ ਵੀ ਹੋਇਆ ਸੀ।

"ਇਹ ਗੱਲ ਵੀ ਧਿਆਨਯੋਗ ਹੈ ਕਿ ੧੯੭੮ ਐਡੀਸ਼ਨ ਦੀ ਵਿਸਤ੍ਰਿਤ ਭੂਮਿਕਾ ਵਿਚ ਕਪੂਰ ਸਿੰਘ ਨੇ ਕਿਤਾਬ ਵਿਚ ਆਪੇ ਕਿਸੇ ਅਦਲਾ ਬਦਲੀ ਦਾ ਸੰਕੇਤ ਨਹੀਂ ਕੀਤਾ ਜਦੋਂ ਕਿ ਇਸ ਵਿਚ ਦਰਜ ਵਾਕਿਆਤ ਅਸਲ ਵਿਸ਼ੇ ਨੂੰ ਹੀ ਪਲਟ ਦਿੰਦੇ ਹਨ।

"ਕਿਰਨਜੋਤ ਕੌਰ ਨੇ, ਜਿਸ ਦੀ ਮਾਂ ਰਾਜਿੰਦਰ ਕੌਰ ਜੋ ਰਾਜ ਸਭਾ ਦੀ ਮੈਂਬਰ ਵੀ ਸੀ, ਨੂੰ ਦਹਿਸ਼ਤਗਰਦਾਂ ਨੇ ਮਾਰ ਦਿੱਤਾ ਸੀ, ਇਹ ਵੀ ਕਿਹਾ ਕਿ "ਇਕ ਸੰਭਾਵਨਾਂ ਇਹ ਵੀ ਹੈ ਕਿ ਉਮਰ ਦੇ ਆਖਰੀ ਸਾਲਾਂ ਵਿਚ ਕਪੂਰ ਸਿੰਘ ਨੇ ਕਮਜ਼ੋਰ ਮਾਨਸਿਕ ਅਵਸਥਾ ਕਰਕੇ ਆਪ ਹੀ ਐਸਾ ਕੀਤਾ ਹੋਵੇ ਅਤੇ ਜਾਂ ਫਿਰ ਬਿਰਧ ਅਵਸਥਾ ਨੇ ਹੀ ਉਸਦਾ ਮਾਨਸਿਕ ਤਵਾਜ਼ਨ ਵਿਗਾੜ ਦਿੱਤਾ ਸੀ।"

ਇਨ੍ਹਾਂ ਸਤਰਾਂ ਦੇ ਲੇਖਕ ਨੂੰ ਕਿਨੇ ਹੀ ਲੋਕਾਂ ਨੇ ਕਿਹਾ ਕਿ ਸਿਰਦਾਰ ਦੇ ਨਿਕਟਵਰਤੀ ਰਹੇ ਹੋਣ ਕਰਕੇ ਉਸ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਇਸ ਬਿਆਨ ਦਾ ਜਵਾਬ ਦੇਵੇ। ਕਈਆਂ ਨੇ ਟੈਲੀਫੋਨ 'ਤੇ ਇਹੋ ਭਾਵ ਪ੍ਰਗਟਾਏ ਜਿਨ੍ਹਾਂ ਵਿਚੋਂ ਸਿਰਦਾਰ ਸਾਹਿਬ ਦੇ ਪ੍ਰਸ਼ੰਸਕ ਸ੍ਰੀਮਤੀ ਗੁਰਸ਼ਰਨ ਕੌਰ ਵੀ ਹਨ ਜਿਨ੍ਹਾਂ ਨੇ ਜਲੰਧਰ ਦੇ ਕਈ ਸੱਜਣਾਂ ਵਲੋਂ ਉਸਨੂੰ ਅਜਿਹਾ ਕਰਨ ਲਈ ਕਿਹਾ। ਸਰਦਾਰ ਬਲਦੇਵ ਸਿੰਘ ਨੇ ਇਕ ਖ਼ਤ ਰਾਹੀਂ ਸਿਰਦਾਰ ਕਪੂਰ ਸਿੰਘ ਵਲੋਂ ਮਾਸਟਰ ਜੀ ਬਾਰੇ ਸਾਫ਼ ਸਾਫ਼ ਕਹੀਆਂ ਕਈ ਗੱਲਾਂ ਵੱਲ ਧਿਆਨ ਦਿਵਾਇਆ। ਉਨ੍ਹਾਂ ਵਿਚੋਂ ਇਕ ਲੇਖ ਦੇ ਅੰਤ ਵਿਚ ਦਰਜ ਕੀਤੀ ਗਈ ਹੈ। ਨਾਮੀ ਸਿਰਦਾਰ ਕਿਸੇ ਲੋਕ ਆਗੂ ਦਾ ਮੁਲਾਂਕਣ ਕਰਨ ਲੱਗਿਆਂ ਕਠੋਰ ਸ਼ਬਦਾਂ ਵਿਚ ਮੂੰਹ 'ਤੇ ਗੱਲ ਕਹਿਣ ਤੋਂ ਕਦੀ ਨਹੀਂ ਝਿਝਕਦਾ ਸੀ। ਮਾਸਟਰ ਤਾਰਾ ਸਿੰਘ ਦੇ ਉਤਰਾਧਿਕਾਰੀ ਸੰਤ ਫਤਹ ਸਿੰਘ ਬਾਰੇ ਸਰਦਾਰ ਦੀਆਂ ਟਿੱਚਰਾਂ ਤੋਂ ਕੌਣ ਵਾਕਿਫ਼ ਨਹੀਂ? ਗੱਲ ਨੂੰ ਟੋਕਣ ਦਾ ਅਧਿਕਾਰ ਉਨ੍ਹਾਂ ਦਾ ਰਾਖਵਾਂ ਸੀ।

ਇਨ੍ਹਾਂ ਗੱਲਾਂ ਨੂੰ ਮੁਖ ਰੱਖਦੇ ਹੋਏ ਹੇਠ ਲਿਖਿਆ ਪ੍ਰੈਸ ਨੋਟ ਸਾਲਮ ਰੂਪ ਵਿਚ ਬਲਦੇਵ ਸਿੰਘ ਦੇ ਹਵਾਲਿਆਂ ਸਮੇਤ ਦਿੱਤਾ ਜਾ ਰਿਹਾ ਹੈ।

ਗੁਰਤੇਜ ਸਿੰਘ, ਪ੍ਰੋਫੈਸਰ ਆਫ ਸਿੱਖਇਜ਼ਮ ਵਲੋਂ ੯ ਅਗਸਤ ੨੦੦੦ ਨੂੰ
ਚੰਡੀਗੜ੍ਹ ਤੋਂ ਜਾਰੀ ਕੀਤਾ ਪ੍ਰੈਸ ਨੋਟ:

"ਮੈਨੂੰ ਕਿਰਨਜੋਤ ਦਾ ਬਿਆਨ ਪੜ੍ਹ ਕੇ ਬੇਹੱਦ ਮਾਨਸਿਕ ਦੁਖ ਹੋਇਆ ਜਿਸ ਵਿਚ ਉਸ ਨੇ ਸਿੱਖ ਇਤਿਹਾਸ ਵਿਚ ਬਹੁਤ ਸਤਿਕਾਰਿਤ ਸ਼ਖਸੀਅਤ ਬਾਰੇ ਸ਼ਰੇਆਮ ਮੰਦੇ ਬੋਲ ਕਹੇ ਹਨ। ਉਸਨੇ ਭਾਈ ਸਾਹਿਬ ਸਿਰਦਾਰ ਕਪੂਰ ਸਿੰਘ ਨੈਸ਼ਨਲ ਪ੍ਰੋਫੈਸਰ ਆਫ਼ ਸਿੱਖਇਜ਼ਮ ਦੀ ਨਿੰਦਿਆ ਕਰਨ ਲਈ ਬੇਹੱਦ ਗੁਸਤਾਖ ਭਾਸ਼ਾ ਵਰਤੀ ਹੈ, ਉਹਨਾਂ ਬਾਰੇ ਜੋ ਲੇਖਕ, ਕਵੀ, ਵਿਦਵਾਨ, ਫ਼ਿਲਾਸਫ਼ਰ, ਸਿਆਸਤਦਾਨ, ਭਾਸ਼ਾ ਮਾਹਰ, ਸੁਯੋਗ ਪਾਰਲੀਮੈਂਟ ਮੈਂਬਰ ਅਤੇ ਕੁਸ਼ਲ ਪ੍ਰਬੰਧਕ

ਰਹੇ ਹਨ ਅਤੇ ਕੁਲ ਦੁਨੀਆਂ ਵਿਚ ਲੱਖਾਂ ਸਿੱਖ ਉਨ੍ਹਾਂ ਨੂੰ ਗੁਰੂ ਦੇ ਪਿਆਰੇ ਲਾਲ ਵਜੋਂ ਜਾਣਦੇ ਹਨ। ਪਹਿਲੋਂ ਮੈਂ ਇਸ ਗੱਲ ਨੂੰ ਇਕ ਨਾਤਜਰਬਾਕਾਰ ਅੱਲੜ ਕੁੜੀ ਦੀ ਨਿਆਣਮੱਤ ਦਾ ਮਾਨਸਿਕ ਉਬਾਲ ਸਮਝ ਕੇ ਅਣਗੌਲਿਆ ਕਰਨ ਬਾਰੇ ਸੋਚਿਆ ਸੀ, ਪ੍ਰੰਤੂ ਸਰਦਾਰ ਦੀ ਮਿਸਲ ਦੇ ਕਈ ਮੈਂਬਰਾਂ, ਉਸਦੇ ਪ੍ਰਸ਼ੰਸਕਾਂ ਨੇ ਮੈਨੂੰ ਇਸਦਾ ਢੁਕਵਾਂ ਜਵਾਬ ਦੇਣ ਦੀ ਸਲਾਹ ਦਿੱਤੀ ਹੈ।

"ਉਹ ਸਾਰੇ ਜਿਹੜੇ ਮਾਸਟਰ ਤਾਰਾ ਸਿੰਘ ਅਤੇ ਸਿਰਦਾਰ ਕਪੂਰ ਸਿੰਘ ਦਾ ਬੇਹੱਦ ਆਦਰ ਕਰਦੇ ਹਨ, ਇਹ ਗੱਲ ਪੱਕੀ ਤਰ੍ਹਾਂ ਸਮਝਦੇ ਹਨ ਕਿ ੧੯੪੭ ਵਿਚ ਮਾਸਟਰ ਤਾਰਾ ਸਿੰਘ ਨੇ ਗੰਭੀਰ ਗਲਤੀਆਂ ਕੀਤੀਆਂ। ਕਪੂਰ ਸਿੰਘ ਦਾ ਇਹ ਖਿਆਲ ਬਿਲਕੁਲ ਦਰੁਸਤ ਹੈ ਕਿ ਇਸ ਇਕੱਲੇ ਸ਼ਖ਼ਸ ਨੇ ਸਿੱਖਾਂ ਨੂੰ ਸਦੀਵੀ ਗੁਲਾਮੀ ਵਿਚ ਨੂੜ ਦਿੱਤਾ ਅਤੇ ਹੁਣ ਸਿੱਖ ਰੈਫ਼ਰੈਂਸ ਲਾਇਬਰੇਰੀ ਅਤੇ ਅਕਾਲ ਤਖਤ ਦੀ ਤਬਾਹੀ ਇਸ ਧਾਰਨਾ ਦੀ ਪ੍ਰਪੱਕ ਵਿਆਖਿਆ ਕਰਦੀ ਹੈ। ਕਪੂਰ ਸਿੰਘ ਨੂੰ ਮਾਸਟਰ ਜੀ ਕਈ ਕਾਰਣਾਂ ਕਰਕੇ ਬਹੁਤ ਚੰਗੇ ਲਗਦੇ ਸਨ, ਪ੍ਰੰਤੂ ਕਿਸੇ ਬੱਜਰ ਗ਼ਲਤੀ ਲਈ ਨਿਖੇਧੀ ਕਰਨ ਦਾ ਹੱਕ ਵੀ ਉਸ ਨੂੰ ਹੈ।

"ਕਪੂਰ ਸਿੰਘ ਨੂੰ ਪਲੈਟੋ ਨਾਲ ਕਿਹੜਾ ਘੱਟ ਪਿਆਰ ਸੀ : ਪਰ ਸੱਚ ਨਾਲ ਉਸ ਦਾ ਪਿਆਰ ਵਧੇਰੇ ਸੀ।

"ਇਹੋ ਜਿਹੇ ਮਾਮਲਿਆਂ ਬਾਰੇ ਗਾਲੀ ਗਲੋਚ ਵਾਲੀ ਭਾਸ਼ਾ ਵਿਚ ਗੱਲ ਨਹੀਂ ਕੀਤੀ ਜਾ ਸਕਦੀ। ਮਾਸਟਰ ਜੀ ਦੇ ਸਿਆਸੀ ਫ਼ੈਸਲਿਆਂ ਬਾਰੇ ਕਿਸੇ ਢੁਕਵੇਂ ਸਮੇਂ ਕਿਰਨਜੋਤ ਕੌਰ ਵਲੋਂ ਬਹਿਸ ਛੇੜੀ ਜਾ ਸਕਦੀ ਸੀ।

"ਸਿਰਦਾਰ ਕਪੂਰ ਸਿੰਘ ਨੇ 'ਸਾਚੀ ਸਾਖੀ' ੧੯੭੨ ਤੋਂ ੧੯੭੮ ਦਰਮਿਆਨ ਦੇ ਸਮੇਂ ਲਿੱਖੀ ਜਦੋਂ ਉਹ ਬਿਲਕੁਲ ਤੰਦਰੁਸਤ ਸਨ। ਦਰਬਾਰ ਸਾਹਿਬ 'ਤੇ ਹਮਲਾ ੧੯੮੬ ਵਿਚ ਅੰਤ ਉਨ੍ਹਾਂ ਦੀ ਮੌਤ ਦਾ ਕਾਰਨ ਬਣਿਆ। ਪ੍ਰਮਾਣਿਕ 'ਸਾਚੀ ਸਾਖੀ' ੧੯੭੯ ਵਿਚ ਛਪੀ ਪੁਸਤਕ ਸੀ : ੧੯੭੨ ਵਾਲੀ ਨੂੰ ਤਾਂ ਸਿਰਫ਼ ਮੁਢਲਾ ਲੇਖ ਕਿਹਾ ਜਾ ਸਕਦਾ ਹੈ। ਨਵਯੁਗ ਪਬਲਿਸ਼ਰਜ਼ ਵਲੋਂ ੧੯੭੯ ਵਾਲੇ ਐਡੀਸ਼ਨ ਵਿਚ ਮਾਸਟਰ ਜੀ ਦੀ ਰਾਜਸੀ ਅਸਫਲਤਾ ਦੀ ਆਲੋਚਨਾ ਦਰਜ ਹੈ। ੧੯੭੯ ਅਤੇ ੧੯੯੩ ਦੇ ਐਡੀਸ਼ਨ ਨੂੰ ਮੇਲ ਕੇ ਦੇਖਣ ਤੋਂ ਪਤਾ ਲਗਦਾ ਹੈ ਕਿ ਉਹ ਇੰਨਬਿਨ ਆਪਸ ਵਿਚ ਮਿਲਦੇ ਹਨ।

ਇਹ ਉਮੀਦ ਕੀਤੀ ਗਈ ਸੀ ਕਿ ਚੁੱਕ ਵਿਚ ਆਈ ਉਸ ਛੋਟੀ ਉਮਰ ਲੜਕੀ ਵਲੋਂ ਛੇੜੀ ਗਈ ਫਜ਼ੂਲ ਬਹਿਸ ਬੰਦ ਹੋ ਜਾਵੇਗੀ ਜਿਸਨੂੰ ਆਪਣੀ ਕੀਤੀ ਗੱਲ ਬਾਰੇ ਵੀ ਪੂਰਾ ਪਤਾ ਨਹੀਂ। ਪਰ ਇੰਜ ਹੋਇਆ ਨਾ।

ਜ਼ਾਹਿਰ ਤੌਰ ਤੇ ਤੈਸ਼ ਵਿਚ ਆਏ ਅਖ਼ਬਾਰ ਨਵੀਸ ਨੇ ਰਿਪੋਰਟ ਵਿਚ ਦਰਜ ਕਈ ਬੰਦਿਆਂ ਕੋਲੋਂ ਗੁਮਰਾਹਕੁਨ ਅਤੇ ਬਦਨੀਤੀ ਭਰੇ ਬਿਆਨ ਮੂੰਹੋਂ ਕਢਵਾਏ। ਅਖਬਾਰ ਨਵੀਸ ਦੀ ਭਾਸ਼ਾ ਤੋਂ ਸਾਫ਼ ਪਤ ਚਲਦਾ ਹੈ ਕਿ ਉਹ ਆਪ ਚੱਲ ਕੇ ਅੰਮ੍ਰਿਤਸਰ, ਸਰਹਾਲੀ, ਜਲੰਧਰ ਅਤੇ ਪਟਿਆਲਾ ਪਹੁੰਚਿਆ ਅਤੇ ਵਿੰਗੇ ਟੇਢੇ ਬਿਆਨਾਂ ਨੂੰ ਜੋੜ ਕੇ ਰਿਪੋਰਟ ਤਿਆਰ ਕੀਤੀ। ਨਿਸ਼ਾਨਾ ਉਹੀ ਸੀ, ਸਿਰਦਾਰ 'ਤੇ ਊਜ ਲਾਉਣ ਦਾ, ਅਖੇ ਉਸ ਨੇ ਜੋ ਕੁਝ ਲਿਖਿਆ ਸਰਾਸਰ ਗ਼ਲਤ ਸੀ ਅਤੇ ਉਸਦੀਆਂ ਲਿਖਤਾਂ ਨੂੰ ਗੰਭਰੀਤਾ ਨਾਲ ਨਹੀਂ ਲਿਆ ਜਾਣਾ ਚਾਹੀਦਾ।

ਇੰਡੀਅਨ ਐਕਸਪ੍ਰੈਸ ਦੇ ਚੰਡੀਗੜ੍ਹ ਐਡੀਸ਼ਨ ਵਿਚ ੧੮ ਅਗਸਤ ੨੦੦੦ ਨੂੰ ਛਾਪਿਆ ਗਿਆ - "ਭਗਤ ਸਿੰਘ ਕੋਈ ਸ਼ਹੀਦ ਨਹੀਂ ਸੀ : ਸ਼੍ਰੋਮਣੀ ਕਮੇਟੀ"

"'ਸਾਚੀ ਸਾਖੀ' ਵਿਚ ਰਲਾ ਪਾਉਣ ਦੀ ਬਹਿਸ ਨੇ ਨਵਾਂ ਮੋੜ ਲੈ ਲਿਆ ਹੈ ਜਿਥੇ ਮਰਹੂਮ ਮਾਸਟਰ ਤਾਰਾ ਸਿੰਘ ਦੀ ਨਜ਼ਦੀਕੀ ਰਿਸ਼ਤੇਦਾਰ ਸ਼੍ਰੋਮਣੀ ਕਮੇਟੀ ਮੈਂਬਰ ਕਿਰਨਜੋਤ ਕੌਰ ਅਤੇ ਕਈ ਹੋਰ ਸਿੱਖ ਵਿਦਵਾਨਾਂ ਨੇ ਸਿਰਦਾਰ ਕਪੂਰ ਸਿੰਘ ਦੇ ਸ਼ਾਹਕਾਰ ਦੇ ਸ਼੍ਰੋਮਣੀ ਕਮੇਟੀ ਵਲੋਂ ੧੯੯੩ ਵਾਲੇ ਐਡੀਸ਼ਨ ਵਿਚ ਮਾਸਟਰ ਤੇ ਲਾਏ ਭ੍ਰਿਸ਼ਟਾਚਾਰ ਦੇ ਦੋਸ਼ਾਂ ਤੋਂ ਇਲਾਵਾ ਭਾਰਤੀ

ਸੰਵਿਧਾਨ ਦੇ ਪਿਤਾਮਾਂ ਡਾਕਟਰ ਅੰਬੇਡਕਰ ਵਿਰੁਧ ਘਟੀਆ ਭਾਸ਼ਾ ਵਰਤਣ ਦਾ ਗੰਭੀਰ ਨੋਟਿਸ ਲਿਆ ਗਿਆ ਹੈ।

"ਵਿਦਵਾਨਾਂ ਨੇ ਸ਼ਹੀਦ ਭਗਤ ਸਿੰਘ ਬਾਰੇ ਤੋੜ ਭੰਨ ਕੇ ਛਾਪੇ ਉਨਾਂ ਪੈਰਿਆਂ ਦੀ ਵੀ ਜ਼ੋਰਦਾਰ ਨੁਕਤਾਚੀਨੀ ਕੀਤੀ ਜਿਨ੍ਹਾਂ ਵਿਚ ਕਿਹਾ ਗਿਆ ਸੀ ਕਿ ਉਸ ਨੂੰ ਕਿਸੇ ਵੀ ਲਿਹਾਜ਼ ਨਾਲ ਸ਼ਹੀਦ ਨਹੀਂ ਕਰਾਰ ਦਿੱਤਾ ਜਾ ਸਕਦਾ। ਕਪੂਰ ਸਿੰਘ ਨੇ ਇਹ ਵੀ ਦਾਅਵਾ ਕੀਤਾ ਹੈ ਕਿ ਉਹ ਭਗਤ ਸਿੰਘ ਵਲੋਂ ਕੀਤੇ ਪੁਲਸ ਅਫਸਰ ਦੇ ਕਤਲ ਦਾ ਚਸ਼ਮਦੀਦ ਗਵਾਹ ਹੈ ਅਤੇ ਉਸ ਨੇ ਲਾਲਚ ਦੇ ਬਾਵਜੂਦ ਭਗਤ ਸਿੰਘ ਦੀ ਸ਼ਨਾਖਤ ਕਰਨ ਤੋਂ ਵੀ ਨਾਂਹ ਕਰ ਦਿੱਤੀ ਸੀ। ਸਿੱਖ ਲੀਡਰ ਦੀ ਦੋਹਤੀ ਕਿਰਨਜੋਤ ਕੌਰ ਦਾ ਇਹ ਕਹਿਣਾ ਕਿ ਮੁਲਕ ਦੀ ਵੰਡ ਦੇ ਉਪਰ-ਥੱਲੀ ਹਾਲਾਤ ਦੇ ਸਮੇਂ ਤੋਂ ਮਹਾਨ ਹਸਤੀ ਸਿੱਖ ਨੇਤਾ (ਮਾਸਟਰ ਤਾਰਾ ਸਿੰਘ) ਦੇ ਅਨੇਕਾਂ ਪ੍ਰਸ਼ੰਸਕ ਅਤੇ ਅਲੋਚਕ ਰਹੇ ਹਨ "ਪਰ ਅੱਜ ਦੀਆ ਬੇਨਿਯਮੀਆਂ ਦਾ ਦੋਸ਼ ਕਦੇ ਨਹੀਂ ਲੱਗਿਆ।"

"ਅਨੇਕਾਂ ਲੋਕਾਂ ਵਲੋਂ ਪੜ੍ਹੀ ਜਾਂਦੀ 'ਸਾਚੀ ਸਾਖੀ' ਦੇ ਨੌਕਰੀਉਂ ਕੱਢੇ ਲੇਖਕ ਕਪੂਰ ਸਿੰਘ, ਜੋ ਅਕਾਲੀ ਲੀਡਰਾਂ ਦੇ ਵਿਸ਼ਵਾਸ ਪਾਤਰ ਰਹੇ ਹਨ ਅਤੇ ਅਨੰਦਪੁਰਸਾਹਿਬ ਦੇ ਮਤੇ ਦੇ ਲੇਖਕ ਵੀ ਮੰਨੇ ਜਾਂਦੇ ਹਨ, ਨੇ ੧੯੯੩ ਵਾਲੇ ਨਵੇਂ ਰੂਪ ਵਿਚ ਦਾਅਵਾ ਕਰਦੇ ਹੋਏ ਲਿਖਿਆ ਹੈ ਕਿ ਡਾਕਟਰ ਅੰਬੇਡਕਰ ਨੇ ਬੰਬਈ ਵਿਚ ਚੋਣਾਂ ਲੜਨ ਲਈ ਅਕਾਲੀ ਦਲ ਪਾਸੋਂ ੫੦,੦੦੦ ਰੁਪਏ ਦੀ ਮੰਗ ਕੀਤੀ ਸੀ ਅਤੇ ਇਹ ਕਿ "ਮਾਸਟਰ ਤਾਰਾ ਸਿੰਘ ਅਤੇ ਸੁਜਾਨ ਸਿੰਘ ਸਰਹਾਲੀ ਨੇ ਇਹ ਪੈਸੇ ਖੁਰਦ ਬੁਰਦ ਕਰ ਦਿੱਤੇ ਅਤੇ ਅੰਬੇਡਕਰ ਤੱਕ ਕਦੇ ਵੀ ਨਾ ਪਹੁੰਚੇ।"

"ਜਦੋਂ ਇੰਡੀਅਨ ਐਕਸਪ੍ਰੈਸ ਨੇ ਸਰਹਾਲੀ ਦੇ ਸਪੁਤਰ ਅਮਰਜੀਤ ਤੱਕ ਪਹੁੰਚ ਕੀਤੀ ਤਾਂ ਉਸ ਨੇ ਸਖ਼ਤ ਲਫ਼ਜਾਂ ਵਿਚ ਕਪੂਰ ਸਿੰਘ ਦੀ ਅਲੋਚਨਾ ਕਰਦੇ ਹੋਏ ਕਿਹਾ ਕਿ ਜੇ ਕਿਤੇ-ਲੇਖਕ ਜੀਵਤ ਹੁੰਦਾ ਤਾਂ ਉਹ ਉਸਤੇ ਮਾਨਹਾਨੀ ਦਾ ਮੁਕੱਦਮਾ ਕਰਦਾ। ਅਤੇ ਕਪੂਰ ਸਿੰਘ ਨੇ ਇਹ ਵੀ ਲਿਖਿਆ ਹੈ ਕਿ ਮੁਲਕ-ਵੰਡ ਤੋਂ ਜ਼ਰਾ ਕੁ ਪਹਿਲੋਂ ਸਰਹਾਲੀ ਨੇ ਅੰਬੇਡਕਰ ਨੂੰ ਰੁੱਖੇ ਢੰਗ ਨਾਲ ਕਿਹਾ ਸੀ ਕਿ ਉਹ ਨੀਵੀਂ ਜਾਤ ਦਾ ਹੈ ਅਤੇ ਚੌਵੀ ਘੰਟੇ ਦੇ ਅੰਦਰ ਅੰਦਰ ਅੰਮ੍ਰਿਤ ਛਕਣ ਲਈ ਕਿਹਾ ਅਤੇ ਇਉਂ ਨਵਾਂ ਧਰਮ ਅਪਨਾਉਣ ਤੋਂ ਉਸਦਾ ਮੂੰਹ ਮੋੜ ਦਿੱਤਾ। ਇਸ ਦੇ ਜਵਾਬ ਵਿਚ ਉਸਦੇ ਸਪੁਤਰ ਨੇ ਕਿਹਾ ਕਿ "ਮੈਨੂੰ ਆਪਣੇ ਪਿਉ ਦਾ ਚੰਗੀ ਤਰ੍ਹਾਂ ਪਤਾ ਹੈ ਅਤੇ ਮੈਨੂੰ ਉਹ ਸਾਰਾ ਸੱਚ ਦੱਸ ਗਿਆ ਹੈ। ਮੇਰਾ ਪਿਉ ਕਦਾਚਿਤ ਵੀ ਅਜਿਹੇ ਬੋਲ ਨਹੀਂ ਕਹਿ ਸਕਦਾ ਅਤੇ ਖ਼ਾਸ ਕਰਕੇ ਜਿਹੜੇ ਡਾਕਟਰ ਅੰਬੇਡਕਰ ਬਾਰੇ ਉਸਦੇ ਨਾਂ ਮੜ੍ਹੇ ਗਏ ਹਨ।"

"ਉਸਨੇ ਕਿਹਾ ਕਿ ਕਪੂਰ ਸਿੰਘ ਦੇ ਅਜਿਹੇ ਸ਼ਬਦਾਂ ਨਾਲ ਡਾਕਟਰ ਅੰਬੇਡਕਰ ਦੇ ਲੱਖਾਂ ਪੈਰੋਕਾਰਾਂ ਦੇ ਜਜ਼ਬਾਤ ਨੂੰ ਠੇਸ ਪਹੁੰਚ ਸਕਦੀ ਹੈ ਅਤੇ "ਜਿਹੜੇ ਕਪੂਰ ਸਿੰਘ ਦੀ ਹਮਾਇਤ ਕਰਦੇ ਹਨ ਉਹ ਲਿਖਤ ਵਿਚ ਭੰਨ ਤੋੜ ਕਰਨ ਬਾਰੇ ਵੀ ਜਵਾਬਦੇਹ ਹੋਣਗੇ।" ਪੁਸਤਕ ਦੇ ੧੯੭੨ ਵਾਲੇ ਸਰੂਪ ਵਿਚ ਇਨ੍ਹਾਂ ਵਿਚੋ ਕੋਈ ਵੀ ਦੋਸ਼ ਦਰਜ ਨਹੀਂ ਅਤੇ ਕਿਰਨਜੋਤ ਦਾਅਵੇ ਨਾਲ ਕਹਿੰਦੀ ਹੈ ਕਿ ਸਿਰਦਾਰ ਨੇ ਇਹ ਰਲਾ ਬਾਦ ਵਿਚ ਪਾਇਆ। ਇਸ ਦਾ ਕਾਰਨ ਜਾ ਤਾਂ ਉਸਦੀ ਮਾਯੂਸ ਦਿਮਾਗੀ ਹਾਲਤ ਹੋ ਸਕਦਾ ਹੈ ਅਤੇ ਜਾ ਫਿਰ ਬੀਤੇ ਦੇ ਮਹਾਨ ਅਕਾਲੀ ਲੀਡਰਾਂ ਨੂੰ ਕਲੰਕਿਤ ਕਰਨ ਦੀ ਡੂੰਘੀ ਸਾਜ਼ਿਸ਼ ਅਧੀਨ ਐਸਾ ਕੀਤਾ ਗਿਆ।

"ਉਸਨੇ ਕਿਤਾਬ ਦੀ ਵਿਕਰੀ ਤੇ ਪਾਬੰਦੀ ਲਾਉਣ ਅਤੇ ਇਸਨੂੰ ਮਾਰਕਿਟ ਵਿਚੋਂ ਚੁੱਕ ਲੈਣ ਦੀ ਮੰਗ ਕੀਤੀ।

"ਗੁਰਸ਼ਰਨ ਕੌਰ ਦੁੱਗਲ, ਜਿਹੜੀ ਕਪੂਰ ਸਿੰਘ ਦੇ ਬਹੁਤ ਨੇੜੇ ਸੀ ਅਤੇ ਜਿਸਨੂੰ ਸਿਰਦਾਰ ਨੇ ਖੁਦ ੧੯੭੨ ਵਾਲੀ ਹਸਤਾਖ਼ਰਿਤ ਕਾਪੀ ਭੇਟ ਕੀਤੀ, ਜ਼ੋਰਦਾਰ ਸ਼ਬਦਾਂ ਵਿਚ ਇਹ ਕਹਿੰਦੀ ਹੈ ਕਿ ਬਾਦ ਵਿਚ ਛਪੀ ਕਿਤਾਬ ਦੇ ਸਰੂਪਾਂ ਵਿਚ ਵਾਧਾ "ਕਪੂਰ ਸਿੰਘ ਦੇ ਹੱਥੋਂ ਨਹੀਂ ਹੋਇਆ।"

"ਮਾਸਟਰ ਦੀ ਸਿੱਖ ਹਿੱਤਾਂ ਪ੍ਰਤਿ ਸੁਹਿਰਦਤ ਅਤੇ ਲਾਮਿਸਾਲ ਈਮਾਨਦਾਰੀ ਕਰਕੇ ਕਪੂਰ ਸਿੰਘ ਦੇ ਮਨ ਵਿਚ ਮਾਸਟਰ ਲਈ ਬੇਹੱਦ ਆਦਰ ਅਤੇ ਪ੍ਰਸ਼ੰਸਾ ਭਾਵ ਸਨ। ਮੈਂ ਆਪ ਕਿਤਾਬ ਦੀ ਦੂਜੀ ਛਾਪ ਵੇਲੇ ਕਈ ਵਾਰ ਕਪੂਰ ਸਿੰਘ ਨਾਲ ਨਵਯੁਗ ਪ੍ਰੈਸ ਗਈ ਅਤੇ ਸਿਰਦਾਰ ਕਪੂਰ ਸਿੰਘ ਨੇ ਕਦੇ ਜ਼ਿਕਰ ਮਾਤਰ ਵੀ ਨਹੀਂ ਕੀਤਾ ਕਿ ਪਹਿਲਾਂ ਛਪੀ ੧੯੭੨ ਵਾਲੀ ਐਡੀਸ਼ਨ ਵਿਚ ਉਹ ਕੋਈ ਅਦਲਾ ਬਦਲੀ ਕਰ ਰਹੇ ਹਨ। ਇਹ ਕਿਸੇ ਹੋਰ ਦੇ ਮਨ ਦੀ ਕਾਢ ਲਗਦੀ ਹੈ ਜਿਸਦੀ ਜਾਂਚ ਕੀਤੀ ਜਾਣੀ ਬਣਦੀ ਹੈ।"

"ਵਿਖਿਆਤ ਸਿੱਖ ਲੇਖਕ ਅਤੇ ਪੰਜਾਬ ਬਾਰੇ ਲਿਖੀਆਂ ਤਕਰੀਬਨ ੮੦ ਕਿਤਾਬਾਂ ਦੇ ਵਿਦਵਾਨ ਲੇਖਕ ਪਿਆਰਾ ਸਿੰਘ ਪਦਮ ਨੇ, ਜੋ ਮਾਸਟਰ ਅਤੇ ਸਿਰਦਾਰ ਦੋਹਾਂ ਦਾ ਵਿਸ਼ਵਾਸਪਾਤਰ ਸੀ, ਕਿਹਾ ਕਿ "ਕਪੂਰ ਸਿੰਘ ਨੂੰ ਵਧਾ ਚੜ੍ਹਾ ਕੇ ਗੱਲ ਕਰਨ ਦੀ ਆਦਤ ਸੀ। ਪੈਸੇ ਦੇ ਮਾਮਲੇ ਵਿਚ ਮਾਸਟਰ ਦੀ ਈਮਾਨਦਾਰੀ ਦਾ ਕੋਈ ਮੁਕਾਬਲਾ ਨਹੀਂ ਅਤੇ ਉਨ੍ਹਾਂ ਵਿਰੁਧ ਰਿਸ਼ਵਤ ਦਾ ਦੋਸ਼ ਲਾਉਣ ਵਾਲੇ ਦੀ ਜਿੰਨੀ ਨਿੰਦਾ ਕੀਤੀ ਜਾਵੇ, ਥੋੜ੍ਹੀ ਹੈ।"

"ਤੁਸੀਂ ਇਹ ਮਿਸਾਲ ਹੀ ਲੈ ਲਵੋ। ਇਕ ਵਾਰੀ ਮੇਰੇ ਤੋਂ ਅੰਗ੍ਰੇਜ਼ੀ ਵਿਚ ਉਸਦੇ ਨਾਂ ਦੇ ਸਪੈਲਿੰਗ ਗ਼ਲਤ (Kapur Singh ਦੀ ਥਾਂ ਤੇ Kapoor Singh) ਲਿਖ ਹੋ ਗਏ ਤਾਂ ਉਸਨੇ ਮੈਨੂੰ ਕੋਈ ਛੇ ਚਿਠੀਆਂ ਲਿਖ ਮਾਰੀਆਂ ਅਤੇ ਮੇਰੇ ਤੇ ਮੁਕੱਦਮਾਂ ਕਰਨ ਦੀ ਧਮਕੀ ਵੀ ਦਿੱਤੀ। ਸਿਰਫ਼ ਇਸ ਕਰਕੇ ਕਿਉਂਕਿ ਲਫ਼ਜ਼ਾਂ ਦੀ ਵਾਲ ਦੀ ਖੱਲ ਉਤਾਰਨ ਦੀ ਉਸ ਦੀ ਆਦਤ ਮੁਤਾਬਕ ਮੈਂ ਉਨ੍ਹੂੰ 'ਕੰਗਾਲ' (poor) ਕਿਹਾ ਸੀ।"

"ਬ. ਸ. ਬਾਵਾ, ਜੋ ਕਿ ਕਪੂਰ ਸਿੰਘ ਦੇ ਕੱਟੜ ਦੁਸ਼ਮਣ ਪ੍ਰਤਾਪ ਸਿੰਘ ਕੈਰੋਂ ਦਾ ਪ੍ਰੈਸ ਸੈਕਟਰੀ ਸੀ ਅਤੇ ਸਿਰਦਾਰ ਤੋਂ ਵੀ ਭਲੀ ਭਾਂਤ ਵਾਕਫ਼ ਸੀ, ਉਹਦਾ ਵੀ ਇਹੀ ਕਹਿਣਾ ਹੈ ਕਿ ਮਾਸਟਰ ਤਾਰਾ ਸਿੰਘ ਐਸਾ ਸ਼ਖ਼ਸ ਸੀ ਜੋ ਕਦੇ ਵੀ ਪਾਰਟੀ ਫੰਡ 'ਚੋਂ ਕੌਡੀ ਦੀ ਵੀ ਦੁਰਵਰਤੋਂ ਨਹੀਂ ਸੀ ਕਰ ਸਕਦਾ। ਇੰਡੀਅਨ ਐਕਸਪ੍ਰੈਸ ਨੂੰ ਭਰੋਸੇਯੋਗ ਸੂਤਰਾਂ ਤੋਂ ਪਤਾ ਲੱਗਾ ਹੈ ਕਿ ਸਾਰਾ ਮਾਮਲਾ ਅਕਾਲੀ ਦਲ ਅਤੇ ਮੁਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਦੇ ਧਿਆਨ ਵਿਚ ਵੀ ਲਿਆਂਦਾ ਗਿਆ ਹੈ, ਜੋ ਇਸ ਗੱਲ ਤੋਂ ਹੀ ਹੈਰਾਨ ਹੈ ਕਿ ਸ਼੍ਰੋਮਣੀ ਕਮੇਟੀ ਨੇ ਅਜਿਹੀ ਕਿਤਾਬ ਛਾਪ ਕਿਵੇਂ ਦਿੱਤੀ।"

ਸਪਸ਼ਟ ਸੀ ਕਿ ਹੁਣ ਮੁਆਮਲੇ ਇੰਨੇ ਗੰਭੀਰ ਹੋ ਗਏ ਸਨ ਕਿ ਇਕੱਲੇ ਦੁਕੱਲੇ ਦੇ ਨਜਿਠਣ ਵਾਲੇ ਨਹੀਂ ਸਨ ਰਹੇ। ਉਦੋਂ ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਨੇ ਇਸ ਮਾਮਲੇ ਨੂੰ ਆਪਣੇ ਹੱਥਾਂ ਵਿਚ ਲਿਆ, ਪ੍ਰੈਸ ਕਾਨਫਰੰਸ ਕੀਤੀ ਅਤੇ ਹੇਠ ਲਿਖਿਆਂ ਬਿਆਨ ਜਾਰੀ ਕੀਤਾ :

"ਇੰਸਟੀਚਿਊਟ ਨੂੰ ਇਹ ਜਾਣ ਕੇ ਬੇਹੱਦ ਦੁਖ ਹੋਇਆ ਕਿ ਕੁਝ ਸਿੱਖ ਵਿਰੋਧੀ ਫਾਸ਼ੀਵਾਦੀ ਤਾਕਤਾਂ ਅਤੇ ਪ੍ਰੈਸ ਦੇ ਇਕ ਹਲਕੇ ਦੀ ਮਿਲੀਭੁਗਤ ਨਾਲ ਸ੍ਰੀ ਪ੍ਰਕਾਸ਼ ਸਿੰਘ ਬਾਦਲ, ਮੁਖ ਮੰਤਰੀ ਪੰਜਾਬ ਵਲੋਂ ਮੰਦਭਾਵਨਾ ਅਧੀਨ ਇਕ ਫ਼ਜ਼ੂਲ ਬਹਿਸ ਛੇੜ ਦਿੱਤੀ ਗਈ ਹੈ, ਜਿਸਦਾ ਨਿਸ਼ਾਨਾ ਸਾਡੇ ਸਮਿਆਂ ਦੇ ਸਿਰਮੌਰ ਵਿਦਵਾਨ ਦਾ ਅਕਸ ਖਰਾਬ ਕਰਨਾ ਹੈ ਤਾਂ ਕਿ ਉਸ ਵਲੋਂ ਦਿੱਤੀ ਸਿੱਖਾਂ ਦੀ ਰਾਜਸੀ ਭਵਿੱਖ ਦ੍ਰਿਸ਼ਟੀ ਨੂੰ ਖ਼ਤਮ ਕਰਕੇ ਉਸਦੇ ਇਨਸਾਫ਼ਪਸੰਦ ਭਾਰਤੀ ਰਾਜ ਬਣਤਰ ਦੇ ਸੁਪਨੇ ਨੂੰ ਨਕਾਰਿਆ ਜਾ ਸਕੇ। ਇਸ ਗੱਲ ਦੀ ਰੋਸ਼ਨੀ ਵਿਚ ਇਸ ਦਾ ਖ਼ਾਸ ਮਹੱਤਵ ਕਿ ਬਾਦਲ ਧੜਾ ਆਪਣੇ ਸਾਰੇ ਇਕਰਾਰਨਾਮਿਆਂ ਦਾ ਤ੍ਰਿਸਕਾਰ ਕਰ ਚੁਕਾ ਹੈ ਅਤੇ ਰਾਸ਼ਟਰੀ ਸੇਵਕ ਸੰਘ ਇਤਿਹਾਸ ਨੂੰ ਨਵੇਂ ਸਿਰਿਉਂ ਉਲੀਕਣ ਦੇ ਜਤਨ ਕਰ ਰਹੀ ਹੈ। ਸਿਰਦਾਰ ਕਪੂਰ ਸਿੰਘ ਦੇ ਪਹਿਲੋਂ ਹੀ ਤਿਆਰ ਜਿਨ੍ਹਾਂ ਦੋਖੀਆਂ ਤੋਂ ਮਨਮਰਜ਼ੀ ਦੇ ਬਿਆਨ ਹਾਸਲ ਕਰਨ ਦਾ ਜਤਨ ਕੀਤੇ ਜਾ ਰਹੇ ਹਨ, ਇਸਦੀ ਇਕ ਆਪਣੀ ਦਾਸਤਾਨ ਹੈ। ਸੰਨ ੧੯੬੨ ਵਿਚ ਲਿਖੇ ਅਤੇ ੧੯੭੨ ਵਿਚ ਛਪੇ ਇਕ ਪ੍ਰਾਰੰਭਕ ਲੇਖ ਤੋਂ ਇਲਾਵਾ ਕਪੂਰ ਸਿੰਘ ਵਲੋਂ ਲਿਖੀ ਅਤੇ ਦਿੱਲੀ ਦੇ ਨਵਯੁਗ ਪਬਲਿਸ਼ਰਜ਼ ਵਲੋਂ ੧੯੭੯ ਵਿਚ ਛਾਪੀ 'ਸਾਚੀ ਸਾਖੀ'

ਦਾ ਸਿਰਫ਼ ਇਕੋ ਹੀ ਰੂਪ ਹੈ। ਸ਼੍ਰੋਮਣੀ ਕਮੇਟੀ ਵਲੋਂ ੧੯੯੩ ਅਤੇ ੧੯੯੬ ਵਿਚ ਛਾਪੇ ਗਏ ਐਡੀਸ਼ਨ ਪਹਿਲੀ ਦੀਆਂ ਹੀ ਛਾਪਾਂ ਹਨ ਜੋ ੧੯੭੯ ਵਾਲੀ ਐਡੀਸ਼ਨ ਨਾਲ ਇੰਨਬਿਨ ਮਿਲਦੀਆਂ ਹਨ।

"ਸਿਰਦਾਰ ਕਪੂਰ ਸਿੰਘ ਤੇ ਇਹ ਹਮਲੇ ਇਸ ਲਈ ਹੋ ਰਹੇ ਹਨ ਕਿ ਉਸਨੇ ਲਾਲਾ ਲਾਜਪਤ ਰਾਏ ਅਤੇ ਭਗਤ ਸਿੰਘ ਦੀ ਅਖਾਉਤੀ ਸ਼ਹੀਦੀ ਬਾਰੇ ਸੱਚ ਤੋਂ ਪਰਦਾ ਲਾਹਿਆ ਹੈ। ਹਮਲੇ ਦਾ ਇਕ ਹੋਰ ਆਧਾਰ ਇਹ ਬਣਾਇਆ ਗਿਆ ਹੈ ਕਿ ਉਸਨੇ ਮਾਸਟਰ ਤਾਰਾ ਸਿੰਘ ਦੀ ਪੈਸਿਆਂ ਦੇ ਮਾਮਲੇ ਵਿਚ ਈਮਾਨਦਾਰੀ ਤੇ ਸੰਦੇਹ ਪ੍ਰਗਟ ਕੀਤਾ ਹੈ ਅਤੇ ਡਾਕਟਰ ਅੰਬੇਡਕਰ ਪ੍ਰਤਿ ਨਿੰਦਾਜਨਕ ਭਾਸ਼ਾ ਦੀ ਵਰਤੋਂ ਕੀਤੀ ਹੈ।

"ਪਹਿਲਾ ਮੁੱਦਾ, ਜਿਸ ਦੇ ਇਤਿਹਾਸਕਾਰ ਦੌਰ ਨੂੰ ਉਨ੍ਹਾਂ ਨੇ ਅੱਖੀ ਦੇਖਿਆ, ਇਸ ਪ੍ਰਕਾਰ ਹੈ: "ਹਿੰਦ ਸਰਕਾਰ ੧੯੧੯ ਵਾਲੇ ਐਕਟ ਅਧੀਨ ਹਿੰਦੁਸਤਾਨੀਆਂ ਨੂੰ ਰਾਜ ਪ੍ਰਬੰਧ ਵਿਚ ਹੋਰ ਹਿੱਸੇਦਾਰ ਬਣਾਉਣ ਦੀਆਂ ਸੰਭਾਵਨਾਵਾਂ ਦਾ ਪਤਾ ਲਾਉਣ ਲਈ ੧੯੨੮ ਵਿਚ ਸਾਈਮਨ ਕਮਿਸ਼ਨ ਹਿੰਦੁਸਤਾਨ ਆਇਆ। ਕਾਂਗਰਸ ਨੇ ਇਸ ਦਾ ਬਾਈਕਾਟ ਕਰਨ ਅਤੇ ਇਸ ਵਿਰੁਧ ਮੁਜ਼ਾਹਰਾ ਕਰਨ ਦਾ ਫੈਸਲਾ ਕੀਤਾ। ਲਾਹੌਰ ਵਿਚ ਰੋਸ ਵਜੋਂ ਮੁਜ਼ਾਹਰਾ ਕਰਨ ਵਾਲਿਆਂ ਦੀ ਅਗਵਾਈ ਲਾਲਾ ਲਾਜਪਤ ਰਾਏ ਨੇ ਕੀਤੀ। ਲਾਹੌਰ ਰੇਲਵੇ ਸਟੇਸ਼ਨ 'ਤੇ ਕੋਈ ਲਾਠੀ ਚਾਰਜ ਨਹੀਂ ਹੋਇਆ ਅਤੇ, ਜਿਵੇਂ ਕਿ ਦੋਸ਼ ਲਾਇਆ ਗਿਆ। ਲਾਲੇ ਦੀ ਮੌਤ ੧੭ ਨਵੰਬਰ ੧੯੨੮ ਨੂੰ ਦਿਲ ਫੇਲ ਹੋਣ ਕਾਰਨ ਹੋਈ ਅਤੇ ਇਕ ਕਾਂਗਰਸ ਲੀਡਰ ਸਰਲਾ ਦੇਵੀ ਚੌਧਰੀ ਦੇ ਉਕਸਾਏ ਹੋਏ ਭਗਤ ਸਿੰਘ ਅਤੇ ਉਸਦੇ ਦੋਸਤਾਂ ਦੇ ਜਜ਼ਬਾਤੀ ਕਾਰਨਾਮੇ ਨੇ ਉਸ ਨੂੰ ਸ਼ਹੀਦ ਬਣਾ ਧਰਿਆ।

"ਉਸ ਤਥਾ-ਕਥਿਤ ਲਾਠੀ ਚਾਰਜ ਵੇਲੇ ਮੌਕੇ ਤੇ ਹੈਮਿਲਟਨ ਹਾਰਡਿੰਗ ਹਾਜ਼ਰ ਸੀ। ਜੇ ਏ ਸਕਾਟ, ਸੁਪਰਡੈਂਟ ਪੁਲਸ, ਜਿਸ ਤੇ ਇਹ ਦੋਸ਼ ਮੜ੍ਹਿਆ ਜਾਂਦਾ ਹੈ, ਰੇਲਵੇ ਸਟੇਸ਼ਨ 'ਤੇ ਹੀ ਉਥੋਂ ਪੰਜਾਹ-ਸੌ ਗਜ਼ ਦੀ ਦੂਰੀ ਤੇ ਸੀ। ਭਗਤ ਸਿੰਘ ਦੇ ਸਾਥੀ ਰਾਜਗੁਰੂ ਨੇ ਟ੍ਰੇਨਿੰਗ ਅਧੀਨ ਅਸਿਸਟੈਂਟ ਸੁਪਰਡੈਂਟ ਪੁਲਸ ਜੌਹਨ ਪੋਇਨਜ਼ ਸਾਂਡਰਸ ਆਈ. ਪੀ. (੨੧) ਨੂੰ ਮਾਰਿਆ। ਚੰਦਰਸ਼ੇਖਰ ਆਜ਼ਾਦ ਨੇ ਉਸੇ ਤਰ੍ਹਾਂ ਸਾਂਡਰਸ ਦੀ ਰੱਖਿਆ ਕਰਦੇ ਬੇਕਸੂਰ ਹੌਲਦਾਰ ਚੰਨਣ ਸਿੰਘ ਨੂੰ ਮਾਰਿਆ। ਸੈਂਟਰਲ ਅਸੈਂਬਲੀ ਹਾਲ ਵਿਚ ਭਗਤ ਸਿੰਘ ਦਾ ਬੰਬ ਸੁੱਟਣਾ ਦਲੇਰਾਨਾ ਕੰਮ ਜ਼ਰੂਰ ਸੀ ਪਰ ਸਿਰਦਾਰ ਦੀ ਨਜ਼ਰ ਵਿਚ ਉਸਦੀ ਮੌਤ ਨੂੰ ਸ਼ਹੀਦੀ ਮੰਨਣ ਲਈ ਕਾਫ਼ੀ ਨਹੀਂ ਸੀ।

"ਸੱਚ ਨੂੰ ਸਾਮ੍ਹਣੇ ਰੱਖਣ ਲਈ ਤਾਂ ਕਪੂਰ ਸਿਘ ਨੂੰ ਨਿਸ਼ਾਨਾ ਨਹੀਂ ਬਣਾਇਆ ਜਾ ਸਕਦਾ। ਵਰਨਣਯੋਗ ਹੈ ਕਿ ਪ੍ਰਸਿੱਧ ਇਤਿਹਾਸਕਾਰ ਡਾ. ਗੰਡਾ ਸਿੰਘ ਨੇ ਇਸ ਵਿਸ਼ੇ ਤੇ ਕਪੂਰ ਸਿੰਘ ਦੇ ਵਿਚਾਰਾਂ ਨਾਲ ਸਹਿਮਤੀ ਪ੍ਰਗਟ ਕੀਤੀ ਹੈ ਕਿ ਅਤੇ ਅੱਜ ਤੱਕ ਕਿਸੇ ਇਤਿਹਾਸਕਾਰ ਨੇ ਸਾਚੀ ਸਾਖੀ ਵਿਚਲੇ ਸੱਚ ਨੂੰ ਵੰਗਾਰਨ ਦਾ ਹੌਸਲਾ ਨਹੀਂ ਕੀਤਾ।

"ਕਿਧਰੇ ਵੀ ਸਿਰਦਾਰ ਨੇ ਮਾਸਟਰ ਤਾਰਾ ਸਿੰਘ ਜਾਂ ਮਾਸਟਰ ਸੁਜਾਨ ਸਿੰਘ ਸਰਹਾਲੀ 'ਤੇ ਅਮਾਨਤ ਵਿਚ ਖਿਆਨਤ ਕਰਨ ਦਾ ਦੋਸ਼ ਨਹੀਂ ਲਾਇਆ। ਅਜਿਹਾ ਉਨ੍ਹਾਂ ਲੋਕਾਂ ਵਲੋਂ ਹੋਇਆ ਜਿਨ੍ਹਾਂ ਨੇ ਸਮੁੱਚੇ ਰੂਪ ਵਿਚ ਸਾਚੀ ਸਾਖੀ ਨੂੰ ਨਹੀਂ ਪੜ੍ਹਿਆ ਅਤੇ ਸਿਰਦਾਰ ਦੀ ਭੰਡੀ ਕਰਨ ਦੇ ਮੌਕੇ ਦੀ ਪਹਿਲਾਂ ਹੀ ਤਲਾਸ਼ ਵਿਚ ਹਨ। ਡਾਕਟਰ ਅੰਬੇਡਕਰ ਪ੍ਰਤਿ ਸਿਰਦਾਰ ਦੇ ਮਨ ਵਿਚ ਬੇਹੱਦ ਸਤਿਕਾਰ ਦੇਖਿਆ ਜਾ ਸਕਦਾ ਹੈ।

"ਪ੍ਰਕਾਸ਼ ਸਿੰਘ ਬਾਦਲ ਨੇ ਦੂਜਿਆਂ ਦੀ ਦੇਖ ਦਿਖਾਈ ਵਿਚ ਆਪਣੀ ਨਾਰਾਜ਼ਗੀ ਪ੍ਰਗਟਾਈ ਹੈ, ਕਿਉਂਕਿ ਉਹ ਤਾਂ ਆਪ ਇਕਬਾਲ ਕਰਦਾ ਹੈ ਕਿ ਉਹ ਕਿਤਾਬਾਂ ਨਹੀਂ ਪੜ੍ਹਦਾ। ਉਹ ਤਾਂ

ਆਰ. ਐਸ. ਐਸ. ਵਲੋਂ ਨਵੇਂ ਸਿਰਿਉਂ ਇਤਿਹਾਸ ਲਿਖਣ ਲਈ ਰਾਹ ਪੱਧਰਾ ਕਰ ਰਿਹਾ ਹੈ। ਉਨ੍ਹਾਂ ਦਾ ਇਕ ਹੋਰ ਉਦੇਸ਼ ਇਹ ਵੀ ਹੋ ਸਕਦਾ ਹੈ ਕਿ ਸਿਰਦਾਰ ਦੁਆਰਾ ਲਿਖਤ ਸਾਚੀ ਸਾਖੀ ਅਤੇ ਅਨੰਦਪੁਰ ਸਾਹਿਬ ਦਾ ਮਤਾ ਜੋ ਪੜਚੋਲ ਕਮੇਟੀ ਸਾਮ੍ਹਣੇ ਸੰਵਿਧਾਨ ਦੇ ਨਿਰੀਖਣ ਦਾ ਹੱਕਬਜਾਨਬ ਆਧਾਰ ਬਣਦੇ ਹਨ, ਤੋਂ ਖਹਿੜਾ ਛੁਡਾਇਆ ਜਾ ਸਕੇ। ਸਿਰਦਾਰ ਵਲੋਂ ਪੇਸ਼ ਕੀਤਾ ਭਾਰਤੀ ਰਾਜ ਬਣਤਰ ਬਾਰੇ ਸਿੱਖ ਨਜ਼ਰੀਆ ਇਕੋ ਇਕ ਸਿੱਕੇਬੰਦ ਦਸਤਾਵੇਜ਼ ਹੈ ਅਤੇ ਮੋਗਾ ਕਾਨਫਰੰਸ ਤੋਂ ਬਾਅਦ, ਬਾਦਲ ਦਲ ਦੀ ਇਸ ਵਿਚਾਰ-ਨਜ਼ਰੀਏ ਨਾਲ ਕੋਈ ਹਮਦਰਦੀ ਨਹੀਂ ਕਿਉਂਕਿ ਉਦੋਂ ਜਿਥੇ ਦਲ ਨੂੰ ਪੰਜਾਬੀ ਪਾਰਟੀ ਵਿਚ ਬਦਲ ਦਿੱਤਾ ਗਿਆ ਸੀ, ਬਾਦਲ ਦਲ ਇਸ ਵਿਚਾਰ-ਨਜ਼ਰੀਏ ਤੋਂ ਵੈਸੇ ਹੀ ਖ਼ਿਲਾਫ ਹੈ।

"ਜਿਹੜੇ ਉਨ੍ਹਾਂ ਉਤੇ ਹਮਲੇ ਕਰ ਰਹੇ ਹਨ, ਸਿਰਦਾਰ ਉਨ੍ਹਾਂ ਸਾਰਿਆਂ ਨੂੰ ਰਲਾ ਕੇ ਵੀ ਉਨ੍ਹਾਂ ਤੋਂ ਵੱਡਾ ਸੀ। ਸਿਰਦਾਰ ਦਾ ਅਕਸ ਵਿਗਾੜ ਕੇ ਉਹ ਸਿੱਖਾਂ ਅਤੇ ਭਾਰਤ ਦੀ ਜਨਤਾ ਨੂੰ ਗੁਮਰਾਹ ਕਰ ਰਹੇ ਹਨ। ਜਿਹੜੇ ਅੱਜ ਸਵਿਧਾਨਕ ਸੰਕਟ ਨੂੰ ਹੱਲ ਕਰਨ ਲਈ ਜਤਨਸ਼ੀਲ ਹਨ ਉਹ ਕਪੂਰ ਸਿੰਘ ਦੇ ਵਿਚਾਰਾਂ ਨੂੰ ਨਜ਼ਰ ਅੰਦਾਜ਼ ਨਹੀਂ ਕਰ ਸਕਦੇ ਜੋ ਹਰ ਹੀਲੇ ਸੰਵਿਧਾਨ ਪੜਚੋਲ ਕਮੇਟੀ ਸਾਮ੍ਹਣੇ ਰੱਖੇ ਜਾਣੇ ਚਾਹੀਦੇ ਹਨ। ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਸਾਰੇ ਸਬੰਧਿਤ ਵਰਗਾਂ ਨੂੰ ਅਪੀਲ ਕਰਦੀ ਹੈ ਕਿ ਉਹ ਸੰਕਟ ਦਾ ਇਲਾਜ ਯਕੀਨੀ ਬਣਾਉਣ ਲਈ ਉਪਰਾਲਾ ਕਰਨ।"

ਪ੍ਰੈਸ ਕਾਨਫਰੰਸ ਵਿਚ ਲਿਖਤੀ ਰੂਪ ਵਿਚ ਵੰਡੇ ਗਏ ਇਸ ਬਿਆਨ ਨੂੰ ਮੰਦੀ ਜ਼ਹਿਨੀਅਤ ਵਾਲੇ ਕੁਝ ਰਿਪੋਰਟਰਾਂ ਨੇ ਤੋੜ ਮਰੋੜ ਕੇ ਛਾਪਿਆ। ਜਾਣਬੁਝ ਕੇ ਸਾਰੀ ਗੱਲ ਇਉਂ ਪੇਸ਼ ਕੀਤੀ ਗਈ ਕਿ ਬਿਆਨ ਵਿਚ ਦਰਜ ਵਿਚਾਰ ਦੋ ਵਿਅਕਤੀਆਂ, ਡਾਕਟਰ ਗੁਰਦਰਸ਼ਨ ਸਿੰਘ ਅਤੇ ਗੁਰਤੇਜ ਸਿੰਘ, ਦੇ ਜ਼ਾਤੀ ਵਿਚਾਰ ਹਨ। ਉਨ੍ਹਾਂ ਤੇ ਅਤਿਵਾਦੀਆਂ (ਜਿਥੇ ਕਿਤੇ ਵੀ ਉਹ ਹਨ) ਦੇ ਹਮਾਇਤੀ ਹੋਣ ਦਾ ਦੋਸ਼ ਵੀ ਲਾਇਆ ਗਿਆ। ਇਥੋਂ ਤੱਕ ਕਿ ਮੌਕੇ ਤੇ ਹਾਜ਼ਰ ਇੰਸਟੀਚਿਊਟ ਦੇ ਦੂਜੇ ਦੋ ਮੈਂਬਰਾਂ ਦਾ ਨਾ ਵੀ ਨਹੀਂ ਛਾਪਿਆ ਗਿਆ। ਸਾਰੀ ਗੱਲਬਾਤ ਭਗਤ ਸਿੰਘ ਦੀ ਕਹੀ ਸੁਣੀ ਸ਼ਹੀਦੀ ਉਤੇ ਸਮੇਟ ਦਿੱਤੀ ਗਈ। ਪ੍ਰਭਾਵ ਇਹ ਦਿੱਤਾ ਗਿਆ ਕਿ ਕਾਨਫਰੰਸ ਸਿਰਫ਼ ਭਗਤ ਸਿੰਘ ਦੇ ਸ਼ਹੀਦੀ ਦਾਅਵੇ ਨੂੰ ਨਕਾਰਨ ਲਈ ਕੀਤੀ ਗਈ ਸੀ। ਹੁਣ ਤੱਕ ਸਾਰੀ ਬਹਿਸ ਨਾਲ ਜਿਹੜਾ ਰਿਪੋਰਟਰ ਇਕੱਲੇ ਤੌਰ ਤੇ ਜੁੜਿਆ ਹੋਇਆ ਸੀ, ਹੁਣ ਉਸਨੇ ਇਸ ਪੱਖ ਨੂੰ ਬੰਦ ਹਾਸ਼ੀਏ ਵਿਚ ਸੁਰਖੀ ਦੇ ਕੇ ਛਾਪਿਆ ਉਸਦੇ ਪੱਤਰਕਾਰ ਭਾਈਚਾਰੇ ਦੇ 'ਪੰਜਾਬ ਅਤੇ ਪੰਜਾਬੀਅਤ ਦੀ ਆਵਾਜ਼' ਵਜੋਂ ਪ੍ਰਚਾਰੇ ਜਾਂਦੇ ਅਖ਼ਬਾਰ ਨੇ ਵੀ ਇੰਜ ਹੀ ਕੀਤਾ। ਉਨ੍ਹਾਂ ਦਾ ਮੰਤਵ ਬਿਲਕੁਲ ਸਪਸ਼ਟ ਸੀ ਕਿ ਸਿਰਦਾਰ, ਉਸਦੀ ਸਾਚੀ ਸਾਖੀ ਅਤੇ ਉਸਦੇ ਅਨੰਦਪੁਰ ਸਾਹਿਬ ਦੇ ਮਤੇ ਦਾ ਦਮ ਭਰਨ ਵਾਲਿਆਂ ਨੂੰ ਸਬਕ ਸਿਖਾਇਆ ਜਾਏ। ਇਹ ਵੀ ਕਿ ਆਜ਼ਾਦੀ ਦੀ ਲਹਿਰ ਦੇ ਅਸਲੇ ਬਾਰੇ ਝੂਠੇ ਪ੍ਰਾਪੇਗੰਡੇ ਵੱਲ ਕੋਈ ਉਂਗਲੀ ਹੀ ਨਾ ਚੁੱਕੀ ਜਾਵੇ।

'ਪੰਜਾਬੀ ਦੇ ਅਲੰਬਰਦਾਰ' ਨੇ ਇਕ ਝੱਲ ਵਲੱਲਾ ਐਡੀਟੋਰੀਅਲ ਲਿਖ ਕੇ ਦੂਜਿਆਂ ਨੂੰ ਮਾਰ ਹੇਠ ਲਿਆਂਦੇ ਵਿਅਕਤੀਆਂ ਦੀ ਐਹੀ ਤੈਹੀ ਫੇਰਨ ਲਈ ਉਕਸਾਊ ਸੱਦਾ ਦਿੱਤਾ। ਉਹ ਆਪਣੇ ਮੁਖ ਮੰਤਰੀ ਦੀ ਹਮਾਇਤ ਵਿਚ ਆ ਡਟਿਆ ਜਿਸ ਦਾ ਕ੍ਰਿਪਾ ਪਾਤਰ ਬਣ ਕੇ ਉਹ ਰਾਜ ਸਭਾ ਦਾ ਮੈਂਬਰ ਬਣਿਆ ਸੀ। ਇਹ ਵੱਖਰੀ ਗੱਲ ਹੈ ਕਿ ਰਾਜ ਸਭਾ ਦੀ ਕਿਸੇ ਵੀ ਮੀਟਿੰਗ ਵਿਚ ਹਾਜ਼ਰ ਨਾ ਹੋ ਕੇ ਉਸ ਨੇ ਆਪਣੀ ਨੁਮਾਇੰਦਗੀ ਨੂੰ ਪੰਜਾਬ ਦੀ ਆਵਾਜ਼ ਨੂੰ ਗੂੰਗਾ ਕਰਨ ਲਈ ਵਰਤਿਆ। ਕਮਾਲ ਇਹ ਕਿ ਉਸ ਸ਼ਖ਼ਸ ਨੇ ਇਖ਼ਲਾਕ ਦਾ ਪੈਂਤੜਾ ਲਿਆ ਜਿਸਨੇ ਪੰਜਾਬ ਦੀ ਕੁਲ ਵਸੋਂ, ਜਿਸ ਨੇ ਉਸ ਨੂੰ ਉਥੇ ਨੁਮਾਇੰਦਗੀ ਕਰਨ ਲਈ ਚੁਣ ਕੇ ਭੇਜਿਆ ਸੀ, ਨਾਲ ਧ੍ਰੋਹ ਕਮਾਉਣ ਵੇਲੇ ਸੋਚਿਆ ਤੱਕ ਵੀ ਨਹੀਂ। ਉਸ ਨੇ ਬਹਿਸ ਦੇ ਬੁਨਿਆਦੀ ਅਸਲੇ ਅਤੇ ਇਸ ਨੂੰ ਚੁੱਕ ਦੇਣ ਵਾਲਿਆਂ ਦੀ ਮਨਸ਼ਾ ਬਾਰੇ ਸਮਝਣ ਦੀ ਕਦੇ ਖੇਚਲ ਹੀ ਨਹੀਂ ਕੀਤੀ। ਇਸ ਤੋਂ ਬੇਖ਼ਬਰ ਕਿ ਉਹ ਕੀ ਕਰ ਰਹੇ ਹਨ, ਕਿੰਨਿਆਂ ਨੇ ਹੀ ਉਨ੍ਹਾਂ ਵਿਰੁਧ ਬਿਆਨ ਦਾਗ ਦਿੱਤੇ ਜਿਨ੍ਹਾਂ ਨੇ ਆਜ਼ਾਦੀ ਦੀ ਮਨਘੜਤ ਤਹਿਰੀਕ ਦੇ 'ਸ਼ਹੀਦਾਂ' ਬਾਰੇ ਸਰਕਾਰੀ ਪ੍ਰਾਪੇਗੰਡੇ ਨੂੰ ਚੁਣੌਤੀ ਦਿੱਤੀ ਸੀ। ਸਿਰਦਾਰ ਅਤੇ ਉਸ ਦੇ ਨਿਮਾਣੇ ਹਮਾਇਤੀਆਂ ਵਿਰੁਧ ਜ਼ਹਿਰ ਉਗਲਣ ਲਈ ਭਗਤ

ਸਿੰਘ ਦੇ ਇਕ ਰਿਸ਼ਤੇਦਾਰ ਦੀ ਸੇਵਾ ਵੀ ਲਈ ਗਈ। ਕੋਈ ਜਣਾ ਆਜ਼ਾਦੀ ਦੀ ਲਹਿਰ ਦੇ ਉਸ ਅਸਲੇ ਦੀ ਪੜਚੋਲ ਕਰਨ ਲਈ ਤਿਆਰ ਨਹੀਂ ਜੋ ਅਨੇਕਾਂ ਝੂਠਾਂ ਅਰਧ-ਝੂਠਾਂ ਅਤੇ ਭੰਨ ਤੋੜ ਦੇ ਸਹਾਰੇ ਖੜ੍ਹੀ ਕੀਤੀ ਗਈ ਹੈ। ਕੋਈ ਇਸ ਪਾਸੇ ਧਿਆਨ ਦੇਣ ਲਈ ਵੀ ਤਿਆਰ ਨਹੀਂ ਕਿ ਆਜ਼ਾਦੀ ਦੀ ਇਹ ਅਖਾਉਤੀ ਲਹਿਰ ਨੇ ਅਸਲ ਵਿਚ ਭਾਰਤ ਦੀ ਵੱਡੀ ਵਸੋਂ ਨੂੰ ਇਕ ਤੋਂ ਵੱਧ ਢੰਗਾਂ ਨਾਲ ਅੰਗਰੇਜ਼ਾਂ ਅਤੇ ਮੁਗਲਾਂ ਦੇ ਰਾਜ ਨਾਲੋਂ ਵੀ ਵੱਧ ਭੈੜੀ ਤਰ੍ਹਾਂ ਗ਼ੁਲਾਮੀ ਵਿਚ ਜਕੜ ਦਿੱਤਾ। ਇਕ ਹੋਰ ਰੋਜ਼ਾਨਾ ਅਖ਼ਬਾਰ ਜੋ ਐਨੇ ਦਿਨ ਬਹਿਸ ਤੋਂ ਲਾਂਭੇ ਰਿਹਾ ਸੀ, ਆਪਣੇ ਇਕ ਪੱਕੇ ਮੁਲਾਜ਼ਮ ਪੱਤਰਕਾਰ ਅਤੇ ਕਾਲਮ ਨਵੀਸ ਰਾਹੀਂ ਬਹਿਸ ਵਿਚ ਕੁੱਦ ਪਿਆ। ਹੁਣ ਗੱਲ ਇਥੇ ਆਣ ਪਹੁੰਚੀ ਹੈ ਕਿ ਇਤਿਹਾਸ ਦੀ ਮਹਾਨ ਹਸਤੀ ਦੀ ਪਵਿਤਰ ਯਾਦ ਦੇ ਹੱਕ ਵਿਚ ਬੋਲਣ ਵਾਲਿਆਂ ਨੂੰ ਝਗੜਾਲੂ ਬਹਿਸਾਂ ਛੇੜਨ ਵਰਗੇ ਵਿਸ਼ੇਸ਼ਣਾਂ ਦਾ ਸਾਮ੍ਹਣਾ ਕਰਨਾ ਪਵੇਗਾ ਅਤੇ ਉਨ੍ਹਾਂ ਵਿਰੁੱਧ ਹਲਕੀਆਂ ਊਜਾਂ ਲਾਉਣ ਵਾਲਿਆਂ ਲਈ ਅਖ਼ਬਾਰਾਂ ਦੇ ਸਾਰੇ ਬੂਹੇ ਖੋਲ੍ਹ ਦਿੱਤੇ ਜਾਣਗੇ। ਹੁਣ ਉਨ੍ਹਾਂ ਲਈ ਇਕੋ ਰਸਤਾ ਬਚਿਆ ਹੈ ਕਿ ਜ਼ਬਾਨ ਬੰਦ ਕਰ ਲੈਣ ਅਤੇ ਸਿਰਦਾਰ ਵਰਗੀ ਮਹਾਨ ਹਸਤੀ ਦੇ ਹੱਕ ਵਿਚ ਚੁਪ ਰਹਿ ਕੇ ਅਕ੍ਰਿਤਘਣ ਦੁਸ਼ਟਾਂ ਵਜੋਂ ਜਾਣੇ ਜਾਣ ਦਾ ਸੰਤਾਪ ਭੋਗਣ।

ਉਹ ਦੂਜਾ ਬਦਲ ਕਬੂਲਦੇ ਹਨ। ਜਿੰਨੀ ਦੇਰ ਇਹ ਪਾਗ਼ਲਪਣ ਦਾ ਦੌਰ ਖ਼ਤਮ ਨਹੀਂ ਹੁੰਦਾ ਢੁਕਵੇਂ ਜਵਾਬ ਦੇਣ ਦੀ ਪੁਰਜ਼ੋਰ ਕੋਸ਼ਿਸ਼ ਜਾਰੀ ਰਹੇਗੀ।

ਇਕੇਰਾਂ, ਅਜਿਹੇ ਇਕ ਹਾਲਾਤ ਸਮੇਂ, ਸਿਰਦਾਰ ਨੇ ਅੰਗ੍ਰੇਜ਼ੀ ਦੇ ਇਕ ਪ੍ਰਸਿੱਧ ਕਵੀ ਔਡਿਨ ਦਾ ਹਵਾਲਾ ਦਿੱਤਾ ਸੀ। ਉਸੇ ਤਰਕ-ਸਿੱਧੀ ਲਈ ਉਹ ਹਵਾਲਾ ਦੁਬਾਰਾ ਦਿੱਤਾ ਜਾ ਸਕਦਾ ਹੈ :

ਲੋਕਾਂ ਦੀ ਸੋਚ ਨੂੰ ਅੱਜ ਕੱਲ ਕੀ ਪਈ ਬਿਮਾਰੀ,
ਬਹੁਤਿਆਂ ਕੋਲ ਕਹਿਣ ਨੂੰ ਕੱਖ ਨਹੀਂ,
ਫਿਰ ਵੀ ਬੋਲੇ ਹਾਰੀ ਸਾਰੀ।

ਅੰਗਰੇਜ਼ੀ ਮੂਲ ਇਹ ਹੈ :-

**What madness, of late, has possessed the brain,**
**Though few can speak, fewer still can refrain.**

¤

ਮਾਸਟਰ ਤਾਰਾ ਸਿੰਘ ਅਤੇ ਹੋਰ ਜਥੇਦਾਰਾਂ ਬਾਰੇ ਸੁਰਗਵਾਸੀ ਸਿਰਦਾਰ ਕਪੂਰ ਸਿੰਘ ਦੇ ਵਿਚਾਰ :-

"ਉਹ ਬੋਲਾ ਨਹੀਂ ਹੈ। ਉਹ ਬੁੱਢੇ ਲੂੰਬੜ ਵਾਂਗ ਚਲਾਕ ਹੈ। ਜਦੋਂ ਉਹ ਕਿਸੇ ਗੱਲ ਨੂੰ ਸੁਣਨਾ ਨਹੀਂ ਚਾਹੁੰਦਾ ਤਾਂ ਉੱਚਾ ਸੁਣਨ ਦਾ ਬਹਾਨਾ ਕਰਦਾ ਹੈ। ਅਤੇ ਉਸਦੇ ਨਜ਼ਦੀਕੀ ਸਲਾਹਕਾਰਾਂ ਬਾਰੇ ਤੁਹਾਡਾ ਕੀ ਖਿਆਲ ਹੈ ? " ਕਪੂਰ ਸਿੰਘ ਵਿਅੰਗ ਭਰੇ ਲਹਿਜੇ ਵਿਚ ਪੁਛਦਾ ਹੈ। ਖੁਸ਼ਵੰਤ ਸਿੰਘ, "ਉਚੇ ਲੰਮੇ ਪ੍ਰਭਾਵਸ਼ਾਲੀ ਸ਼ਖ਼ਸ, ਉਹ ਦੇਖਣੇ ਨੂੰ ਬਾਈਬਲ ਦੇ ਪੈਗ਼ੰਬਰਾਂ ਵਰਗੇ ਲਗਦੇ ਹਨ। ਕਪੂਰ ਸਿੰਘ, "ਇਹ ਪੇਂਡੂਆਂ ਦਾ ਟੋਲਾ ਹੈ ਜੋ ਉਜੱਡ, ਅਣਪੜ੍ਹ, ਲਾਲਚੀ ਅਤੇ ਬੇਇਤਬਾਰੇ ਹਨ, ਪਰ ਹਨ ਸਿਰੇ ਦੇ ਖ਼ਾਹਸ਼ਗ੍ਰਸਤ। ਪਰ ਅਕਾਲੀ ਪਾਰਟੀ ਦਾ ਇਨ੍ਹਾਂ ਬਿਨ੍ਹਾਂ ਗੁਜ਼ਾਰਾ ਨਹੀਂ। ਸਿੱਖਾਂ ਦੇ ਅਸਲ ਲੀਡਰ ਇਹੀ ਲੋਕ ਹਨ। ਤੁਸੀਂ ਦੇਖ ਹੀ ਰਹੇ ਹੋ ਕਿ ਅਸਾਡਾ ਸਿੱਖਾਂ ਦਾ ਕਿਉਂ ਕੱਖ ਨਹੀਂ ਬਣਦਾ।

('ਸਿੱਖ, ਸਿੰਘ, ਸਰਦਾਰ ਜੀਂ', ੧੯੬੭ ਵਿਚ ਮਾਸਟਰ ਤਾਰਾ ਸਿੰਘ ਦੇ ਜੀਵਨ ਕਾਲ ਵਿਚ ਲਿਖਿਆ ਅਤੇ ਛਪਿਆ)

¤

## CALENDAR OF IMPORTANT EVENTS CONCERNING BHAGAT SINGH
(September 28, 1907 – March 23, 1931 – 23 years, 7 months)

| | |
|---|---|
| Joins Lahore DAV, School Hostel | 1916 |
| Belgaum Congress Delegate | 1924 |
| Naujawan Bharat Sabha revived | March-April 1926 |
| Hindustan Socialist Republican Army revived | 1926-27 |
| First arrested (In Dussehra bomb case) | May 27, 1927 |
| Feroz Shah Kotla Conclave | September 8&9, 1928 |
| Gets his hair cut | September 15, 1928 |
| Arrival of Simon Commission at Lahore | October 27, 1928 |
| Death of Lajpat Rai | November 17, 1928 |
| Murder of J.P. Saunders | December 17, 1928 |
| Bomb Thrown in to the Assembly Hall | April 8, 1929 |
| Convited to deportation for life | June 12, 1929 |
| Jai Gopal, Kishori Lal and Sukhdev arrested | April 15, 1929 |
| While being transferred from Delhi to Lahore to face Trial for murder of J.P. Saunders, B.K. Dutt and Bhagat Singh manage to meet in the railway compartment and decide to start hunger strike on issue of jail conditions on | June 15, 1929 |
| Permission to read books granted on | September 30, 1929 |
| Message to Punjab Student Union | October 19, 1929 |
| Murder of Saunders finally detected on | December 22, 1929 |
| Bomb case appeal to High Court dismissed on | January 13, 1930 |
| Tribunal Commenced proceedings on | May 15, 1930 |
| Meets Bhai Randhir Singh | October 4, 1930 |
| Sentenced to Death | October 7, 1930 |
| Last meeting with family | March 3, 1931 |
| Execution | March 23, 1931 |
| Karachi Session of the Congress | March 29, 1931 |
| "Why I am an athiest" published | September 27, 1931 |

# 'ਲਾਠੀ ਚਾਰਜ' ਅਤੇ ਸੌਂਡਰਸ ਕਤਲ*

ਸੰਨ ੧੯੧੯ ਦੇ ਐਕਟ ਵਿਚ ਹੀ ਨਿਸ਼ਚਿਤ ਹੋ ਚੁਕਾ ਸੀ ਕਿ ਪੰਜਾਂ ਸਾਲਾਂ ਪਿਛੋਂ, ਹਿੰਦੁਸਤਾਨੀਆਂ ਨੂੰ ਦੇਸ਼ ਦੇ ਰਾਜ-ਭਾਗ ਵਿਚ ਵਧੇਰੇ ਹਿਸੇਦਾਰੀ ਦੇਣ ਦੇ ਢੰਗਾਂ ਉਤੇ ਵਿਚਾਰ ਹੋਵੇਗੀ। ਇਸ ਅਨੁਸਾਰ, ਸੰਨ ੧੯੨੮ ਵਿਚ, ਸਾਈਮਨ ਕਮਿਸ਼ਨ ਹਿੰਦੁਸਤਾਨ ਪਧਾਰਿਆ, ਪਰ ਕਾਂਗਰਸ ਨੇ ਇਸ ਦਾ ਇਹ ਕਹਿ ਕੇ ਬਾਈਕਾਟ ਕਰ ਦਿੱਤਾ ਕਿ ਇਸ ਵਿਚ ਹਿੰਦੁਸਤਾਨੀ ਨੇਤਾ ਕਿਉਂ ਸ਼ਾਮਲ ਨਹੀਂ ਕੀਤੇ ਗਏ। ਭਾਵੇਂ ਸਾਈਮਨ ਕਮਿਸ਼ਨ ਨੇ ਇਹ ਮੰਨ ਲਿਆ ਕਿ ਉਹ ਸੈਂਟਰਲ ਅਸੈਂਬਲੀ, ਦਿੱਲੀ ਦੇ ਚੁਣੇ ਹੋਏ ਨੁਮਾਇੰਦਿਆਂ ਨੂੰ ਨਾਲ ਰਲਾਉਣ ਲਈ ਤਿਆਰ ਹਨ, ਪਰ ਕਾਂਗਰਸ ਨੇ ਸਾਈਮਨ ਕਮਿਸ਼ਨ ਨੂੰ ਸਹਿਯੋਗ ਦੇਣਾ ਨਾ ਮੰਨਿਆ।

ਇਨ੍ਹਾਂ ਦਿਨਾਂ ਵਿਚ, ਇਨ੍ਹਾਂ ਸਤਰਾਂ ਦਾ ਲਿਖਾਰੀ ਲਾਹੌਰ, ਗੌਰਮਿੰਟ ਕਾਲਜ ਵਿਚ ਵਿਦਿਆਰਥੀ ਸੀ ਅਤੇ ਜਿਸ ਦਿਨ ਸਾਈਮਨ ਲਾਹੌਰ ਪੁੱਜਾ, ਉਹ ਅਕਤੂਬਰ ਦਾ ਅੰਤ ਹੋਵੇਗਾ, ਤੇ ਉਹ ਵੀ, ਆਪਣੇ ਦੋਂਹ ਜਮਾਤੀਆਂ ਨੂੰ ਨਾਲ ਲੈ ਕੇ ਰੇਲਵੇ ਸਟੇਸ਼ਨ ਉਤੇ ਤਮਾਸ਼ਾ ਦੇਖਣ ਚਲਾ ਗਿਆ। ਅੱਗੇ ਕੋਈ ਦੋ ਕੁ ਸੌ ਆਦਮੀ, ਜਿਨ੍ਹਾਂ ਵਿਚ ਕਿ ਲਾਲਾ ਲਾਜਪਤ ਰਾਏ ਤੇ ਪੰਡਤ ਮਦਲ ਮੋਹਨ ਮਾਲਵੀਜ ਵੀ ਸਨ, ਸਟੇਸ਼ਨ ਕੋਲ ਪਹੁੰਚੇ ਹੋਏ ਸਨ। ਲਾਲਾ ਲਾਜਪਤ ਰਾਇ ਦੇ ਹੱਥ ਵਿਚ ਛਤਰੀ ਖੋਹਲੀ ਹੋਈ ਸੀ। ਮੈਂ, ਅਰਥਾਤ ਇਨ੍ਹਾਂ ਸਤਰਾਂ ਦਾ ਲਿਖਾਰੀ, ਤੇ ਮੇਰੇ ਸਾਥੀ ਵੀ, ਘੁਸੜ ਕੇ, ਲਾਲਾ ਲਾਜਪਤ ਰਾਇ ਦੇ ਕੋਲ ਜਾ ਖੜੋਤੇ। ਸਟੇਸ਼ਨ ਦੇ ਸਾਹਮਣੇ ਵੱਡਾ ਮੈਦਾਨ ਸਾਰਾ ਖ਼ਾਲੀ ਪਿਆ ਸੀ ਤੇ ਅੰਦਰ ਜਾਣ ਦੇ ਰਾਹ, ਰੱਸੇ ਬੰਦੀ ਕਰ ਕੇ, ਪੁਲਿਸ ਨੇ ਰੋਕੇ ਹੋਏ ਸਨ। ਕੋਈ ਦਸ ਪੰਦਰਾਂ ਪੁਲਸੀਏ, ਦੋ ਗੋਰੇ ਸਾਰਜੰਟ ਤੇ ਇਕ ਪੁਲਸੀ ਹਾਕਮ (ਜਿਹੜਾ ਕਿ ਕਈ ਵਰ੍ਹੇ ਪਿੱਛੋਂ, ਮੈਨੂੰ ਪਤਾ ਲੱਗਾ, ਕਿ ਉਹ ਮਿਸਟਰ ਹੈਮਿਲਟਨ ਹਾਰਡਿੰਗ, ਆਈ. ਪੀ., ਅੰਮ੍ਰਿਤਸਰ ਦਾ ਸੀਨੀਅਰ ਸੁਪ੍ਰਿੰਟ ਪੁਲਿਸ ਸੀ) ਸਾਡਾ ਰਾਹ ਰੋਕੀ ਰੱਸੇਬੰਦੀ ਦੇ ਪਿੱਛੇ ਖੜੇ ਸੀ। ਸਟੇਸ਼ਨ ਦੀ ਹਵੇਲੀ ਦਾ ਦਰਸ਼ਨੀ ਦਾਲਾਨ,ਜਿਥੋਂ ਕਿ ਮੁਸਾਫ਼ਰ ਬਾਹਰ ਨਿਕਲਦੇ ਹਨ, ਅਸਾਥੋਂ ਦੂਰ, ਘੱਟੋ ਘੱਟ ਦੋ ਸੌ ਗਜ਼ ਪਰੇ ਸੀ, ਕੁਝ ਚਿਰ ਪਿੱਛੋਂ ਕੁਝ ਮੋਟਰਾਂ, ਤਿੰਨ ਜਾਂ ਚਾਰ, ਸੱਜੇ ਹੱਥ ਵਲ ਨੂੰ ਆਸਾਥੋਂ ਪਰ੍ਹਾਂ, ਹਵਾ ਹੋ ਗਈਆਂ। ਸ਼ੱਕ ਪਿਆ ਕਿ ਇਹੋ ਸਾਈਮਨ ਕਮਿਸ਼ਨ ਦੇ ਬੰਦੇ ਹਨ। ਲਾਲਾ ਜੀ ਨੇ ਉਚੀ ਆਵਾਜ਼ ਵਿਚ ਕਿਹਾ : "ਸ਼ੇਮ, ਸਾਈਮਨ, ਗੋ ਬੈਕ", ਤੇ ਨਾਲ ਹੀ ਨਾਲ ਮਾਲਵੀਜ ਜੀ ਨੇ ਪਿਛੇ ਤਾਂਗੇ ਵਿਚ ਬੈਠਿਆਂ ਹੀ ਇਹੋ ਹੇਕ ਲਾਈ। ਅਸੀਂ ਵੀ ਚੀਖ਼ੇ : "ਸ਼ੇਮ ਸਾਈਮਨ, ਗੋ ਬੈਕ"। ਇਸ ਗੱਲ ਦੀ ਨਾ ਸਾਨੂੰ ਉਦੋਂ ਸਮਝ ਸੀ ਤੇ ਨਾ ਹੁਣ ਪਤਾ ਹੈ। ਕਿ ਸਾਈਮਨ ਨੇ ਸ਼ਰਮ ਵਾਲੀ ਕੀ ਕਰਤੂਤ ਕੀਤੀ ਹੈ। ਪਰ ਇਸ ਸਾਈਮਨ ਨੂੰ ਦੇਖਣ ਲਈ, ਅਗਲੀ ਕਤਾਰ ਵਿਚ ਖਲੋਤੇ ਅਸੀਂ ਵੀ ਅਤੇ ਸਾਡੇ ਪਿਛੇ ਖਲੋਤੇ ਬਾਕੀ ਆਦਮੀ ਵੀ, ਬਹੁਤ ਉਤਵਾਲੇ ਸਨ। ਪਿਛੋਂ ਧੱਕਾ ਜੁ ਪਿਆ ਤਾਂ ਸਾਡਾ ਭਾਰ ਅੱਗੇ ਬੰਨ੍ਹੇ ਹੋਏ ਰੋਕੂ-ਰੱਸਿਆਂ ਦੇ ਪੈ ਗਿਆ ਤੇ ਇਉਂ ਪੁਲਸੀ ਰੁਕਾਵਟ ਟੁੱਟਣ ਲੱਗੀ। ਇਸ ਸਮੇਂ, ਮਿਸਟਰ ਹੈਮਿਲਟਨ ਹਾਰਡਿੰਗ ਪੰਜ ਛੇ ਪੁਲਸੀਆਂ ਸਮੇਤ, ਸਾਡੇ ਵੱਲ ਵੱਧੇ। ਹੈਮਿਲਟਨ ਹਾਰਡਿੰਗ ਦੇ ਹੱਥ ਵਿਚ ਕੋਈ ਤਿੰਨ ਫੁਟ ਲੰਮੀ ਬੈਂਤ ਦੀ ਮੋਟੀ ਸੋਟੀ ਸੀ ਅਤੇ ਪੁਲਸੀਆਂ ਦੇ ਹੱਥਾਂ ਵਿਚ ਸਰਕਾਰੀ ਡਾਂਗਾਂ। ਹੈਮਿਲਟਨ ਹਾਰਡਿੰਗ ਅੱਗੇ ਵਧਿਆ, ਪਰ ਕਿਸੇ ਸਿਪਾਹੀ ਨੇ ਡਾਂਗ ਨਹੀਂ ਉਲਾਰੀ। ਹੈਮਿਲਟਨ ਹਾਰਡਿੰਗ ਸੋਟੀ ਉਲਾਰ ਕੇ, ਉਸ ਨੂੰ ਹਵਾ ਵਿਚ ਮਾਰਦਾ, ਜਿਥੇ ਲਾਲਾ ਲਾਜਪਤ ਰਾਇ ਖੜੇ ਸੀ, ਰੱਸੀ ਕੋਲ ਆਇਆ। "ਪੀਛੇ ਹੱਟੋ, ਗੈਟੱ ਬੈਕ।" ਉਸ ਸਮੇਂ, ਸਿਰਫ ਇਕ ਵਾਰ, ਉਸ ਦੀ ਬੈਂਤ ਲਾਲਾ ਜੀ ਦੀ ਛਤਰੀ ਦੇ ਉਤਲੇ ਪਾਸੇ ਲੱਗੀ। ਬੱਸ ਇਤਨੇ ਚਿਰ ਵਿਚ ਸਾਈਮਨ ਕਮਿਸ਼ਨ ਵਾਲੇ ਸਟੇਸ਼ਨ ਤੋਂ ਕਈ ਮੀਲ ਦੂਰ ਜਾ ਚੁੱਕੇ ਸਨ ਅਤੇ ਅਸੀਂ ਸਾਰੇ ਘਰੋ ਘਰੀ ਮੁੜ ਆਏ।

ਮਿਸਟਰ ਸਕਾਟ, ਸੀਨੀਅਰ ਸੁਪ੍ਰਿੰਡੈਂਟ ਪੁਲਿਸ, ਜਿਸ ਨੂੰ ਉਸ ਸ਼ਾਮ, ਲਾਲਾ ਲਾਜਪਤ ਰਾਇ ਨੂੰ ਡਾਂਗਾਂ

---

* ਇਹ ਲੇਖ ਸਪੋਕਸਮੈਨ, ਅਕਤੂਬਰ ੨੦੦੦ ਵਿਚ "ਮੈਂ ਭਗਤ ਸਿੰਘ ਨੂੰ ਗੋਲੀ ਮਾਰਦਿਆਂ ਵੇਖਿਆ ਤੇ ਲਾਲਾ ਲਾਜਪਤ ਰਾਏ ਦੀ ਛਤਰੀ ਉਤੇ ਹਾਰਡਿੰਗ ਦੀ ਬੈਂਤ ਲਗਦੀ ਵੇਖੀ ...." ਸਿਰਲੇਖ ਹੇਠ ਛਪਿਆ।

ਨਾਲ ਕੁੱਟਣ ਦਾ ਦੋਸ਼ੀ ਗਰਦਾਨਿਆ ਗਿਆ, ਇਹ ਸਾਰਾ ਸਮਾਂ ਸਾੜੇ ਸੌ ਸੌ ਗਜ਼ ਨੇੜੇ, ਕਿਤੇ ਨਹੀਂ ਸੀ, ਤੇ ਸੁਣਿਆ ਹੈ ਕਿ ਉਹ ਸਾਰਾ ਸਮਾਂ, ਰੇਲਵੇ ਸਟੇਸ਼ਨ ਦੇ ਅੰਦਰ, ਪਲੇਟਫਾਰਮ ਉਤੇ ਹੀ ਮੌਜੂਦ ਰਿਹਾ। ਮਿਸਟਰ ਸਾਂਡਰਸ, ਅਸਿਸਟੈਂਟ ਸੁਪ੍ਰਿਡੈਂਟ ਪੁਲਿਸ, ਜਿਸ ਨੂੰ, ਇਸ ਘਟਨਾ ਦੇ ਦੋ ਕੁ ਮਹੀਨੇ ਪਿੱਛੋਂ, ਨੌਜਵਾਨ ਨੈਸ਼ਨਿਲਿਸਟ ਸਿੱਖ, ਭਗਤ ਸਿੰਘ ਨੇ, ਯਾ ਉਸ ਦੇ ਸਾਥੀ ਨੇ ਮੇਰੀਆਂ ਅੱਖਾਂ ਦੇ ਸਾਹਮਣੇ ਗੋਲੀ ਨਾਲ ਉਡਾ ਦਿੱਤਾ, ਅਤੇ ਨਾਲ ਹੀ ਆਪਣੇ ਸਾਥੀ ਅਫਸਰ ਨੂੰ ਬਚਾਉਣ ਦਾ ਧਰਮ ਪਾਲਨ ਕਰਦੇ ਸਿੱਖ, ਨਿਰਦੋਸ਼ ਹਵਾਲਦਾਰ ਚੰਨਣ ਸਿੰਘ ਨੂੰ ਮਾਰ ਸੁੱਟਿਆ, ਉਹ ਸਾਂਡਰਸ ਉਸ ਦਿਨ ਸਾਈਮਨ ਕਮਿਸ਼ਨ ਦੀ ਆਮਦ ਉਤੇ ਲਾਹੌਰ ਰੇਲਵੇ ਸਟੇਸ਼ਨ ਤੋਂ ਪੰਜ ਮੀਲ ਤੱਕ ਕਿਤੇ ਨਹੀਂ ਸੀ।

ਜਦੋਂ ਮੈਂ ਤੇ ਮੇਰੇ ਸਾਥੀ ਮੁੜ ਕੇ ਕ਼ਾਲਜ ਆਏ ਤਾਂ ਅਜੇ ਸਾਡਾ ਇਕ ਲੈਕਚਰ, ਪ੍ਰੋਫੈਸਰ ਫ਼ਰਬ ਦਾ, ਰਹਿੰਦਾ ਸੀ। ਅਸੀਂ ਚੁਪ-ਚਪੀਤੇ, ਪਿਛਲੇ ਦਰਵਾਜ਼ਿਉਂ ਕਮਰੇ ਵੜੇ ਤਾਂ ਪ੍ਰੋਫੈਸਰ ਫਰਬ ਨੇ ਸਾਨੂੰ ਦੇਖ ਲਿਆ ਤੇ ਉੱਚੀ ਜੈਕਾਰਾ ਛੱਡਿਆ : "ਸ਼ੇਮ ਸ਼ੈਮਨ, ਗੋ ਬੈਕ।" ਜਿਵੇਂ ਕਿ ਕੁਦਰਤੀ ਸੀ, ਮੈਂ ਤੇ ਮੇਰਾ ਸਾਥੀ ਘਬਰਾ ਗਏ, ਪਰ ਪ੍ਰੋਫੈਸਰ ਫਰਬ ਨੇ ਹੱਸ ਕੇ ਸਾਡਾ ਦਿਲ ਠਿਕਾਣੇ ਕਰ ਦਿਤਾ। ਪ੍ਰੋਫੈਸਰ ਫਰਬ ਸ਼ਬਦ ਉਚਾਰਣ ਬੋਧ (Phoenetics) ਦੇ ਮਾਹਿਰ ਸਨ ਅਤੇ ਰਹੱਸਯ ਉਨ੍ਹਾਂ ਦੇ "ਸ਼ੇਮ ਸ਼ੈਮਨ, ਗੋ ਬੈਕ" ਦਾ ਇਤਨਾ ਹੀ ਸੀ ਕਿ ਅਸਾਂ ਵੀ, ਬਾਕੀ ਲੋਕਾਂ ਨਾਲ ਰਲ ਕੇ, ਰੇਵਲੇ ਸਟੇਸ਼ਨ ਉਤੋਂ, "ਸ਼ੇਮ ਸ਼ੈਮਨ" ਕਹਿ ਕੇ "ਸਾਇਮਨ" ਸ਼ਬਦ ਦਾ ਅਸ਼ੁੱਧ ਉਚਾਰਣ ਕੀਤਾ ਹੋਵੇਗਾ ਅਤੇ ਇਉਂ ਪ੍ਰੋਫੈਸਰ ਫ਼ਰਬ ਕੋਲੋਂ ਪ੍ਰਾਪਤ ਕੀਤੀ ਸਿਖਿਆ ਦਾ ਅਨਾਦਰ ਕੀਤਾ ਹੋਵੇਗਾ। ਸਾਡੇ ਸਾਈਮਨ ਕਮਿਸ਼ਨ ਦੇ ਬਰਖਿਲਾਫ਼ ਨਾਹਰੇ ਲਾਉਣ ਉਤੇ ਕੋਈ ਇਤਰਾਜ਼ ਉਨ੍ਹਾਂ ਨੂੰ ਨਹੀਂ ਸੀ, ਸਵਾਏ ਅਸ਼ੁੱਧ ਸ਼ਬਦ-ਉਚਾਰਨ ਦੇ।

ਉਸ ਸ਼ਾਮ, ਮੋਰੀ ਦਰਵਾਜ਼ੇ ਦੇ ਬਾਹਰ, ਲਾਹੌਰ ਵਿਚ, ਇਕ ਪਬਲਿਕ ਜਲਸਾ ਹੋਇਆ, ਜਿਸ ਵਿਚ ਲਾਲਾ ਲਾਜਪਤ ਰਾਇ, ਆਪਣੇ "ਪੰਜਾਬ ਕੇਸਰੀ" ਬਿਦਰ ਦੀ ਪੈਜ ਰਖਦੇ ਹੋਏ ਗਰਜੇ : "ਅੱਜ ਜਿਹੜੀਆਂ ਲਾਠੀਆਂ ਸਾਡੀਆਂ ਛਾਤੀਆਂ ਤੇ ਵੱਜੀਆਂ ਹਨ, ਉਤਨੇ ਹੀ ਕਿੱਲ ਅੰਗ੍ਰੇਜ਼ੀ ਸਾਮਰਾਜ ਦੀ ਲਾਸ਼ ਦੇ ਤਾਬੂਤ ਵਿਚ ਠੁਕ ਗਏ ਹਨ।" ਇਥੇ ਲਾਲਾ ਜੀ ਨੇ ਸਪੱਸ਼ਟ ਦੋਸ਼ ਲਗਾਇਆ ਕਿ ਉਨ੍ਹਾਂ ਦੀ ਛਾਤੀ ਉਪਰ ਮਿਸਟਰ ਸਕਾਟ ਨੇ ਡਾਂਗਾਂ ਮਾਰੀਆਂ ਸਨ।

ਸੰਨ ੧੯੪੨ ਵਿਚ, ਜਦੋਂ ਕਿ ਮੈਂ ਕਰਨਾਲ ਜ਼ਿਲੇ ਦਾ ਡਿਪਟੀ ਕਮਿਸ਼ਨਰ ਸੀ ਅਤੇ ਮਿਸਟਰ ਹੈਮਿਲਟਨ ਹਾਰਡਿੰਗ, ਅੰਬਾਲਾ ਰੇਂਜ ਦੇ ਡੈਪੁਟੀ ਇਨਸਪੈਕਟਰ ਜਨਰਲ ਪੁਲਿਸ, ਤਾਂ ਇਕ ਸਮੇਂ ਅਸੀਂ ਇਕੱਠੇ ਰਾਤ ਦਾ ਖਾਣਾ ਖਾ ਰਹੇ ਸਾਂ ਕਿ ਉਨ੍ਹਾਂ ਮੈਨੂੰ ਇਹ ਕਥਾ ਸੁਣਾਈ ਕਿ ਕਿਵੇਂ ਸੰਨ ੧੯੨੮ ਵਿਚ, ਸਾਈਮਨ ਕਮਿਸ਼ਨ ਦੀ ਆਮਦ ਵੇਲੇ ਹਵਾ ਵਿਚ ਬੈਂਤ ਉਸ ਨੇ ਘੁਮਾਈ ਸੀ, ਜੋ ਕਿ ਲਾਲਾ ਲਾਜਪਤ ਰਾਇ ਦੀ ਛਤਰੀ ਉਤੇ ਜਾ ਲੱਗੀ ਸੀ। ਉਸ ਦਸਿਆ ਕਿ ਮਿਸਟਰ ਸਕਾਟ ਉਸ ਸਮੇਂ ਅੰਦਰ ਰੇਲਵੇ ਪਲੇਟਫਾਰਮ ਉਤੇ ਹੀ ਰਿਹਾ ਸੀ ਅਤੇ ਲਾਲਾ ਲਾਜਪਤ ਰਾਇ ਨੇ ਆਪਣੀ ਇਕ ਪੁਰਾਣੀ ਤੇ ਜ਼ਾਤੀ ਕਿੜ ਕੱਢਣ ਲਈ (ਜਿਸ ਦਾ ਕਿ ਵਰਨਣ ਵਿਸਤਾਰ ਲਾਲਾ ਜੀ ਦੀ ਉੱਚ ਕੀਰਤੀ ਵਿਚ ਕਿਵੇਂ ਵੀ ਵਾਧਾ ਨਹੀਂ ਕਰ ਸਕਦਾ), ਸਕਾਟ ਨੇ ਲਾਲਾ ਜੀ ਦੇ ਛਾਤੀ ਤੇ ਡਾਂਗਾਂ ਮਾਰੀਆਂ। ਮੈਂ ਉਸ ਵੇਲੇ ਹੈਮਿਲਟਨ ਹਾਰਡਿੰਗ ਨੂੰ ਇਹ ਪ੍ਰਗਟ ਨਾ ਕੀਤਾ, ਕਿ ਚੌਦਾਂ ਵਰ੍ਹੇ ਪਹਿਲਾਂ, ਮੈਂ ਇਹ ਸਭ ਗੱਲਾਂ ਆਪ ਅੱਖੀ ਡਿੱਠੀਆਂ ਸਨ, ਪਰ ਮੇਰੇ ਮਨ ਵਿਚ ਇਸ ਅੰਗ੍ਰੇਜ਼ ਅਫ਼ਸਰ ਦੀ ਸਚਾਈ ਦਾ ਡੂੰਘਾ ਪ੍ਰਭਾਵ ਪਿਆ, ਕਿ ਚੌਦਾਂ ਵਰ੍ਹੇ ਬੀਤਣ ਪਿੱਛੋਂ ਵੀ, ਜਦੋਂ ਕਿ ਇਹ ਘਟਨਾ ਦੇ ਬੜੇ ਦੁਖਾਂਤਕ ਸਿੱਟੇ ਨਿਕਲ ਚੁਕੇ ਹਨ, ਇਹ ਆਦਮੀ ਸੱਚ ਨੂੰ ਵਧਾ ਘਟਾ ਨਹੀਂ ਸੀ ਰਿਹਾ।

ਸਾਈਮਨ ਕਮਿਸ਼ਨ ਦੇ ਲਾਹੌਰ ਪੁੱਜਣ ਤੋਂ ਤਿੰਨ ਕੁ ਹਫਤੇ ਪਿਛੋਂ ਹੀ ਲਾਲਾ ਲਾਜਪਤ ਰਾਇ ਦੀ, ਉਨ੍ਹਾਂ ਦੇ ਪੁਰਾਣੇ ਦੀਰਘ ਰੋਗ, ਨਿਯੂਨ-ਹ੍ਰਿਦਯ ਗਤੀ ਦੁਆਰਾ, ਦਿਲ ਦੀ ਧਾਪ ਬੰਦ ਹੋਣ ਕਾਰਨ, ਮ੍ਰਿਤੂ ਹੋ ਗਈ ਤਾਂ ਦੋ ਹਿੰਦੂ ਕਾਂਗਰਸੀ ਡਾਕਟਰਾਂ ਨੇ ਇਹ ਸਰਟੀਫ਼ਿਕੇਟ ਦੇ ਦਿਤਾ ਕਿ ਇਸ ਮ੍ਰਿਤੂ ਦਾ ਕਰਤਰੀ ਕਾਰਨ (Efficient cause) ਉਹ ਡਾਂਗਾਂ ਦੀਆਂ ਸੱਟਾਂ ਹੀ ਹਨ। ਜਿਹੜੀਆਂ ਕਿ ਤਿੰਨ ਹਫਤੇ ਪਹਿਲਾਂ ਉਨ੍ਹਾਂ ਨੂੰ ਵੱਜੀਆਂ ਸਨ। ਨਿਰਸੰਦੇਹ ਇਨ੍ਹਾਂ ਕਾਂਗਰਸੀ ਡਾਕਟਰਾਂ ਨੂੰ ਗਿਆਨ ਸੀ ਕਿ ਮਨੋਕਲਪਤ ਡਾਂਗਾਂ ਦੀਆਂ ਸੱਟਾਂ ਨਾਲੋਂ ਵਧੇਰੇ ਮੰਨਣ ਯੋਗ ਕਰਤਰੀ ਕਾਰਣ, ਲਾਲਾ ਜੀ ਦੀ ਮ੍ਰਿਤੂ ਦਾ, ਉਹ ਮਾਨਸਕ ਚਿੰਤਾਂ ਤੇ ਭੈ ਸੀ, ਜਿਹੜਾ ਕਿ ਉਨ੍ਹਾਂ ਨੂੰ ਅੰਦਰੋਂ ਅੰਦਰੀ ਖਾਈ ਜਾਂਦਾ ਸੀ ਕਿ ਹੁਣ ਉਨ੍ਹਾਂ ਦੀ ਜਨਤਕ ਕੀਰਤੀ, ਪਬਲਿਕ ਜੀਵਨ ਅਤੇ ਨਿੱਜੀ ਸੋਭਾ ਦਾ ਅੰਤ ਹੋਣ ਹੀ ਵਾਲਾ

ਹੈ, ਜਿਸ ਸਥਿਤੀ ਬਾਬਤ ਕਿ 'ਭਾਗਵਦਗੀਤਾ' ਵਿਚ ਅੰਕਤ ਹੈ : 'ਸ਼ੰਭਾਵਮ ਚਾਕੀਰਤੀ ਮਰਣਾਦਿ ਨਰੁਚਯਤੇ' (ਜਿਥੇ ਨੇਕਨਾਮੀ ਨਾਲ ਦਿਨ ਕਟੇ ਹੋਣ ਉਥੇ ਸਾਰਾ ਪਾਜ ਉੱਘੜ ਜਾਵੇ ਅਤੇ ਬਦਨਾਮੀ ਨਾਲ ਜਿਊਣਾ ਪਵੇ, ਤਦ ਮਰ ਜਾਣਾ ਹੀ ਠੀਕ ਹੈ)।

ਇਹ ਵਾਰਤਾ, ਸੰਖੇਪ ਰੂਪ ਵਿਚ ਮਾਸਟਰ ਤਾਰਾ ਸਿੰਘ ਜੀ ਦੀ, ਆਪਣੇ ਦੈਨਿਕ ਅਖ਼ਬਾਰ, "ਅਕਾਲੀ ਤੇ ਪ੍ਰਦੇਸੀ", ਅੰਮ੍ਰਿਤਸਰ, ਦੇ ੩੦ ਮਾਰਚ, ਸੰਨ ੧੯੨੮ ਦੇ ਅੰਕ ਵਿਚ, ਲਿਖੀ ਹੋਈ ਇਸ ਪ੍ਰਕਾਰ ਮਿਲਦੀ ਹੈ :

"ਲਾਲਾ ਲਾਜਪਤ ਰਾਇ ਦੀ 'ਪੀਪਲਜ਼ ਸਰਵੈਂਟਸ ਸੋਸਾਇਟੀ ਨੇ ਮਜ਼ਹਬੀਆਂ, ਰਾਮਦਾਸੀਆਂ ਤੇ ਹੋਰ ਅਛੂਤ ਆਖੇ ਜਾਂਦੇ ਸਿੰਘਾਂ ਨੂੰ ਪਤਿਤ ਕਰਨ ਦੀ ਲਹਿਰ ਸ਼ੁਰੂ ਕੀਤੀ ਹੋਈ ਹੈ। ਜਿਸ ਤਰ੍ਹਾਂ ਪਹਿਲਾਂ, ਇਸੇ ਮੰਤਵ ਨਾਲ, ਆਰੀਆ ਸਮਾਜੀਆਂ ਨੇ ਸਕੂਲ ਖੋਹਲ ਕੇ ਆਪਣੀ ਚਾਲ ਤੇ ਪਰਦਾ ਪਾਣ ਲਈ ਕਿਸੇ ਦਾ ਨਾਮ 'ਭਾਰਤੀ ਸਕੂਲ' ਅਤੇ ਕਿਸੇ ਦਾ 'ਪਬਲਿਕ ਸਕੂਲ' ਰਖਿਆ ਸੀ, ਉਸੇ ਤਰ੍ਹਾਂ ਹੁਣ ਇਸ 'ਪੀਪਲਜ਼ ਸੋਸਾਇਟੀ' ਦੇ ਪਰਦੇ ਥੱਲੇ ਫਿਰ ਇਹ ਕਹਿੰਦੇ ਹਨ ਕਿ 'ਅਸੀਂ ਅਛੂਤਾਂ ਨੂੰ ਉਚਾ ਕਰ ਰਹੇ ਹਾਂ ਤੇ ਸਾਡਾ ਕਿਸੇ ਧਰਮ ਨਾਲ ਕੋਈ ਵਾਸਤਾ ਨਹੀਂ। ਪਰ ਜਦ ਪਿੰਡਾਂ ਵਿਚ ਜਾਂਦੇ ਹਨ ਤਾਂ ਸਿੱਖ ਗੁਰੂਆਂ ਵਿਰੁਧ ਪ੍ਰਚਾਰ ਕ੍ਰਰਦੇ ਹਨ ਤੇ ਸਿੱਖ ਧਰਮ ਉਤੇ ਹਮਲੇ ਕਰਦੇ ਹਨ ਅਤੇ ਸਾਡੇ ਕਈ ਪਿੰਡਾਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹਟਾ ਦਿੱਤਾ ਗਿਆ ਹੈ ਅਤੇ ਉਹ ਲੋਕ ਜੋ ਪਹਿਲਾਂ ਗੁਰੂ ਦੇ ਸ਼ਬਦ ਪੜ੍ਹਦੇ ਸਨ, ਅੱਜ ਆਰੀਆ ਸਮਾਜੀ ਗ਼ਜ਼ਲਾਂ ਪੜ੍ਹ ਰਹੇ ਹਨ। .... ਸ਼ੋਕ ਦੀ ਗੱਲ ਹੈ ਕਿ 'ਪੀਪਲਜ਼ ਸਰਵੈਂਟਸ ਸੋਸਾਇਟੀ' ਜੋ ਇਕ ਪੋਲੀਟੀਕਲ ਜਮਾਤ ਹੈ, ਇਸ ਤਰ੍ਹਾਂ ਸਿੱਖਾਂ ਵਿਰੁਧ ਪ੍ਰਚਾਰ ਕਰ ਰਹੀ ਹੈ। ਲਾਲਾ ਲਾਜਪਤ ਰਾਇ ਨੇ ਲਗਭਗ ਸੱਤਰ ਹਜ਼ਾਰ ਰੁਪਇਆ ਅਮ੍ਰੀਕਾ ਦੇ ਸਿੰਘਾਂ ਤੋਂ ਸੰਨ ੧੯੧੪-੧੫ ਦੇ ਕੈਦੀ ਸਿੰਘਾਂ ਦੇ ਪਰਵਾਰਾਂ ਦੀ ਸਹਾਇਤਾ ਲਈ ਲਿਆਂਦਾ ਸੀ। ਉਹ ਰੁਪਇਆ ਕਿਸੇ ਦੇ ਘਰ ਨਹੀਂ ਪੁਜਾ। ਸ਼ਾਇਦ ਇਹ ਰੁਪਈਆ ਹੀ 'ਪੀਪਲਜ਼ ਸੁਸਾਇਟੀ', ਇਸ (ਸਿੱਖੀ ਵਿਰੁਧ) ਕੰਮ ਲਈ ਵਰਤ ਰਹੀ ਹੈ। ਇਸ ਵਾਸਤੇ ਅਸੀਂ ਅਮ੍ਰੀਕਾ ਕੈਨੇਡਾ ਨਿਵਾਸੀ ਖ਼ਾਲਸਾ ਜੀ ਨੂੰ ਖ਼ਬਰਦਾਰ ਕਰਦੇ ਹਾਂ ਕਿ ਉਹ ਆਪਣਾ ਰੁਪਏ ਦਾ ਹਿਸਾਬ ਪੁੱਛਣ ਤੇ ਜੇ ਫ਼ਹਿਰਿਸਤ ਘਲ ਦੇਣ ਤੇ ਠੀਕ ਪੂਰਾ ਪੂਰਾ ਲਿਖ ਘਲਣ ... ਤਾਂ ਅਸੀਂ ਉਹ ਲਾਲਾ ਜੀ ਤੋਂ ਵਸੂਲ ਵੀ ਕਰ ਸਕਦੇ ਹਾਂ।"

ਸਤੰਬਰ, ੧੯੨੮ ਵਿਚ ਤਿੰਨ ਵਾਰ, ਮਾਸਟਰ ਤਾਰਾ ਸਿੰਘ ਜੀ ਨੇ, ਲਾਲਾ ਲਾਜਪਤ ਰਾਏ ਨੂੰ ਲਿਖਿਆ ਕਿ ਉਸ ਸੱਤਰ ਹਜ਼ਾਰ ਰੁਪਏ ਦੀ ਸਿੱਖਾਂ ਦੀ ਅਮਾਨਤ ਦਾ ਵੇਰਵਾ ਦਿਤਾ ਜਾਵੇ ਅਤੇ ਚੈਲਿੰਜ ਕੀਤਾ ਕਿ 'ਪੀਪਲਜ਼ ਸੋਸਾਇਟੀ' ਇਸੇ ਅਮਾਨਤੀ ਰੁਪਏ ਨੂੰ ਖੁਰਦ ਬੁਰਦ ਕਰ ਕੇ ਲਾਲਾ ਜੀ ਨੇ ਬਣਾਈ ਹੈ, ਪਰ ਲਾਲਾ ਜੀ ਨੇ ਕੋਈ ਉਤਰ ਨਾ ਦਿੱਤਾ। ਅਕਤੂਬਰ ਦੇ ਅੰਤ ਯਾ ਨਵੰਬਰ ਦੇ ਚੜ੍ਹਾਅ ਵਿਚ ਮਾਸਟਰ ਜੀ ਨੇ ਲਾਲਾ ਜੀ ਨੂੰ ਕਾਨੂੰਨੀ ਨੋਟਿਸ ਦਿਤਾ, ਕਿ ਕਿਉਂ ਨਾ ਲਾਲਾ ਜੀ ਉਤੇ ਅਮਾਨਤ ਵਿਚ ਖ਼ਿਆਨਤ ਅਤੇ ਗੰਭੀਰ ਭ੍ਰਿਸ਼ਟਾਚਾਰ ਦੇ ਦੋਸ਼ਾਂ ਦਾ ਮੁਕੱਦਮਾ ਚਲਾਇਆ ਜਾਵੇ, ਜਿਸ ਦਾ ਕੋਈ ਉਤਰ ਲਾਲਾ ਜੀ ਨੇ ਨਾ ਦਿਤਾ। ਪਰ ਇਹ ਨੋਟਿਸ ਲਾਲਾ ਜੀ ਨੂੰ ਅੰਦਰੋ ਅੰਦਰੀ ਘੁਣ ਵਾਂਗੂ ਖਾ ਗਿਆ ਅਤੇ ੧੭ ਨਵੰਬਰ, ਸੰਨ ੧੯੨੮ ਨੂੰ 'ਪੰਜਾਬ ਕੇਸਰੀ' ਲਾਲਾ ਜੀ ਦੀ, ਦਿਲ ਦੀ ਧਾਪ ਬੰਦ ਹੋਣ ਕਾਰਨ, ਮ੍ਰਿਤੂ ਹੋ ਗਈ। ਇਸ ਤਰ੍ਹਾਂ ਅਕਾਸ਼ ਵੇਲ ਦੇ ਫੁੱਲਾਂ ਨੂੰ ਫੱਲ ਲੱਗੇ ਤੇ ਬਾਂਝ ਵਿਧਵਾ ਦੇ ਸਪੁੱਤਰ ਦਾ ਵਿਵਾਹ ਸੰਸਕਾਰ ਹੋਇਆ। ਲਾਲਾ ਜੀ ਦੀ ਮ੍ਰਿਤੂ ਪਿਛੋਂ, ਜਦੋਂ ਉਨ੍ਹਾਂ ਦੀ ਅੰਤਮ ਵਸੀਅਤ ਖੋਹਲ ਕੇ ਪੜ੍ਹੀ ਗਈ, ਤਾਂ ਉਸ ਵਿਚ ਲਿਖਿਆ ਹੋਇਆ ਸੀ ਕਿ 'ਨਾ ਤਾਂ ਕੋਈ ਰੱਬ ਤੇ ਪਰਮਾਤਮਾਂ ਹੈ ਅਤੇ ਨਾ ਹੀ ਕਿਸੇ ਧਰਮ, ਅਸੂਲ, ਸਭਿਆਚਾਰ ਦਾ ਸੰਸਾਰ ਦੀ ਤਾਰੀਖ ਵਿਚ ਵਜੂਦ ਹੈ'। ਇਕ ਕਾਂਗਰਸੀ ਦੇਵੀ ਨੇਤਾ, ਸਰਲਾ ਦੇਵੀ ਚੌਧਰੀ, ਇਸ ਸਮੇਂ ਲਾਹੌਰ ਪਧਾਰੀ ਤੇ ਇਹ ਬਿਆਨ ਅਖ਼ਬਾਰਾਂ ਵਿਚ ਛਪਵਾ ਕੇ, ਮੁੜਦੇ ਪੈਰੀਂ ਆਪਣੇ ਸੁਹਰੇ ਘਰ, ਕਲਕੱਤੇ ਚਲੀ ਗਈ :

"ਲਾਲਾ ਜੀ ਨੂੰ ਦੁਸ਼ਟ ਸਕਾਟ ਫ਼ਿਰੰਗੀ ਨੇ ਡਾਂਗਾਂ ਮਾਰ ਕੇ ਕਤਲ ਕਰ ਦਿਤਾ ਹੈ। ਕੀ ਪੰਜਾਬ ਦਾ ਮਰਦਾਊਪੁਣਾ ਬਿਲਕੁਲ ਨਿਪੁਸੰਕ ਬਣ ਚੁਕਾ ਹੈ ?"

ਸ੍ਰੀ ਮਤੀ ਜੀ ਤਾਂ ਇਹ ਪ੍ਰਸ਼ਨ ਕਰ ਕੇ ਸੋਨ ਸੁਨਹਿਰੀ ਬੰਗਾਲੇ ਦੇਸ਼ ਪਹੁੰਚ ਗਏ ਤੇ ਪੰਜਾਬ ਦਾ ਮਰਦਊਪੁਣਾ, ਬਾਲ ਭਗਤ ਸਿੰਘ, ਜਿਸ ਨੂੰ ਕਿ ਨੈਸ਼ਨਿਲਿਸਟ ਸਿੱਖੀ, ਆਪਣੇ ਚਾਚੇ ਅਜੀਤ ਸਿੰਘ ਕੋਲੋਂ, ਤੇ ਦੇਸ਼ ਭਗਤੀ ਆਪਣੇ ਪਿਤਾ, ਸਿ: ਕਿਸ਼ਨ ਸਿੰਘ ਕੋਲੋਂ, ਵਿਰਸੇ ਵਿਚ ਮਿਲੀ ਸੀ, ਦੇ ਸਰਲ ਹਿਰਦੇ ਵਿਚ ਪ੍ਰਜੁਵਲ ਹੋ ਉਠਿਆ। ਥੋਹੜਾ

ਸਮਾਂ ਹੀ ਬੀਤਿਆ ਸੀ ਤੇ ਦਸੰਬਰ ਦੇ ਅੰਤ ਦੇ ਦਿਨ ਸਨ, ਕਿ ਮੈਂ ਤੇ ਕੁਝ ਹੋਰ ਵਿਦਿਆਰਥੀ, ਗਵਰਨਮੈਂਟ ਕਾਲਜ ਦੇ ਨੀਊ ਹੋਸਟਲ' ਦੀ ਧੁਰ ਛੱਤ ਉਤੇ ਬੈਠੇ ਪੜ੍ਹ ਰਹੇ ਸੀ, ਯਾ ਪੜ੍ਹਨ ਦਾ ਬਹਾਨਾ ਬਣਾ ਕੇ, ਹੇਠਾਂ ਚੌਕ ਵਿਚ, ਜਿਥੇ ਕਿ ਡੀ. ਏ. ਵੀ. ਕਾਲਜ ਦਾ ਖੂੰਜਾ ਲਗਦਾ ਸੀ ਅਤੇ ਜਿਸ ਦੇ ਸਾਹਮਣੇ ਡਿਸਟ੍ਰਿਕਟ ਪੁਲਿਸ ਦਾ ਦਫਤਰ ਸੀ, ਲੋਕਾਂ, ਮੋਟਰਾਂ, ਟਾਂਗਿਆਂ ਦੀ ਆਵਾਜਾਈ ਦੇਖ ਰਹੇ ਸੀ, ਕਿ ਠਾਹ ਠਾਹ ਦੋ ਗੋਲੀਆਂ ਚਲੀਆਂ ਤਾਂ ਪੁਲੀਸ ਦੇ ਦਫਤਰੋਂ ਇਕ ਅੰਗ੍ਰੇਜ਼ ਨਿਕਲ ਕੇ, ਆਪਣੇ ਮੋਟਰਸਾਈਕਲ ਉਤੇ ਚੜ੍ਹਨ ਲੱਗਾ, ਮਰ ਕੇ ਭੋਇੰ ਡਿੱਗਾ। ਇਤਨੇ ਨੂੰ ਰੌਲਾ ਗੌਲਾ ਢੇਰ ਪੈ ਗਿਆ ਤੇ ਸਾਰਾ ਚੌਕ ਲੋਕਾਂ ਨਾਲ ਤੇ ਪੁਲੀਸ ਨਾਲ ਭਰ ਗਿਆ।

ਇਉਂ ਭਗਤ ਸਿੰਘ ਨੇ, ਯਾ ਉਸ ਦੇ ਕਿਸੇ ਸਾਥੀ ਨੇ ਸਾਂਡਰਸ ਨੂੰ ਸਕਾਟ ਦੇ ਭੁਲੇਖੇ ਕਤਲ ਕਰ ਦਿਤਾ ਅਤੇ ਚੰਨਣ ਨੂੰ ਇਸ ਅਪਰਾਧ ਵਿਚ ਕਿ ਉਸ ਨੇ ਆਪਣੇ ਸਾਥੀ ਅਫਸਰ ਦੇ ਕਾਤਲ ਨੂੰ ਫੜਨ ਦਾ ਜਤਨ ਕਰਮ ਦੀ ਧਰਮ-ਪਾਲਣਾ ਕਿਉਂ ਕੀਤੀ।

ਦੂਜੇ ਦਿਨ ਮੈਨੂੰ ਤੇ ਬਾਕੀ ਮੁੰਡਿਆਂ ਨੂੰ ਇਸ ਘਟਨਾ ਬਾਰੇ ਪੁਛਿਆ ਗਿਆ ਤਾਂ ਮੈਂ ਜੋ ਦੇਖਿਆ ਸੀ, ਉਹ ਤਾਂ ਦੱਸ ਦਿਤਾ, ਪਰ ਜਦੋਂ ਮੈਨੂੰ ਭਗਤ ਸਿੰਘ ਨੂੰ ਸ਼ਨਾਖ਼ਤ ਕਰਨ ਦਾ ਸੁਝਾਅ ਦਿਤਾ ਗਿਆ ਤੇ ਲਾਲਚ ਵੀ, ਤਾਂ ਮੈਂ ਸਾਫ ਇਨਕਾਰ ਕਰ ਦਿਤਾ। ਮੈਂ ਭਗਤ ਸਿੰਘ ਨੂੰ ਪਹਿਲਾਂ ਹੀ ਜਾਣਦਾ ਸੀ ਅਤੇ ਇਹ ਗੱਲ ਦੋ ਵਰ੍ਹੇ ਪਿਛੋਂ, ਜਦੋਂ ਮੈਂ ਆਈ. ਸੀ. ਐਸ. ਦੇ ਮੁਕਾਬਲੇ ਵਿਚ ਕਾਮਯਾਬ ਹੋਇਆ, ਤਾਂ ਮੇਰੇ ਬਰਖ਼ਿਲਾਫ਼ ਸਾਹਮਣੇ ਲਿਆਂਦੀ ਗਈ। ਪਰ ਅਜੇ ਦੇਸ਼ ਉਤੇ ਵਿਦੇਸ਼ੀ ਫ਼ਿਰੰਗੀਆਂ ਦਾ ਰਾਜ ਪਹਿਰਾ ਸੀ ਤੇ ਬਿਨਾਂ ਸੋਚੇ ਵਿਚਾਰੇ, ਦੂਸ਼ਨ ਰੁਚੀਆਂ ਨੂੰ ਰਾਜਸੱਤਾ ਦਾ ਇਕੋ ਇਕ ਸਹਾਰਾ ਮੰਨ ਕੇ, ਧੱਕਾ ਤੇ ਅਨਿਆ ਕਰਨ ਤੋਂ ਉਹ ਲੋਕ ਸੰਕੋਚ ਕਰਦੇ ਸਨ।

ਭਗਤ ਸਿੰਘ ਤੇ ਉਸ ਦੇ ਸਾਥੀਆਂ ਉਤੇ ਕਤਲ ਦਾ ਮੁਕੱਦਮਾ ਚਲਿਆ ਤਾਂ ਉਸ ਨੇ ਬਹੁਤ ਹੌਸਲਾ ਰੱਖਿਆ ਤੇ ਅੰਤ ਫਾਂਸੀ ਚੜ੍ਹਨ ਤਕ, ਉਹ ਹਠ ਵਿਚ ਰਿਹਾ। ਸਰਕਾਰ ਨੇ ਉਸ ਦੀ ਇਹ ਅੰਤਮ ਇੱਛਾ, ਕਿ ਉਸ ਨੂੰ ਫਾਂਸੀ ਲੱਗਣ ਤੋਂ ਪਹਿਲਾਂ, ਜੋ ਕਿ ਉਸ ਸਮੇਂ ਲਾਹੌਰ ਜੇਹਲ ਵਿਚੋਂ ਛੁੱਟਣ ਵਾਲੇ ਸਨ, ਦੀ ਜਥੇਦਾਰੀ ਵਿਚ ਪੰਜਾਂ ਪਿਆਰਿਆਂ ਰਾਹੀਂ ਅੰਮ੍ਰਿਤ ਛਕਣ ਦਿਤਾ ਜਾਵੇ, ਅੰਗ੍ਰੇਜ਼ੀ ਸਰਕਾਰ ਨੇ, ਕੋਈ ਨੀਤੀ ਵਿਚਾਰ ਕੇ ਪੂਰੀ ਨਾ ਹੋਣ ਦਿਤੀ।

ਇਥੇ ਇਹ ਗੱਲ ਵਰਨਣ ਯੋਗ ਹੈ ਕਿਉਂਕਿ ਹੁਣ ਰਾਜਸੀ ਹਿੰਦੂਆਂ ਨੇ ਭਗਤ ਸਿੰਘ ਦੀ ਧਾਰਮਕ ਵਿਚਾਰਧਾਰਾ ਅਤੇ ਉਸ ਦੇ ਸਰੀਰਕ ਰੂਪ ਨੂੰ ਹੋਰ ਦਾ ਹੋਰ, ਸਿੱਖੀ ਤੋਂ ਉੱਕਾ ਉਪ੍ਰਾਮ, ਰੰਗ ਦਿਤਾ ਹੈ ਭਾਵੇਂ ਕਿ ਆਪਣੇ ਅੰਤ ਸਮੇਂ ਤਕ, ਜਿਹੜੇ ਪੱਤਰ ਉਹ ਆਪਣੇ ਘਰ ਸਾਕਾਂ ਸਬੰਧੀਆਂ ਨੂੰ ਭੇਜਦਾ ਰਿਹਾ, ਉਹ ਸਾਰੇ "ੴ" ਨਾਲ ਆਰੰਭ ਹੁੰਦੇ ਹਨ ਅਤੇ "ਸਤਿ ਸ੍ਰੀ ਅਕਾਲ" ਨਾਲ ਅੰਤ।

ਕੀ ਭਗਤ ਸਿੰਘ ਨੂੰ, ਆਪਣੇ ਅੰਤਲੇ ਦਿਨਾਂ ਵਿਚ, ਇਹ ਗਿਆਨ ਹੋ ਗਿਆ ਸੀ ਕਿ ਉਸ ਨੇ ਸਾਂਡਰਸ ਤੇ ਚੰਨਣ ਸਿੰਘ ਦਾ ਕਤਲ ਕਰ ਕੇ, ਸਿੱਖ ਧਰਮ ਤੇ ਸਿੱਖ ਕੀਮਤਾਂ ਦ ਸ਼ੋਧ ਕੀਤਾ ਹੈ? ਕੀ ਉਹ ਸਮਝ ਗਿਆ ਸੀ ਕਿ ਬੇ-ਗੁਨਾਹ ਆਦਮੀ ਨੂੰ, ਬਿਨਾਂ ਵੰਗਾਰਨ ਦੇ, ਅਗਿਆਤ ਰੀਤ ਨਾਲ ਮਾਰਨਾ, ਸਿੱਖੀ ਸ਼ੌਰਯ ਤੇ ਸ਼ਿੰਘ-ਧਰਮ ਦੇ ਵਿਰੁਧ ਹੈ? ਕੀ ਉਸ ਨੂੰ ਬੋਧ ਹੋ ਗਿਆ ਸੀ ਕਿ ਜੋ ਕਾਰਾ ਉਸ ਨੇ ਕੀਤਾ ਹੈ, ਉਸ ਦੀ ਸਿਧਾਂਤਕ ਤਰਕ-ਸਿੱਧੀ, ਘੋਰ ਵਾਮ ਸਾਕਤ ਮਤ ਦੇ, ਕਾਲੀਮਾਤਾ ਨੂੰ ਪ੍ਰਸੰਨ-ਕਰੂ ਮਨੁਸ਼ਮੇਧ ਕਰਮ ਕਾਂਡਾਂ ਵਿਚ ਤਾਂ ਹੈ, ਪਰ ਸਿੱਖੀ ਵਿਚ ਕਦਾਚਿਤ ਨਹੀਂ? ਭਗਤ ਸਿੰਘ ਦਾ ਅੰਤਮ ਦਿਨਾਂ ਵਿਚ ਅੰਮ੍ਰਿਤ ਛਕ ਕੇ, ਆਪਣੇ ਪਿਉ ਤੇ ਚਾਚੇ ਦੇ ਕਿਰਦਾਰ, ਸੰਸਕਾਰਾਂ ਨੂੰ ਬਹੁਤੀ ਗੌਰਵਤਾ ਨਾ ਦੇ ਕੇ, ਆਪਣੇ ਪ੍ਰਾਚੀਨ ਪੂਰਵਜਾਂ ਨਾਲ ਆਪਣੇ ਪੱਕੇ ਸਬੰਧ ਸਥਾਪਤ ਕਰਨ ਦੀ ਤੀਬਰ ਇੱਛਾ ਤੋਂ ਇਹੋ ਅਨੁਮਾਨ ਲਗਦਾ ਹੈ ਕਿ ਇਹ ਪ੍ਰਸ਼ਨ ਉਸ ਦੀ ਆਤਮਾ ਵਿਚ ਗੂੜ੍ਹ ਸਮੱਸਿਆ ਦਾ ਰੂਪ ਧਾਰਨ ਕਰ ਚੁਕੇ ਸਨ। ਇਨ੍ਹਾਂ ਪ੍ਰਸ਼ਨਾਂ ਦਾ ਕਤਈ ਤੇ ਸਪੱਸ਼ਟ ਉਤਰ ਹੀ ਉਹ ਆਪਣੇ ਦੇਸ਼ ਵਾਸੀਆਂ ਨੂੰ, ਅੰਮ੍ਰਿਤ ਛੱਕ ਕੇ ਦੇਣਾ ਚਾਹੁੰਦਾ ਸੀ, ਜਿਹੜਾ ਉਤਰ ਕ੍ਰਿ ਉਸ ਨੂੰ ਅੰਗ੍ਰੇਜ਼ ਨੌਕਰਸ਼ਾਹੀ ਨੇ, ਇਹ ਨੀਤੀ ਵਿਚਾਰ ਕੇ ਨਾ ਦੇਣ ਦਿਤਾ ਕਿ ਕਿਤੇ ਬਹੁਤ ਸਾਰੇ ਸਿੱਖ ਸਾਕਤ ਮਤ ਦੇ ਮਨੁਸ਼ਮੇਧ ਸਿਧਾਂਤ ਨੂੰ ਹੀ ਸਿੱਖੀ ਦਾ ਅੰਗ ਨਾ ਸਮਝਣ ਲਗ ਜਾਣ, ਜਿਵੇਂ ਕਿ ਪਹਿਲਾਂ, ਅਮ੍ਰੀਕਾ,ਕੈਨੇਡਾ, ਵਿਚ ਵਸਦੇ ਸਿੱਖ, ਨਵੀਲ ਸਾਕਤ ਮਤ ਆਧਾਰਤ ਰਾਸ਼ਟਰਵਾਦ ਨੂੰ ਸ਼ੁੱਧ ਸਿੱਖ ਸਿਧਾਂਤ ਮੰਨਣ ਲੱਗ ਪਏ ਸਨ ਤੇ ਜਿਵੇਂ ਕੁਝ ਆਪਹੁਦਰੇ ਮਨਮੁੱਖ ਸਿੱਖ ਮਾਰਕਸਵਾਦ ਨੂੰ ਸਿੱਖੀ ਅਨੁਕੂਲ ਮੰਨਦੇ ਹਨ, ਤੇ ਇਉਂ ਬੰਗਾਲ ਵਾਂਗਰ, ਪੰਜਾਬ ਵਿਚ ਵੀ ਅੰਗ੍ਰੇਜ਼ਾਂ ਦੇ ਮੁਸਲਮਾਨਾਂ ਦਾ ਖ਼ੂਨ ਕਰਨਾ, ਸਿੱਖ ਧਾਰਮਕ ਲਹਿਰ

ਦਾ ਰੂਪ ਧਾਰਨ ਨਾ ਕਰ ਲਵੇ। ਪਰ ਜੋ ਗੱਲਬਾਤ, ਭਾਈ ਰਣਧੀਰ ਸਿੰਘ ਜੀ ਨਾਲ, ਭਗਤ ਸਿੰਘ ਦੀਆਂ, ਇਨ੍ਹਾਂ ਅੰਤਲੇ ਦਿਨਾਂ ਵਿਚ ਹੋਈਆਂ ਦਸੀਆਂ ਜਾਂਦੀਆਂ ਹਨ, ਉਨ੍ਹਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਭਗਤ ਸਿੰਘ ਨੈਸ਼ਨਲਿਸਟ ਸਿੱਖੀ, ਤੇ ਨਿਰੋਲ ਗੁਰੂਆਂ ਦੀ ਸਿੱਖੀ, ਦੇ ਅੰਤਰ ਦੀ ਰੂਪ-ਰੇਖਾ ਪਛਾਣ ਗਿਆ ਸੀ ਅਤੇ ਅੰਤਮ ਇੱਛਾ ਜੋ ਉਸ ਨੇ ਇਹ ਦੱਸੀ ਕਿ ਉਸ ਦਾ ਦਾਹ ਸੰਸਕਾਰ ਸਿੱਧ ਧਰਮ ਅਨੁਸਾਰ ਹੀ ਹੋਵੇ, ਉਹ ਇਸੇ ਗੱਲ ਦਾ ਸੂਚਕ ਹੈ।

ਸਾਡੇ ਕੁਝ ਦੇਸ਼ ਵਾਸੀ, ਭਗਤ ਸਿੰਘ ਨੂੰ "ਸ਼ਹੀਦੇ ਆਜ਼ਮ" ਕਹਿੰਦੇ ਹਨ, ਪਰੰਤੂ ਭਗਤ ਸਿੰਘ ਨੂੰ "ਸ਼ਹੀਦ" ਕਹਿਣਾ ਹੀ, ਬਿਲਕੁਲ ਅਯੋਗ ਤੇ ਅਗਿਆਨ-ਆਸ਼੍ਰਿਤ ਹੈ, "ਸ਼ਹੀਦੇ-ਆਜ਼ਮ" ਹੋਣਾਂ ਤਾਂ ਬੜੇ ਦੂਰ ਦੀ ਗੱਲ ਹੈ। "ਸ਼ਹੀਦ" ਪਦ ਪਦਵੀ ਦੋ ਲਕਸ਼ਣਾਂ ਉਤੇ ਆਧਾਰਤ ਹੈ, (੧) ਮ੍ਰਿਤੂ ਪ੍ਰਾਪਤ ਕਰਨ ਵਾਲਾ ਆਪਣੇ ਕਿਸੇ ਦ੍ਰਿੜ ਧਾਰਮਕ ਨਿਸ਼ਚੇ, ਵਿਸ਼੍ਰਾਸ਼, ਈਮਾਨ, ਅਕੀਦੇ ਦੀ ਕਤਈ ਗਵਾਹੀ ਆਪਣੀ ਜਾਨ ਵਾਰ ਕੇ ਦੇਣ ਲਈ ਤਤਪਰ ਹੋਵੇ ਅਤੇ (੨) ਮ੍ਰਿਤੂ ਪ੍ਰਾਪਤ ਕਰਨ ਤੋਂ ਪਹਿਲਾਂ ਉਸ ਨੂੰ ਆਪਣੇ ਵਿਸ਼ਵਾਸ ਦਾ ਅਕੀਦਾ ਤਿਆਗ ਕੇ, ਜਾਨ ਬਚਾਉਣ ਦੀ ਖੁਲ੍ਹ ਹੋਵੇ। ਜਿਥੇ ਇਹ ਦੋਵੇਂ ਲਕਸ਼ਣ ਪੂਰਨ ਤੌਰ ਤੇ ਲਾਗੂ ਨਾ ਹੁੰਦੇ ਹੋਣ, ਉਥੇ 'ਸ਼ਹੀਦ' ਦੀ ਗੱਲ ਕਰਨਾ ਨਿਰਮੂਲ ਹੈ, ਕੁਰਬਾਨੀ ਭਾਵੇਂ ਕਿਤਨੀ ਵੀ ਵੱਡੀ, ਕਿਤਨੇ ਵੀ ਮਹਾਨ ਮੰਤਵ ਲਈ, ਕਿਤਨੀ ਵੀ ਦਲੇਰੀ ਨਾਲ ਕਿਉਂ ਨਾ ਦਿਤੀ ਗਈ ਹੋਵੇ। ਭਗਤ ਸਿੰਘ ਦੇ ਮਾਮਲੇ ਵਿਚ, ਇਹ ਦੋਵੇਂ ਲੱਛਣ, ਉਸ ਨੂੰ 'ਸ਼ਹੀਦ' ਮੰਨਣ ਦੇ ਰਾਹ ਵਿਚ ਰੁਕਾਵਟ ਹਨ। ਉਸ ਨੂੰ ਸ਼ਹੀਦ ਕਹਿਣ ਦੇ ਦੋ ਯਾ ਤਿੰਨ ਕਾਰਨ ਹੀ ਹੋ ਸਕਦੇ ਹਨ। ਇਕ ਤਾਂ ਇਹ ਕਿ ਉਸ ਦਾ ਚਰਿਤਰ, ਦਲੇਰੀ ਵਾਲਾ ਤੇ ਨਿਰਭੈਤਾ ਪੂਰਨ ਸੀ। ਦਲੇਰੀ ਅਤੇ ਨਿਰਭੈਤਾ ਦੇ ਗੁਣ, ਭਾਵੇਂ ਉਨ੍ਹਾਂ ਦਾ ਪ੍ਰਯੋਗ ਠੀਕ ਨਾ ਵੀ ਹੋਇਆ ਹੋਵੇ ਯਾ ਆਯੋਗ ਹੀ ਕਿਉਂ ਨਾ ਹੋਇਆ ਹੋਵੇ, ਆਮ ਲੋਕਾਂ ਦੀ ਪ੍ਰਸੰਸਾ ਦਾ ਪਾਤਰ ਬਣ ਜਾਂਦੇ ਹਨ। ਦੂਜਾ ਕਾਰਨ ਸਪਸ਼ਟ ਇਹੋ ਜਾਪਦਾ ਹੈ, ਕਿ ਉਸ ਨੇ ਸਾਂਡਰਸ ਅਤੇ ਉਸ ਨੂੰ ਬਚਾਉਣ ਵਾਲੇ ਸਿੱਖ ਨੂੰ, ਮਾਰ ਕੇ, ਕਾਲੀ ਮਾਤਾ ਜੋ ਕਿ ਆਧੁਨਿਕ ਰਾਸ਼ਟਰਵਾਦੀ ਹਿੰਦੂਆਂ ਦੇ ਵਿਚਾਰ ਵਿਚ, ਭਾਰਤ ਮਾਤਾ ਦਾ ਹੀ ਅਧਿਯਾਤਮਕ ਰੂਪ ਹੈ, ਦੀ ਪ੍ਰਸੰਸਾ ਪ੍ਰਾਪਤ ਕੀਤੀ ਹੈ। ਤੀਜਾ ਤੇ ਸਭ ਤੋਂ ਵੱਧ ਪ੍ਰਬਲ ਕਾਰਨ ਇਹ ਵੀ ਹੋ ਸਕਦਾ ਹੈ ਕਿ ਕਤਲ ਕਰਨ ਪਿਛੋਂ, ਲਾਹੌਰ ਭੇਸ ਵਟਾ ਕੇ ਨੱਸ ਜਾਣ ਦੇ ਇਰਾਦੇ ਨਾਲ, ਸਿੱਖੀ ਦੇ ਚਿੰਨ੍ਹ, ਪਵਿੱਤਰ ਕੇਸ, ਉਸ ਨੇ ਕਤਲ ਕਰਵਾ ਦਿਤੇ ਸਨ, ਜਿਸ ਨੀਚ ਕਰਮ ਨੂੰ ਕਿ ਸਾਡੇ ਹਿੰਦੂ ਭਾਈਆਂ ਦਾ ਇਕ ਵਰਗ ਮੁੱਢ ਤੋਂ ਹੀ ਵੱਡਾ ਪ੍ਰਸੰਸਾ-ਜਨਕ ਤੇ ਪੁਨੱਯ ਕਰਮ ਸਮਝਦਾ ਰਿਹਾ ਹੈ। ਸਰਕਾਰ ਹਿੰਦ ਦੇ ਸੀ.ਆਈ.ਡੀ. ਦੇ ਪ੍ਰਮੁੱਖ, ਮਿਸਟਰ ਡੀ. ਪੈਟਰੀ (D. Petrie) ਅਸਿਸਟੈਂਟ ਡਾਇਰੈਕਟਰ ਕ੍ਰਿਮੀਨਲ ਇੰਟੈਲੀਜੈਂਟਸ, ਗਵਰਨਮੈਂਟ ਆਫ਼ ਇੰਡੀਆ ਦੀ ਮਿਤੀ ੧੧ ਅਗਸਤ, ਸੰਨ ੧੯੧੧ ਦੀ ਖ਼ੁਫੀਆ ਰੀਪੋਰਟ "ਸਿੱਖ ਰਾਜਨੀਤੀ ਦੇ ਉਤਰਾ ਚੜ੍ਹਾਅ, ਸੰਨ ੧੯੦੦-੧੯੧੧" ਦੇ ਵਿਸ਼ੇ ਉਤੇ 'ਨੈਸ਼ਨਲ ਆਰਕਾਈਵਜ਼' ਦਿੱਲੀ ਵਿਚ ਸਾਂਭੀ ਪਈ ਹੈ, ਜਿਸ ਦੇ ਪੈਰਾ ੬ ਵਿਚ ਲਿਖਿਆ ਹੋਇਆ ਹੈ:

"ਹਿੰਦੂ ਮਤ ਮੁੱਢ ਤੋਂ ਹੀ ਸਿੱਖੀ ਦਾ ਸ਼ਤਰੂ ਚਲਿਆ ਆਉਂਦਾ ਹੈ, ਕਿਉਂ ਜੋ ਸਿੱਖ ਗੁਰੂਆਂ ਨੇ ਜਾਤਪਾਤ, ਜੋ ਕਿ ਬ੍ਰਾਹਮਣੀ ਮਤ ਦਾ ਆਧਾਰ ਸ਼ਿਲਾ ਹੈ, ਦੀ ਭਰਪੂਰ ਤੇ ਸਫ਼ਲ ਮੁਖ਼ਾਲਫ਼ਤ ਕੀਤੀ ਹੈ। ਇਸ ਕਾਰਨ ਹਿੰਦੂਆਂ ਦੀ ਇਹ ਨਿਸ਼ਚਿਤ ਨੀਤੀ ਚਲੀ ਆਉਂਦੀ ਹੈ ਕਿ ਸਿੱਖ ਧਰਮ ਦਾ ਵਿਨਾਸ਼ ਕੀਤਾ ਜਾਵੇ। ਉਹ ਆਪਣੇ ਬੱਚਿਆਂ ਨੂੰ ਸਿੱਖੀ ਗ੍ਰਹਿਣ ਕਰਨੋਂ ਵੀ ਰੋਕਦੇ ਹਨ ਅਤੇ ਸਿੱਖ ਮਾਪਿਆਂ ਦੇ ਬੱਚਿਆਂ ਨੂੰ ਅੰਮ੍ਰਿਤ ਛੱਕ ਕੇ ਤਿਆਰ-ਬਰ-ਤਿਆਰ ਖ਼ਾਲਸਾ ਬਣਨੋਂ ਵੀ ਰੋਕਦੇ ਹਨ। ਜਿਹੜੇ ਸਿੱਖੀ ਗ੍ਰਹਿਣ ਕਰ ਚੁਕੇ ਹਨ, ਅਤੇ ਜੋ ਅੰਮ੍ਰਿਤਧਾਰੀ ਸਿੰਘ ਹੈਣ, ਉਨ੍ਹਾਂ ਨੂੰ ਹਿੰਦੂ ਮਤ ਨੇ ਬੁੱਧਮਤ ਦਾ ਗਲਾ ਘੁਟ ਕੇ ਉਸ ਨੂੰ ਮਾਰ ਮੁਕਾਇਆ ਹੈ ਅਤੇ ਹਿੰਦੂ ਸਿੱਖਾਂ ਨੂੰ ਵਿਨਾਸ਼ ਕਰਨ ਵਿਚ ਬਹੁਤ ਹੱਦ ਤਕ ਸਫ਼ਲ ਹੋ ਚੁੱਕੇ ਹਨ।"

ਭਾਈ ਰਣਧੀਰ ਸਿੰਘ ਦੀਆ "ਜੇਲ੍ਹ ਚਿੱਠੀਆਂ" ਅਨੁਸਾਰ, ਸਰਦਾਰ ਭਗਤ ਸਿੰਘ ਨੇ ਮੰਨ ਲ਼ਿਆ ਸੀ ਕਿ ਉਸ ਨੇ ਆਪਣੀ ਗ੍ਰਿਫ਼ਤਾਰੀ ਪਿਛੋਂ ਵੀ ਸਿੱਖੀ ਦਾ ਨਿਸ਼ਾਨ, ਪਵਿੱਤਰ ਕੇਸ, ਇਸ ਕਰ ਕੇ ਦੋਬਾਰਾ ਨਹੀਂ ਸੀ ਰੱਖੇ ਕਿ ਕਿਤੇ ਹਿੰਦੂ ਪ੍ਰੈਸ ਭਗਤ ਸਿੰਘ ਦੀ ਕੁਰਬਾਨੀ ਅੱਖੋਂ ਓਹਲੇ ਕਰ ਕੇ, ਮਿੱਟੀ ਘੱਟੇ ਵਿਚ ਹੀ ਨਾ ਰੋਲ ਦੇਵੇ ਜਿਵੇਂ ਕਿ ਹੋਰ ਅਨੇਕ ਸਿੱਖ ਦੇਸ਼ ਭਗਤਾਂ ਬਾਰੇ ਹੋਇਆ। ('ਸਾਚੀ ਸਾਖੀ' ਪੁਸਤਕ 'ਚੋਂ)

(ਸਪੋਕਸਮੈਨ, ਪੰਨੇ ੨੯-੩੦, ਅਕਤੂਬਰ, ੨੦੦੦ ਚੋਂ ਧੰਨਵਾਦ ਸਹਿਤ)

ਖ਼

# ਭਗਤ ਸਿੰਘ ਤੇ ਲਾਲਾ ਲਾਜਪਤ ਰਾਏ ਸਬੰਧੀ

ਅਸੀ ਉਨ੍ਹਾਂ ਲੋਕਾਂ ਨਾਲ ਬਿਲਕੁਲ ਸਹਿਮਤ ਹਾਂ ਜਿਹੜੇ ਇਹ ਕਹਿੰਦੇ ਹਨ ਕਿ ਭਗਤ ਸਿੰਘ ਦੀ ਸ਼ਹੀਦ ਹੋਣ ਜਾਂ ਨਾ ਹੋਣ ਬਾਰੇ ਇਸ ਵੇਲੇ ਬਹਿਸ ਨਹੀਂ ਸੀ ਛਿੜਨੀ ਚਾਹੀਦੀ। ਪਰ ਦੋਸ਼ ਕਿਸੇ ਦਾ ਵੀ ਹੋਵੇ, ਇਹ ਬਹਿਸ ਛਿੜ ਹੀ ਗਈ। ਸ: ਕਪੂਰ ਸਿੰਘ ਦੀ ਜਿਸ ਪੁਸਤਕ 'ਸਾਚੀ ਸਾਖੀ' ਦੀ ਲਿਖਤ ਨੂੰ ਲੈ ਕੇ ਬਹਿਸ ਛਿੜੀ ਹੈ, ਉਹ ਕੋਈ ਨਵੀਂ ਪੁਸਤਕ ਨਹੀਂ ਅਤੇ ਉਸ ਵਿਚ ਜੋ ਕੁੱਝ ਸ: ਕਪੂਰ ਸਿੰਘ ਨੇ ਭਗਤ ਸਿੰਘ, ਲਾਲਾ ਲਾਜਪਤ ਰਾਏ ਬਾਰੇ ਲਿਖਿਆ ਹੈ, ਉਸ ਤੋਂ ਵੀ ਹਰ ਕੋਈ ਜਾਣੂ ਸੀ। ਬਹਿਸ ਮਾਸਟਰ ਤਾਰਾ ਸਿੰਘ ਬਾਰੇ ਸ: ਕਪੂਰ ਸਿੰਘ ਦੀਆਂ ਟਿਪਣੀਆਂ ਤੋਂ ਸ਼ੁਰੂ ਹੋਈ ਤੇ ਕਿਥੇ ਦੀ ਕਿਥੇ ਜਾ ਪੁੱਜੀ। ਖ਼ੈਰ ਭਗਤ ਸਿੰਘ ਅਤੇ ਲਾਲਾ ਲਾਜਪਤ ਰਾਏ ਸਬੰਧੀ ਬਹਿਸ ਕਿਉਂਕਿ ਸ਼ੁਰੂ ਹੋ ਗਈ, ਇਸ ਲਈ 'ਸਪੋਕਸਮੈਨ' ਇਸ ਤੋਂ ਕਿਨਾਰਾਕਸ਼ੀ ਨਹੀਂ ਸੀ ਕਰ ਸਕਦਾ। ਅਸੀਂ ਉਹ ਸਾਰੀ ਜਾਣਕਾਰੀ ਇਸ ਅੰਕ ਵਿਚ ਪਾਠਕਾਂ ਦੇ ਸਾਹਮਣੇ ਰੱਖ ਦਿੱਤੀ ਹੈ ਜਿਸ ਨੂੰ ਪੜ੍ਹ ਕੇ ਉਹ ਆਪ ਫ਼ੈਸਲਾ ਕਰ ਸਕਣਗੇ ਕਿ ਸੱਚ ਕੀ ਹੈ।

ਇਸ ਦੌਰਾਨ ਇਕ ਖ਼ਾਸ ਨੁਕਤੇ ਵਲ ਵੀ ਅਸੀਂ ਆਪਣੇ ਪਾਠਕਾਂ ਦਾ ਧਿਆਨ ਦਿਵਾਉਣਾਂ ਚਾਹੁੰਦੇ ਹਾਂ। ਭਗਤ ਸਿੰਘ ਨੇ ਭਾਈ ਰਣਧੀਰ ਸਿੰਘ ਕੋਲ ਆਪ ਮੰਨਿਆ ਕਿ ਉਸ ਨੇ ਕੇਸ ਇਸ ਲਈ ਕਟਵਾਏ ਕਿਉਂਕਿ ਉਸ ਨੂੰ ਯਕੀਨ ਸੀ ਕਿ ਕੇਸਾਧਾਰੀ ਹੋਣ ਦੀ ਸੂਰਤ ਵਿਚ ਉਸ ਨੂੰ ਪੰਜਾਬ ਦਾ ਹਿੰਦੂ ਪ੍ਰੈੱਸ ਮਾਨਤਾ ਨਹੀਂ ਦੇਵੇਗਾ, ਜਿਵੇਂ ਕਿ ਇਸ ਨੇ ਕੁਰਬਾਨੀ ਕਰਨ ਵਾਲੇ ਦੂਜੇ ਸਿੱਖਾਂ ਨਾਲ ਕੀਤਾ ਸੀ। ਉਹ ਖ਼ਾਸ ਤੌਰ ਤੇ ਸ਼ਿਕਵਾ ਕਰਦਾ ਹੈ ਕਿ ਪੰਜਾਬ ਵਿਚ ਸਿੱਖ ਪ੍ਰੈਸ ਹੈ ਈ ਨਹੀਂ ਅਤੇ ਜਿਹੜਾ ਹੈ ਵੀ, ਉਹ ਹਿੰਦੂ ਪ੍ਰੈਸ ਦਾ ਮੁਕਾਬਲਾ ਕਰਨ ਦੀ ਸਮਰੱਥਾ ਨਹੀਂ ਰੱਖਦਾ। ਕੀ ਅੱਜ ਵੀ ਹਾਲਤ ਐਨ ਉਹੀ ਨਹੀਂ ? ਬੇਸ਼ੁਮਾਰ ਅਕਾਲੀ, ਬੱਬਰ ਅਕਾਲੀ, ਗ਼ਦਰੀ ਤੇ ਹੋਰ ਦੇਸ਼-ਭਗਤ ਹੋਏ ਹਨ ਜਿਨ੍ਹਾਂ ਦੇਸ਼ ਦੀ ਆਜ਼ਾਦੀ ਲਈ ਭਗਤ ਸਿੰਘ ਤੋਂ ਕਈ ਗੁਣਾਂ ਜ਼ਿਆਦਾ ਕੁਰਬਾਨੀਆਂ ਕੀਤੀਆਂ। ਪਰ 'ਸ਼ਹੀਦੇ ਆਜ਼ਮ' ਦੇ ਰੁਤਬੇ ਲਈ ਭਗਤ ਸਿੰਘ ਨੂੰ ਹੀ ਕਿਉਂ ਚੁਣਿਆ ਗਿਆ ? ਕੇਵਲ ਇਸ ਲਈ ਕਿ ਇਕ ਤਾਂ ਉਸ ਦਾ ਪ੍ਰਵਾਰ ਨੀਮ-ਆਰੀਆ ਸਮਾਜੀ ਬਣ ਚੁੱਕਾ ਸੀ, ਦੂਜਾ ਸਿੱਖ ਹੋ ਕੇ ਵੀ ਉਹ ਆਪਣੇ ਆਪ ਨੂੰ 'ਨਾਸਤਕ' ਕਹਿਣ ਲੱਗ ਪਿਆ ਸੀ ਤੇ ਤੀਜੇ, ਉਹ ਕੇਸਾਂ ਨੂੰ ਤਲਾਂਜਲੀ ਦੇਣ ਲਈ ਵੀ ਰਾਜ਼ੀ ਹੋ ਗਿਆ ਸੀ (ਉਸ ਵੇਲੇ ਕੇਸਾਂ ਨੂੰ ਤਿਆਗਣ ਵਾਲਾ ਸਿੱਖ ਕੋਈ ਲੱਖਾਂ 'ਚੋਂ ਇਕ ਹੀ ਨਿਕਲਦਾ ਸੀ) ਅਤੇ ਸਿੱਖੀ ਨਾਲ ਹੋਰ ਕਿਸੇ ਤਰ੍ਹਾਂ ਵੀ ਉਸ ਨੇ ਆਪਣੇ ਆਪ ਨੂੰ ਨਹੀਂ ਸੀ ਜੋੜਿਆ ਹੋਇਆ। ਇਨ੍ਹਾਂ ਸਾਰੀਆਂ ਗੱਲਾਂ ਕਰ ਕੇ ਪੰਜਾਬ ਦੇ ਹਿੰਦੂ ਪ੍ਰੈੱਸ ਨੇ ਉਸ ਨੂੰ ਦੂਜੇ ਕੁਰਬਾਨੀਆਂ ਕਰਨ ਵਾਲਿਆ ਨਾਲੋਂ ਕਿਤੇ ਵੱਧ ਮਹੱਤਤਾ ਦਿਤੀ ਅਤੇ ਅੰਤ ਕਮਿਊਨਿਸਟਾਂ ਨੇ ਉਸ ਦੇ ਨਾਂ ਨੂੰ ਆਪਣੇ ਮੰਤਵ ਲਈ ਵਰਤਣ ਲਗਿਆਂ ਵੀ ਝੂਠ ਨੂੰ ਏਨਾ ਜ਼ਿਆਦਾ ਮਿਲਾ ਦਿਤਾ ਕਿ ਸੱਚ ਹੇਠਾਂ ਦੱਬ ਗਿਆ ਤੇ ਝੂਠ ਉਪਰ ਆ ਗਿਆ। ਸ: ਕਪੂਰ ਸਿੰਘ ਨੇ ਅਪਣੀ ਪੁਸਤਕ ਵਿਚ ਭਗਤ ਸਿੰਘ ਬਾਰੇ ਜਿੰਨਾਂ ਕੁ ਸੱਚ ਹੈ, ਉਸ ਨੂੰ ਪੂਰੀ ਮਾਨਤਾ ਦਿਤੀ ਹੈ ਪਰ ਆਰੀਆ ਸਮਾਜੀਆਂ, ਕਮਿਊਨਿਸਟਾਂ ਤੇ ਪੰਜਾਬ ਦੇ ਹਿੰਦੂ ਪ੍ਰੈੱਸ ਵਲੋਂ ਸੱਚ ਵਿਚ ਰਲਾਏ ਗਏ ਖੋਟ ਨੂੰ ਜ਼ਰੂਰ ਨੰਗਿਆਂ ਕੀਤਾ।

ਪੰਜਾਬ ਬਾਰੇ ਪੂਰਨ ਸੱਚ ਨੂੰ ਲੱਭਣ ਦਾ ਯਤਨ ਕਰਾਂਗੇ ਤਾਂ ਪਤਾ ਚਲੇਗਾ ਕਿ ਪੰਜਾਬ ਵਿਚ ਸੱਚੇ ਸੁੱਚੇ ਲੋਕਾਂ ਨੂੰ ਪਿਛੇ ਧੱਕ ਕੇ, ਦੂਜੇ ਤੇ ਤੀਜੇ ਦਰਜੇ ਦੇ ਵਿਅਕਤੀਆਂ ਨੂੰ ਉਪਰ ਚੁਕਿਆ ਗਿਆ, ਪੰਜਾਬ ਦਾ ਅਰਬਾਂ ਖਰਬਾਂ ਦਾ ਪਾਣੀ ਮੁਫ਼ਤ ਵਿਚ ਖੋਹ ਲਿਆ ਗਿਆ, ਸਿੱਖਾਂ ਨਾਲ ਕੀਤੇ ਸਾਰੇ ਵਾਅਦੇ ਮਿੱਟੀ ਵਿਚ ਰੋਲ ਦਿਤੇ ਅਤੇ ੮੪ ਮਗਰੋਂ ਲੱਖਾਂ ਸਿੱਖਾਂ ਦਾ ਖ਼ੂਨ ਵਹਾ ਕੇ ਉਨ੍ਹਾਂ ਦਾ ਜ਼ਿਕਰ ਵੀ ਕਿਤੇ ਨਾ ਹੋਣ ਦਿਤਾ ਤਾਂ ਇਸ ਦੇ ਪਿੱਛੇ ਇਕ ਵੱਡਾ ਕਾਰਨ ਇਹੀ ਸੀ ਕਿ ਪੰਜਾਬ ਵਿਚ ਸਿੱਖਾਂ ਦਾ ਆਪਣਾ ਮਜ਼ਬੂਤ ਪ੍ਰੈੱਸ ਨਹੀਂ ਸੀ। ਅੱਜ ਸਾਡੇ ਹਾਕਮ 'ਅਕਾਲੀ' ਹੁੰਦੇ ਹੋਏ ਵੀ ਜੇ ਸਿੱਖੀ ਅਤੇ ਸਿੱਖਾਂ ਵਲੋਂ ਮੂੰਹ ਮੋੜ ਬੈਠੇ ਹਨ ਤਾਂ ਉਸ ਦਾ ਮੁੱਖ ਕਾਰਨ ਵੀ ਇਹੀ ਹੈ ਕਿ ਉਹ ਹਿੰਦੂ ਪ੍ਰੈੱਸ (ਜੋ ਪੰਜਾਬ ਵਿਚ ਛਾਇਆ ਹੋਇਆ ਹੈ) ਤੋਂ ਡਰਦੇ ਅਤੇ ਇਸ ਦਾ ਪ੍ਰਭਾਵ ਕਬੂਲ ਕਰਦੇ ਹਨ। ਸਿੱਖਾਂ ਦਾ ਨਿਰਪੱਖ, ਮਜ਼ਬੂਤ ਪ੍ਰੈੱਸ ਹੁੰਦਾ ਤਾਂ ਭਗਤ ਸਿੰਘ ਤੋਂ ਲੈ ਕੇ ਸ: ਪ੍ਰਕਾਸ਼ ਸਿੰਘ ਬਾਦਲ-ਤਕ, ਕਿਸੇ ਆਗੂ ਨੇ ਸਿੱਖੀ ਵਲੋਂ ਮੂੰਹ ਨਹੀਂ ਸੀ ਮੋੜਨਾ।......

(ਸਪੋਕਸਮੈਨ, ਪੰਨੇ ੧੧-੧੨, ਅਕਤੂਬਰ, ੨੦੦੦, ਚੋਂ ਧੰਨਵਾਦ ਸਹਿਤ)

## ਭਗਤ ਸਿੰਘ 'ਸ਼ਹੀਦ'? ਜਾਂ 'ਸ਼ਹੀਦੇ ਆਜ਼ਮ' ? ਅਤੇ ਕਮਿਊਨਿਸਟ*

ਕਦੇ ਕਿਹਾ ਕਰਦੇ ਸਨ, 'ਪੰਜਾਬ ਦੇ ਜਾਇਆਂ ਨੂੰ ਨਿਤ ਨਵੀਆਂ ਮੁਹਿੰਮਾਂ'। ਹੁਣ ਉਸੇ ਅਖੌਤ ਨੂੰ ਇਸ ਤਰ੍ਹਾਂ ਕਹਿੰਦੇ ਨੇ, 'ਪੰਜਾਬ ਦੇ ਜਾਇਆ (ਖ਼ਾਸ ਤੌਰ ਤੇ ਸਿੱਖਾਂ) ਨੂੰ ਨਿੱਤ ਨਵੇਂ ਮਸਲੇ'। ਇਕ ਮਸਲੇ ਦਾ ਹੱਲ ਹੁੰਦਾ ਨਹੀਂ, ਦੂਜਾ ਨਵਾਂ ਖੜਾ ਹੋ ਜਾਂਦਾ ਹੈ। ਇਕ ਬਹਿਸ ਚਲ ਰਹੀ ਹੁੰਦੀ ਹੈ, ਦੂਜੀ ਸ਼ੁਰੂ ਹੋ ਜਾਂਦੀ ਹੈ। ਉਂਜ ਇਹ ਕੋਈ ਗ਼ੈਰ-ਕੁਦਰਤੀ ਅਮਲ ਵੀ ਨਹੀਂ। ਪੰਜਾਬ ਦੀ ਇਕ ਧਿਰ (ਸਿੱਖ) ਪਿਛਲੇ ੫੦੦ ਸਾਲਾਂ ਦੌਰਾਨ ਇਤਿਹਾਸ ਸਿਰਜਦੀ ਆਈ ਹੈ ਤੇ ਦੂਜੀਆਂ ਧਿਰਾਂ ਇਸ ਬਾਰੇ ਲਿਖਦੀਆਂ ਆਈਆਂ ਹਨ। ਤਲਵਾਰ ਅਤੇ ਕੁਰਬਾਨੀ ਇਕ ਧਿਰ ਕੋਲ ਸੀ ਤੇ ਕਲਮਾਂ ਦੂਜੀਆਂ ਕੋਲ। ਪਿਛਲੇ ਪੰਜ ਸੌ ਸਾਲ ਦਾ, ਪੰਜਾਬ ਦਾ ਇਤਿਹਾਸ ਵਾਚਣਾ ਹੋਵੇ ਤਾਂ ਮੁੱਖ ਲਿਖਤਾਂ ਗ਼ੈਰ-ਸਿੱਖਾਂ ਦੀਆਂ ਹੀ ਪੜ੍ਹਨੀਆਂ ਪੈਂਦੀਆਂ ਹਨ। ਕਿਸੇ ਅੰਗਰੇਜ਼ ਜਾਂ ਮੁਸਲਮਾਨ ਲਿਖਾਰੀ ਨੇ ਤਾਂ ਸਿੱਖਾਂ ਦੇ ਹੱਕ ਵਿਚ ਸਹੀ ਗੱਲ ਸ਼ਾਇਦ ਕਿਤੇ ਲਿਖ ਦਿਤੀ ਹੋਵੇ ਪਰ ਕਿਸੇ ਹਿੰਦੂ ਲੇਖਕ ਨੇ (ਜੋ ਅਸਲ ਵਿਚ ਸਿੱਖਾਂ ਦੀਆਂ ਕੁਰਬਾਨੀਆਂ ਦਾ ਲਾਭ ਪ੍ਰਾਪਤ ਕਰ ਰਹੇ ਹਨ) ਸਿੱਖਾਂ ਬਾਰੇ ਲਿਖਣ ਸਮੇਂ ਕਦੀ ਸੱਚ ਨਾ ਲਿਖਿਆ। ਜੇ 'ਹਮਦਰਦ' ਬਣ ਕੇ ਵੀ ਕਿਸੇ ਹਿੰਦੂ ਨੇ ਸਿੱਖਾਂ ਬਾਰੇ ਲਿਖਿਆ ਤਾਂ ਇਹੀ ਲਿਖਿਆ ਕਿ ਸਿੱਖ ਧਰਮ ਦਾ ਪੈਦਾ ਹੋਣਾ ਕੋਈ ਖ਼ਾਸ ਮਹੱਤਵ ਵਾਲੀ ਗੱਲ ਨਹੀਂ ਸੀ ਕਿਉਂਕਿ ਮਨੋਕਲਪਿਤ ਦੇਵੀ ਦੇਵਤਿਆਂ ਨੇ ਪਿਛਲੇ ਜਨਮਾਂ ਵਿਚ ਵਰ ਦੇ ਦਿੱਤਾ ਹੋਇਆ ਸੀ ਕਿ ਹਿੰਦੂ ਧਰਮ ਦੇ ਵੈਰੀਆਂ (ਮੁਸਲਮਾਨਾਂ) ਦਾ ਸਫ਼ਾਇਆ ਕਰਨ ਲਈ ਸਿੱਖ ਆਉਣਗੇ ਤੇ ਹਿੰਦੂਆਂ ਨੂੰ ਆਜ਼ਾਦੀ ਦਿਵਾ ਕੇ, ਮੁੜ ਹਿੰਦੂ ਧਰਮ ਵਿਚ ਸਮਾ ਜਾਣਗੇ ਤੇ ਇਸ ਤਰ੍ਹਾਂ "ਹਿੰਦੂ ਧਰਮ ਗਾਜੇਗਾ"। ਅਜਿਹੀਆਂ ਲਿਖਤਾਂ ਉਨ੍ਹਾਂ ਨੇ ਸਿੱਖ ਰੂਪ ਧਾਰ ਕੇ ਵੀ ਲਿਖੀਆਂ, ਹਿੰਦੂ ਲਿਖਾਰੀਆਂ ਵਜੋਂ ਵੀ ਤੇ ਬੇਨਾਮ ਲਿਖਾਰੀਆਂ ਵਜੋਂ ਵੀ, ਜਨਮ ਸਾਖੀਆਂ, ਗੁਰਬਿਲਾਸ ਪਾਤਸ਼ਾਹੀ ਛੇਵੀਂ, 'ਦਸਮ ਗ੍ਰੰਥ' ਤੇ ਹੋਰ ਕਈ ਪੁਰਾਤਨ ਲਿਖਤਾਂ ਵਿਚਲੀਆਂ ਕਈ ਬੇਸਿਰ ਪੈਰ ਦੀਆਂ ਰਚਨਾਵਾਂ ਇਨ੍ਹਾਂ ਦੀਆਂ ਮਿਹਰਬਾਨੀਆਂ ਸਦਕਾ ਹੀ ਹੋਂਦ ਵਿਚ ਆਈਆਂ ਹਨ। ਜੰਗਾਂ ਯੁੱਧਾਂ ਵਿਚ ਰੁੱਝੇ ਰਹਿਣ ਵਾਲੇ, ਜੰਗਲਾਂ ਵਿਚ ਡੇਰੇ ਲਾਉਣ ਵਾਲੇ ਅਤੇ ਘੋੜਿਆਂ ਦੀਆਂ ਕਾਠੀਆਂ ਉਤੇ ਸੌਣ ਵਾਲੇ ਸਿੱਖਾਂ ਨੇ ਇਨ੍ਹਾਂ ਲਿਖਤਾਂ ਨੂੰ ਕਦੇ ਪੜ੍ਹਿਆ ਹੀ ਨਾ ਤੇ ਕਿਸੇ ਇਕ ਅੱਧੇ ਨੇ ਪੜ੍ਹਿਆ ਤਾਂ ਦੋ ਗਾਲਾਂ ਕੱਢ ਕੇ ਸੁਟ ਦਿਤੀਆਂ। ਗੁਰਦਵਾਰਿਆਂ, ਡੇਰਿਆਂ ਅਤੇ ਟਕਸਾਲਾਂ ਉਤੇ ਕਿਉਂਕਿ ਨਿਰਮਲਿਆਂ, ਮਹੰਤਾਂ ਤੇ ਨੀਮ-ਬ੍ਰਾਹਮਣ ਸਿੱਖਾਂ ਦਾ ਕਬਜ਼ਾ ਹੋ ਚੁੱਕਾ ਸੀ, ਇਸ ਲਈ ਉਨ੍ਹਾਂ ਨੇ ਇਨ੍ਹਾਂ ਬ੍ਰਾਹਮਣਵਾਦੀ ਰਚਨਾਵਾਂ ਨੂੰ ਸੱਚ ਮੰਨ ਕੇ ਪ੍ਰਵਾਨ ਕਰ ਲਿਆ ਤੇ ਸਗੋਂ ਇਨ੍ਹਾਂ ਦੇ ਵਕੀਲ ਬਣ ਬੈਠੇ। ਸਿੱਖ ਮੁਗਲਾਂ ਵਿਰੁਧ ਵੀ ਤੇ ਅੰਗਰੇਜ਼ਾਂ ਵਿਰੁਧ ਵੀ ਲੜਾਈ ਵਿਚ ਸਦਾ ਮੋਹਰੀ ਰਹੇ ਪਰ ਆਜ਼ਾਦੀ ਮਗਰੋਂ ਹੀ ਕੁਝ ਕੁ ਸਿੱਖ ਵਿਦਵਾਨਾਂ ਨੂੰ ਪਹਿਲੀ ਵਾਰ ਮਹਿਸੂਸ ਹੋਇਆ ਕਿ ਇਤਿਹਾਸ ਸਿਰਜਣਾ ਹੀ ਕਾਫ਼ੀ ਨਹੀਂ ਹੁੰਦਾ, ਉਸ ਬਾਰੇ ਆਪ ਲਿਖਣਾ ਤੇ ਉਸ ਨੂੰ ਸੰਭਾਲਣਾ ਵੀ ਜ਼ਰੂਰੀ ਹੁੰਦਾ ਹੈ। ਆਜ਼ਾਦੀ ਦੀ ਲੜਾਈ ਵਿਚ ਸਿੱਖਾਂ ਦਾ ਯੋਗਦਾਨ ੮੦ ਫ਼ੀ ਸਦੀ ਤੋਂ ਵੱਧ ਸੀ ਪਰ ਇਤਿਹਾਸ ਦੀਆਂ ਪੁਸਤਕਾਂ ਵਿਚ ਉਨ੍ਹਾਂ ਬਾਰੇ ਜ਼ਿਕਰ ਹੀ ਕੋਈ ਨਹੀਂ ਮਿਲਦਾ। ਆਜ਼ਾਦੀ ਮਗਰੋਂ ਵੀ ਸਿੱਖ, ਇਤਿਹਾਸ ਸਿਰਜਦੇ ਹੀ ਰਹੇ। ਚੀਨ, ਪਾਕਿਸਤਾਨ ਦੀਆਂ ਲੜਾਈਆਂ ਹੋਈਆਂ; ਗੋਆ ਨੂੰ ਆਜ਼ਾਦ ਕਰਵਾਇਆ ਗਿਆ ਜਾਂ ਐਮਰਜੈਂਸੀ ਵਿਰੁਧ ਛਾਤੀ ਤਾਣ ਕੇ ਖੜੇ ਹੋਣਾ ਪਿਆ ਤਾਂ ਹਰ ਮਹਾਜ਼ ਤੇ ਸਿੱਖ ਹੀ ਅੱਗੇ ਸਨ ਪਰ ਕੁਲਦੀਪ ਨਈਅਰ ਵਰਗੇ 'ਪੰਜਾਬੀਅਤ' ਦੇ ਅਲਮਬਰਦਾਰਾਂ ਸਮੇਤ ਜਿਸ ਕਿਸੇ ਹਿੰਦੂ ਨੇ ਵੀ ਇਨ੍ਹਾਂ ਘਟਨਾਵਾਂ ਬਾਰੇ ਲਿਖਿਆ, ਸਿੱਖਾਂ ਨੂੰ ਨਜ਼ਰ-ਅੰਦਾਜ਼ ਹੀ ਕੀਤਾ।

### *ਸਾਚੀ ਸਾਚੀ*

ਡਾਕਟਰ ਗੰਡਾ ਸਿੰਘ ਇਤਿਹਾਸਕਾਰ ਸਮੇਤ ਕੁੱਝ ਸਿੱਖ ਲੇਖਕਾਂ ਨੇ ਪਹਿਲੀ ਵਾਰ ਸਿੱਖਾਂ ਬਾਰੇ ਸੱਚ ਲਿਖਣ

---

* ਇਹ ਲੇਖ ਸਪੋਕਸਮੈਨ, ਅਕਤੂਬਰ, ੨੦੦੦ ਵਿਚ "ਭਗਤ ਸਿੰਘ ਨੂੰ 'ਸ਼ਹੀਦ' ਜਾਂ 'ਸ਼ਹੀਦੇ ਆਜ਼ਮ' ਕਹਿਣਾ ਠੀਕ ਹੈ ਜਾਂ ਗ਼ਲਤ ? ਕੇਵਲ ਕਮਿਊਨਿਸਟ ਹੀ ਭਗਤ ਸਿੰਘ ਬਾਰੇ ਔਖੇ ਕਿਉਂ ਹੋ ਰਹੇ ਹਨ ?" ਸਿਰਲੇਖ ਹੇਠ ਛਪਿਆ।

ਦਾ ਬੀੜਾ ਚੁਕਿਆ। ਸਰਦਾਰ ਕਪੂਰ ਸਿੰਘ ਆਈ. ਸੀ. ਐਸ. ਨੇ ਪਹਿਲੀ 'ਅੱਖੀ ਵੇਖੇ ਅਤੇ ਹੱਡੀਂ ਹੰਢਾਏ' ਤਿੰਨ ਚਾਰ ਮਾਮਲਿਆਂ ਦਾ ਜ਼ਿਕਰ ਕਰ ਕੇ ਦੁਨੀਆਂ ਨੂੰ ਦਸਿਆ ਕਿ ਕਲਮ ਦੇ ਜ਼ੋਰ ਨਾਲ, ਉਨ੍ਹਾਂ ਦੀਆਂ ਅੱਖਾਂ ਸਾਹਮਣੇ ਘਟੀਆਂ ਘਟਨਾਵਾਂ ਨੂੰ ਹਿੰਦੂ ਲੇਖਕਾਂ, ਲੀਡਰਾਂ ਤੇ ਅਖਬਾਰਾਂ ਨੇ ਕੀ ਦਾ ਕੀ ਰੂਪ ਦੇ ਦਿਤਾ ਸੀ। ਇਕ ਉਨ੍ਹਾਂ ਆਪਣੀ ਹੱਡ ਬੀਤੀ ਸੁਣਾਈ, ਇਕ ਲਾਲਾ ਲਾਜਪਤ ਰਾਏ ਦੀ ਮੌਤ ਦੀ ਵਿਥਿਆ ਦੱਸੀ ਅਤੇ ਭਗਤ ਸਿੰਘ ਵਲੋਂ ਸਾਂਡਰਸ ਉਤੇ ਗੋਲੀ ਚਲਾਉਣ ਦੀ ਵਾਰਤਾ। ਇਹ ਤਿੰਨੇ ਵਾਰਤਾਵਾਂ ਉਨ੍ਹਾਂ ਅੰਗਰੇਜ਼ਾਂ ਵਲੋਂ ਹਿੰਦੁਸਤਾਨ ਛੱਡਣ ਅਤੇ ਕਾਂਗਰਸ ਵਲੋਂ ਦੇਸ਼ ਦੀ ਵਾਗਡੋਰ ਸੰਭਾਲਣ ਦੇ ਕਿੱਸੇ ਦੇ ਭਾਗ ਵਜੋਂ ਸੁਣਾਈਆਂ।

*ਲਾਲਾ ਲਾਜਪਤ ਰਾਏ*

ਲਾਲਾ ਲਾਜਪਤ ਰਾਏ ਨੂੰ ਕਿਸੇ ਅੰਗਰੇਜ਼ ਦੀ ਲਾਠੀ ਲੱਗੀ ਹੀ ਨਹੀਂ ਸੀ, ਇਸ ਬਾਰੇ ਸਰਦਾਰ ਕਪੂਰ ਸਿੰਘ ਨੇ ਇਕ ਚੇਤੰਨ ਵਿਦਿਆਰਥੀ ਵਜੋਂ ਜੋ ਵੇਖਿਆ, ਆਪਣੀ ਪੁਸਤਕ ਵਿਚ ਉਸ ਦਾ ਈਮਾਨਦਾਰੀ ਨਾਲ ਬਿਆਨ ਕਰ ਦਿਤਾ। ਇਸ ਸਬੰਧ ਵਿਚ ਭਾਰਤ ਦੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਤੇ ਪੰਜਾਬ ਦੇ ਸਾਬਕਾ ਮੁੱਖ ਮੰਤਰੀ ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਭਾਵੇਂ 'ਸਾਚੀ ਸਾਖੀ' ਵਿਚ ਲਿਖੀਆਂ ਬਹੁਤ ਸਾਰੀਆਂ ਗੱਲਾਂ ਨਾਲ ਸਹਿਮਤ ਨਹੀਂ ਵੀ ਸਨ ਪਰ ਇਨ੍ਹਾਂ ਦੋਹਾਂ ਵੱਡੇ ਕਾਗਰਸੀ ਆਗੂਆਂ ਨੇ ਵੀ ਮੇਰੇ ਕੋਲ ਮੰਨਿਆ ਕਿ ਲਾਲਾ ਲਾਜਪਤ ਰਾਏ ਬਾਰੇ ਸਰਦਾਰ ਕਪੂਰ ਸਿੰਘ ਨੇ ਜੋ ਕੁਝ ਲਿਖਿਆ ਸੀ, ਉਹ ਬਿਲਕੁਲ ਸੱਚ ਸੀ ਤੇ ਉਹ ਜ਼ਾਤੀ ਤੌਰ ਤੇ ਇਸ ਬਾਰੇ ਜਾਣਦੇ ਸਨ ਪਰ ਹਿੰਦੂ ਪ੍ਰੈੱਸ ਨੇ, ਇਕ ਸਾਜ਼ਸ਼ ਤਹਿਤ ਇਸ ਝੂਠ ਨੂੰ ਇਸ ਤਰ੍ਹਾਂ ਉਛਾਲਿਆ ਕਿ ਉਸ ਸਮੇਂ ਕਿਸੇ 'ਦੇਸ਼-ਭਗਤ' ਨੂੰ ਸੱਚ ਬੋਲਣ ਦੀ ਹਿੰਮਤ ਨਹੀਂ ਸੀ ਪੈਂਦੀ। ਪਰ ਮਾਸਟਰ ਤਾਰਾ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਨੇ ਆਪਣੀ ਜ਼ਾਤੀ ਜਾਣਕਾਰੀ ਦੇ ਆਧਾਰ, ੧੯੪੭ ਮਗਰੋਂ ਅਖ਼ਬਾਰਾਂ ਵਿਚ ਲਾਲਾ ਲਾਜਪਤ ਰਾਏ ਬਾਰੇ ਉਹੀ ਕੁਝ ਲਿਖਿਆ ਜੋ ਮੌਕੇ ਦੇ ਗਵਾਹ ਵਜੋਂ ਸਰਦਾਰ ਕਪੂਰ ਸਿੰਘ ਨੇ ਵੇਖਿਆ ਸੀ ਤੇ 'ਸਾਚੀ ਸਾਖੀ' ਵਿਚ ਲਿਖਿਆ ਹੈ। ਮੈਂ ਕੇਵਲ ਦੋ ਕਾਂਗਰਸੀ ਲੀਡਰਾਂ ਦੇ ਨਾਂ ਉਪਰ ਦਿਤੇ ਹਨ, ਇਨ੍ਹਾਂ ਤੋਂ ਇਲਾਵਾ ਵੀ ਕਈ ਹੋਰ ਸਨ ਜਿਨ੍ਹਾਂ ਨੇ 'ਸਾਚੀ ਸਾਖੀ' ਵਿਚਲਾ ਸੱਚ ਮੇਰੇ ਸਾਹਮਣੇ ਦੁਹਰਾਇਆ। ਕੋਈ ਇਕ ਵੀ ਕਾਂਗਰਸੀ ਜਾਂ ਅਕਾਲੀ ਲੀਡਰ ਮੈਨੂੰ ਅੱਜ ਤਕ ਨਹੀਂ ਮਿਲਿਆ ਜਿਸ ਨੇ ਲਾਲਾ ਲਾਜਪਤ ਰਾਏ ਬਾਰੇ ਸਰਦਾਰ ਕਪੂਰ ਸਿੰਘ ਦੇ ਉਲਟ ਕੋਈ ਗੱਲ ਦੱਸੀ ਹੋਵੇ। ਪਰ ਜਿਵੇਂ ਅੱਜ ਅਖੌਤੀ 'ਬਲੂ-ਸਟਾਰ ਅਪਰੇਸ਼ਨ' ਬਾਰੇ ਹਿੰਦੂ ਲੀਡਰਾਂ ਤੇ ਅਖ਼ਬਾਰਾਂ ਦਾ ਸਾਡੀਆਂ ਅੱਖਾਂ ਸਾਹਮਣੇ ਘੜਿਆ ਝੂਠ ਸਾਰਾ ਦੇਸ਼ ਸੱਚ ਮੰਨੀ ਜਾ ਰਿਹਾ ਹੈ, ਇਸੇ ਤਰ੍ਹਾਂ ਲਾਲਾ ਲਾਜਪਤ ਰਾਏ ਬਾਰੇ ਘੜਿਆ ਗਿਆ ਝੂਠ ਵੀ ਸਾਰੇ ਮੰਨੀ ਗਏ - ਹਾਲਾਂਕਿ ਸੱਚ ਦਾ ਸਭ ਨੂੰ ਪਤਾ ਵੀ ਲੱਗ ਗਿਆ ਸੀ। ਮੈਂ ਖ਼ਾਸ ਤੌਰ ਤੇ ਗਿਆਨੀ ਜ਼ੈਲ ਸਿੰਘ ਅਤੇ ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਨੂੰ ਇਹ ਸਵਾਲ ਕੀਤਾ ਸੀ ਕਿ ਉਹ ਸੱਚ ਬੋਲਣੋਂ ਕਿਉਂ ਝਿਜਕਦੇ ਹਨ ? ਤਾਂ ਦੋਹਾਂ ਦਾ ਇਹੀ ਜਵਾਬ ਸੀ ਕਿ ਹੁਣ ਜੇ ਉਨ੍ਹਾਂ ਸੱਚ ਬੋਲਿਆ ਤਾਂ ਉਨ੍ਹਾਂ ਨੂੰ ਹਿੰਦੂ ਅਖ਼ਬਾਰਾਂ ਵਿਚ 'ਫ਼ਿਰਕਾਪ੍ਰਸਤ' ਗਰਦਾਨ ਦਿਤਾ ਜਾਵੇਗਾ।

*ਭਗਤ ਸਿੰਘ*

ਸਰਦਾਰ ਕਪੂਰ ਸਿੰਘ ਨੇ 'ਸਾਚੀ ਸਾਖੀ' ਵਿਚ ਭਗਤ ਸਿੰਘ ਦੀ ਦੇਸ਼-ਭਗਤੀ, ਕੁਰਬਾਨੀ, ਹੱਠ ਅਤੇ ਦੇਸ਼ ਲਈ ਪ੍ਰਾਣ ਨਿਛਾਵਰ ਕਰਨ ਦੀ ਇੱਛਾ ਸਬੰਧੀ ਪ੍ਰਸ਼ੰਸਾ-ਭਰੇ ਸ਼ਬਦ ਵੀ ਲਿਖੇ ਹਨ ਤੇ ਇਹ ਨਹੀਂ ਲਿਖਿਆ ਕਿ ਉਹ ਬੁਜ਼ਦਿਲ ਸੀ ਜਾਂ ਮਰਨੋਂ ਡਰਦਾ ਸੀ ਜਾਂ ਉਹ ਕਿਸੇ ਹੋਰ ਐਬ ਦਾ ਧਾਰਨੀ ਸੀ। ਸਰਦਾਰ ਕਪੂਰ ਸਿੰਘ ਨੇ ਜੋ ਲਿਖਿਆ ਹੈ, ਉਹ (੧) ਅੱਖੀਂ ਡਿੱਠੇ ਸੱਚੇ ਹਾਲਾਤ ਹਨ ਤੇ ਜਾਂ (੨) ਇਹ ਕਿ ਸ਼ਬਦ 'ਸ਼ਹੀਦ' ਦੀ ਸਹੀ ਪ੍ਰੀਭਾਸ਼ਾ ਅਨੁਸਾਰ ਭਗਤ ਸਿੰਘ ਨੂੰ 'ਸ਼ਹੀਦ' ਜਾਂ 'ਸ਼ਹੀਦੇ-ਆਜ਼ਮ' ਕਹਿਣਾਂ ਨਾਜਾਇਜ਼ ਹੈ (ਉਸ ਦੀ ਬਹੁਤ ਵੱਡੀ ਕੁਰਬਾਨੀ ਦੇ ਬਾਵਜੂਦ)।

ਪੰਜਾਬੀਆਂ ਅਤੇ ਖ਼ਾਸ ਤੌਰ ਤੇ ਸਿੱਖਾਂ ਬਾਰੇ ਮਸ਼ਹੂਰ ਹੈ ਕਿ ਇਨ੍ਹਾਂ ਨੂੰ ਬਹਿਸ ਵਿਚ ਉਲਝਣਾ ਤਾਂ ਚੰਗਾ ਲਗਦਾ ਹੈ ਪਰ ਉਸ ਤੋਂ ਚੰਗੇ ਨਤੀਜੇ ਕਢਣੇ ਨਹੀਂ ਆਉਂਦੇ। ਬਹਿਸ ਦੌਰਾਨ ਹਮੇਸ਼ਾਂ ਹੀ ਜ਼ਾਤੀ ਕਿਸਮ ਦੇ ਹਮਲੇ

ਕਰ ਕੇ ਵਿਰੋਧੀ ਨੂੰ ਚੁੱਪ ਕਰਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਤੇ 'ਫਲਾਣੇ ਦੇ ਸਰਟੀਫਿਕੇਟ ਦੀ ਸਾਨੂੰ ਲੋੜ ਨਹੀਂ ..... ਜਾਂ .... "ਉਹ ਕੌਣ ਹੁੰਦਾ ਹੈ ਇਹ ਗੱਲ ਕਹਿਣ ਵਾਲਾ .... ਪਹਿਲਾਂ ਜ਼ਰਾ ਆਪਣੇ ਗਰੀਬਾਨ ਵਿਚ ਤਾਂ ਮੂੰਹ ਪਾ ਕੇ ਵੇਖੋ' ਵਰਗੇ ਫਿਕਰਿਆਂ ਨਾਲ ਸਗੋਂ ਬਹਿਸ ਨੂੰ ਹੋਰ ਵੀ ਪੇਚੀਦਾ ਬਨਾਉਣ ਦੀ ਵਰਜ਼ਿਸ਼ ਕੀਤੀ ਜਾਂਦੀ ਹੈ।

ਹੁਣ ਜੇ ਕਿਸੇ ਨੇ ਸਰਦਾਰ ਕਪੂਰ ਸਿੰਘ ਦੇ ਕਥਨਾਂ ਨੂੰ ਚੁਨੌਤੀ ਦੇਣੀ ਹੈ ਤਾਂ ਸਿੱਧਾ ਢੰਗ ਇਹੀ ਹੈ ਕਿ ਸਰਦਾਰ ਕਪੂਰ ਸਿੰਘ ਵਲੋਂ ਕੀਤੀ 'ਸ਼ਹੀਦ' ਦੀ ਪ੍ਰਿਭਾਸ਼ਾ ਨੂੰ ਤੱਥਾਂ ਦੇ ਆਧਾਰ ਤੇ, ਚੁਨੌਤੀ ਦੇਵੇ ਤੇ ਸਾਬਤ ਕਰੇ ਕਿ 'ਸ਼ਹੀਦ' ਦੀ ਸਰਦਾਰ ਕਪੂਰ ਸਿੰਘ ਵਲੋਂ ਦਿਤੀ ਪ੍ਰਿਭਾਸ਼ਾ ਦੇ ਬਾਵਜੂਦ, ਭਗਤ ਸਿੰਘ ਨੂੰ ਠੀਕ ਹੀ 'ਸ਼ਹੀਦ' ਕਿਹਾ ਜਾ ਸਕਦਾ ਹੈ। ਇਹ ਵੀ ਦਸਿਆ ਜਾਏ ਕਿ ਅਜਿਹਾ ਕਹਿਣਾ ਠੀਕ ਕਿਵੇਂ ਹੈ। ਦੂਜੇ, ਸਰਦਾਰ ਕਪੂਰ ਸਿੰਘ ਵਲੋਂ ਬਿਆਨ ਕੀਤੇ ਅੱਖੀਂ ਵੇਖੇ ਹਾਲਾਤ ਵਿਚ ਜੇ ਕੋਈ ਤਰੁਟੀ ਹੈ ਤਾਂ ਉਸ ਨੂੰ ਸਾਹਮਣੇ ਲਿਆਂਦਾ ਜਾਵੇ ਤੇ ਸਬੂਤ ਦੇ ਕੇ ਸਾਬਤ ਕੀਤਾ ਜਾਵੇ ਕਿ ਅਸਲ ਤੱਥ ਕੀ ਸਨ। ਪਰ ਬਹਿਸ ਕਰਨ ਵਾਲਿਆਂ ਨੇ ਉਪ੍ਰੋਕਤ ਢੰਗਾਂ ਦੀ ਵਰਤੋਂ ਕਰਨ ਦੀ ਬਜਾਏ ਉਹ ਢੰਗ ਅਪਣਾਇਆ ਹੈ ਜਿਸ ਨਾਲ ਬਹਿਸ ਕਦੇ ਖ਼ਤਮ ਨਹੀਂ ਹੋਵੇਗੀ ਤੇ ਭਗਤ ਸਿੰਘ ਖ਼ਾਹਮਖ਼ਾਹ ਰਗੜਿਆ ਜਾਵੇਗਾ। 'ਅਜੀਤ' ਅਖ਼ਬਾਰ ਨੇ ਇਕ ਵੱਡਾ 'ਸੰਪਾਦਕੀ' ਲਿਖ ਕੇ ਵੀ ਇਸੇ ਲੀਹ ਤੇ ਚਲਦਿਆਂ ਲਿਖਿਆ ਹੈ ਕਿ ਉਨ੍ਹਾਂ ਲੋਕਾਂ ਨੂੰ ਭਗਤ ਸਿੰਘ ਦੀ ਸ਼ਹੀਦੀ ਨੂੰ ਚੁਨੌਤੀ ਦੇਣ ਦਾ ਕੀ ਹੱਕ ਹੈ ਜਿਨ੍ਹਾਂ ਨਾਲ ਚਾਰ ਬੰਦੇ ਵੀ ਨਹੀਂ ਤੇ ਜਿਹੜੇ ਮਿਊਂਸੀਪਲ ਚੋਣਾਂ ਜਿਤਣ ਦੀ ਤਾਕਤ ਵੀ ਨਹੀਂ ਰੱਖਦੇ! ਗੁਰਤੇਜ ਸਿੰਘ, ਗੁਰਦਰਸ਼ਨ ਸਿੰਘ ਦੀ ਗੱਲ ਤਾਂ ਛੱਡੋ, ਕੀ ਸੁਕਰਾਤ ਤੇ ਪਲੈਟੋ ਵੀ ਮਿਊਂਸੀਪਲ ਚੋਣਾਂ ਜਿੱਤਣ ਦੀ ਸਮਰੱਥਾ ਰੱਖਦੇ ਸਨ ? ਪਰ ਵਿਦਵਾਨਾਂ ਵਲੋਂ ਹੱਲ ਕੀਤੇ ਜਾਣ ਵਾਲੇ ਮਸਲੇ ਤਾਂ ਵਿਦਵਾਨਾਂ ਨੇ ਹੀ ਹੱਲ ਕਰਨੇ ਹਨ - ਭਾਵੇਂ ਉਹ ਬਾਦਲ ਸਾਹਿਬ ਦੀ ਸਿਫ਼ਤ ਸਲਾਹ ਕਰਕੇ ਰਾਜ ਸਭਾ ਦੀ ਮੈਂਬਰੀ ਹਾਸਲ ਕਰਨ ਅਤੇ ਮਿਊਂਸੀਪਲ ਚੋਣ ਜਿੱਤਣ ਸਮੇਤ ਕੋਈ ਵੀ ਸਿਆਸੀ ਖੇਡ ਖੇਡਣ ਦੀ ਸਮਰੱਥਾ ਨਾ ਰੱਖਦੇ ਹੋਣ। ਜਾਂ ਕੀ ਫਿਰ ਬਾਦਲ ਸਰਕਾਰ ਅਜਿਹਾ ਕੋਈ ਆਰਡੀਨੈਂਸ ਜਾਰੀ ਕਰ ਰਹੀ ਹੈ ਕਿ ਅੱਗੇ ਤੋਂ ਸਿਧਾਂਤਕ ਪ੍ਰਸ਼ਨਾਂ ਦੇ ਫ਼ੈਸਲੇ ਵੀ ਕੇਵਲ ਮਿਊਂਸੀਪਲ ਕਮਿਸ਼ਨਰ ਹੀ ਕਰਿਆ ਕਰਨਗੇ ?

### *ਕਮਿਊਨਿਸਟ ਕਿਉਂ ਰੌਲਾ ਪਾ ਰਹੇ ਹਨ ?*

ਪਾਠਕਾਂ ਨੇ ਵੇਖਿਆ ਹੋਵੇਗਾ, ਪੰਜਾਬੀ ਅਖ਼ਬਾਰਾਂ ਵਿਚ ਭਗਤ ਸਿੰਘ ਦਾ ਨਾਂ ਲੈ ਕੇ ਬਿਆਨ ਦੇਣ ਵਾਲੇ ੯੦ ਤੋਂ ੯੫ ਫ਼ੀ ਸਦੀ ਤਕ ਲੋਕ ਕਮਿਊਨਿਸਟ ਹਨ। ਇਹ ਕਿਉਂ ਏਨਾ ਸ਼ੋਰ ਪਾ ਹੇ ਹਨ ? ਇਸ ਦੇ ਪਿਛੇ ਇਕ ਕਾਰਨ ਹੈ। ਉਹ ਕਾਰਨ ਦੱਸਣ ਲਈ ਮੈਨੂੰ ਆਪਣੇ ਕਾਲਜ ਦੇ ਦਿਨਾਂ ਦੀ ਇਕ ਘਟਨਾ ਦਾ ਵਰਨਣ ਕਰਨਾ ਪਵੇਗਾ। ਮੈਂ ਜਦ ਕਾਲਜ ਦੇ ਭਾਸ਼ਨ-ਪ੍ਰਤੀਯੋਗਤਾ ਮੁਕਾਬਲੇ ਵਿਚ ਪਹਿਲੀ ਵਾਰ ਸ਼ਾਮਲ ਹੋਣ ਦਾ ਫ਼ੈਸਲਾ ਕੀਤਾ ਤਾਂ ਜਿਸ ਵਿਸ਼ੇ ਉਤੇ ਮੈਂ ਬੋਲਣਾ ਸੀ, ਉਸ ਬਾਰੇ ਤੱਥ ਇਕੱਤਰ ਕਰਨ ਲਈ, ਮੈਂ ਕਿਸੇ ਦੇ ਕਹਿਣ ਤੇ, ਕਮਿਊਨਿਸਟ ਪਾਰਟੀ ਦੇ ਦਫ਼ਤਰ ਚਲਾ ਗਿਆ। ਉਨ੍ਹਾਂ ਮੈਨੂੰ ਸਾਰੇ ਅੰਕੜੇ ਤੇ ਹੋਰ ਤੱਥ ਤਿਆਰ ਰੂਪ ਵਿਚ ਦੇ ਦਿਤੇ। ਭਾਸ਼ਨ-ਪ੍ਰਤੀਯੋਗਤਾ ਵਿਚ ਮੈਂ ਪਹਿਲੇ ਨੰਬਰ ਤੇ ਆ ਗਿਆ। ਪਾਰਟੀ ਵਾਲੇ ਮੇਰੇ ਮਗਰ ਪੈ ਗਏ ਤੇ ਮੈਨੂੰ 'ਕਾਮਰੇਡ' ਬਨਾਉਣ ਲਈ ਉਹ ਕੋਈ ਯਤਨ ਨਹੀਂ ਜੋ ਉਨ੍ਹਾਂ ਨੇ ਨਾ ਕੀਤਾ ਹੋਵੇ। ਮੈਂ ਕਾਮਰੇਡ ਤਾਂ ਨਾ ਬਣ ਸਕਿਆ ਪਰ ਇਕ ਦੋ ਚੰਗੇ ਕਾਮਰੇਡ ਮੇਰੇ ਮਿੱਤਰ ਜ਼ਰੂਰ ਬਣ ਗਏ। ਉਨ੍ਹਾਂ ਤੋਂ ਬੜੀਆਂ ਕੰਮ ਦੀਆਂ ਗੱਲਾਂ ਮੈਨੂੰ ਸੁਣਨ, ਪੜ੍ਹ ਤੇ ਜਾਣਨ ਨੂੰ ਮਿਲੀਆਂ। ਉਨ੍ਹਾਂ ਚੋਂ ਇਕ ਇਹ ਸੀ ਕਿ ਭਗਤ ਸਿੰਘ ਨੂੰ ਫ਼ਾਂਸੀ ਦਿਤੇ ਜਾਣ ਉਪ੍ਰੰਤ ਉਸ ਨੂੰ ਗਾਂਧੀ ਦੇ ਮੁਕਾਬਲੇ ਦਾ ਹੀਰੋ ਬਨਾਉਣ ਲਈ ਕਮਿਊਨਿਸਟਾਂ ਨੇ ਬਹੁਤ ਸਾਰੇ ਝੂਠ ਘੜੇ ਸਨ। ਬੰਗਾਲੀ ਕਮਿਊਨਿਸਟਾਂ ਦੇ ਲਿਖੇ ਬਹੁਤ ਸਾਰੇ ਲੇਖਾਂ ਬਾਰੇ ਝੂਠ ਪ੍ਰਚਾਰ ਕੀਤਾ ਗਿਆ ਕਿ ਇਹ ਭਗਤ ਸਿੰਘ ਦੇ ਲਿਖੇ ਹੋਏ ਸਨ। ੨੪ ਸਾਲਾਂ ਦੇ ਭਗਤ ਸਿੰਘ ਨੂੰ, ਜਿਸ ਦੇ ਵਿਚਾਰ ਅਜੇ ਕੱਚੇ ਪੱਕੇ ਸਨ ਤੇ ਜਿਸ ਨੂੰ ਲਿਖਣਾ ਵੀ ਨਹੀਂ ਸੀ ਆਉਂਦਾ (ਉਸ ਦੀਆ ਹੱਥ-ਲਿਖਤਾਂ ਚਿੱਠੀਆਂ ਤੋਂ, ਉਸ ਦੀ ਲਿਖਣ-ਕਲਾ ਅਤੇ ਵਿਚਾਰਾਂ ਦੀ ਕਚਿਆਂਈ ਦਾ ਕਾਫ਼ੀ ਹੱਦ ਤਕ ਪਤਾ ਚਲ ਜਾਂਦਾ ਹੈ), ਉਸ ਨੂੰ ੫੦-੬੦ ਸਾਲਾਂ ਦੇ ਅਜਿਹੇ ਵਿਦਵਾਨ ਵਜੋਂ ਪੇਸ਼ ਕੀਤਾ ਜਾਣ ਲੱਗਾ ਜਿਸ ਨੇ ਦੁਨੀਆਂ ਦੇ ਸਾਰੇ ਫ਼ਲਸਫ਼ੇ ਪੜ੍ਹ ਲਏ ਹੋਏ ਸਨ, ਇਸ ਬਾਰੇ ਵੀ ਮੈਨੂੰ ਖੁਲ੍ਹ ਕੇ ਦਸਿਆ ਗਿਆ।

*ਗਾਂਧੀ ਦੇ ਮੁਕਾਬਲੇ*

ਰੂਸੀ ਇਨਕਲਾਬ ਦੀ ਸਫ਼ਲਤਾ ਨੇ ਭਾਰਤੀ ਕਮਿਊਨਿਸਟਾਂ ਅੰਦਰ ਬੜਾ ਜੋਸ਼ ਭਰ ਦਿਤਾ ਸੀ ਤੇ ਉਹ ਸਮਝਦੇ ਸੀ ਕਿ ਅੰਗਰੇਜ਼ ਦੇ ਚਲੇ ਜਾਣ ਮਗਰੋਂ, ਹਿੰਦੁਸਤਾਨ ਵਿਚ ਕਮਿਊਨਿਸਟਾਂ ਦਾ ਰਾਜ ਆ ਸਕਦਾ ਹੈ। ਉਨ੍ਹਾਂ ਨੂੰ ਇਕ 'ਆਗੂ' ਇਸ ਕੰਮ ਲਈ ਚਾਹੀਦਾ ਸੀ। ਜ਼ਿੰਦਾ ਭਗਤ ਸਿੰਘ ਉਨ੍ਹਾਂ ਦੇ ਕਿਸੇ ਕੰਮ ਦਾ ਨਹੀਂ ਸੀ ਪਰ ਫ਼ਾਂਸੀ ਲੱਗ ਚੁਕੇ ਭਗਤ ਸਿੰਘ ਨੂੰ ਉਹ ਗਾਂਧੀ ਤੋਂ ਵੱਡਾ ਬਣਾ ਕੇ ਪੇਸ਼ ਕਰਨ ਦੀ ਯੋਜਨਾ ਬਣਾ ਸਕਦੇ ਸਨ। ਉਨ੍ਹਾਂ ਦੀ ਨਜ਼ਰ ਵਿਚ ਮੋਹਨ ਦਾਸ ਕਰਮ ਚੰਦ ਗਾਂਧੀ ਵੀ ਇਕ ਸਧਾਰਣ ਸਿਆਸਤਦਾਨ ਸੀ ਜਿਸ ਨੂੰ ਅੰਗਰੇਜ਼ਾਂ ਨੇ, ਆਪਣੇ ਮਤਲਬ ਲਈ 'ਮਹਾਤਮਾਂ' ਬਣਾ ਕੇ ਪੇਸ਼ ਕਰਨਾ ਸ਼ੁਰੂ ਕਰ ਦਿਤਾ ਸੀ ਤੇ ਉਸ ਰਾਹੀਂ, ਭਾਰਤ ਵਿਚ ਆਪਣੇ ਕਿਆਮ ਨੂੰ ਲਟਕਾਉਣ ਵਿਚ ਸਫ਼ਲ ਹੋ ਰਹੇ ਸਨ। ਕਮਿਊਨਿਸਟ ਕਹਿੰਦੇ ਸਨ ਕਿ ਅੰਗਰੇਜ਼, ਆਪਣੇ ਹੀ 'ਸਾਜੇ ਨਿਵਾਜੇ' ਗਾਂਧੀ ਦੇ ਹੱਥ ਭਾਰਤ ਦੀ ਵਾਗ-ਡੋਰ ਸੌਂਪ ਕੇ ਜਾਣਾ ਚਾਹੁੰਦੇ ਸਨ ਪਰ ਜੇ ਕੋਈ ਕੁਰਬਾਨੀ ਵਾਲਾ ਲੀਡਰ ਗਾਂਧੀ ਦੇ ਮੁਕਾਬਲੇ ਤੇ ਖੜਾ ਕੀਤਾ ਜਾ ਸਕੇ ਤਾਂ ਤਾਕਤ ਕਾਂਗਰਸ ਦੇ ਹੱਥਾਂ ਵਿਚ ਜਾਣੋਂ ਰੁਕ ਕੇ ਕਮਿਊਨਿਸਟਾਂ ਦੇ ਹੱਥ ਆ ਸਕਦੀ ਹੈ।

ਜਿੰਨਾਂ ਜ਼ੋਰ ਅੰਗਰੇਜ਼ ਸਰਕਾਰ, ਆਪਣੇ ਲਾਭ ਖ਼ਾਤਰ, ਮੋਹਨ ਦਾਸ ਕਮਰਚੰਦ ਗਾਂਧੀ ਨੂੰ 'ਮਹਾਤਮਾਂ' ਬਨਾਉਣ ਲਈ ਲਾ ਰਹੀ ਸੀ, ਉਸ ਤੋਂ ਦੁਗਣਾਂ ਜ਼ੋਰ ਕਮਿਊਨਿਸਟਾਂ ਨੇ ਇਕ ਦੇਸ਼-ਭਗਤ, ਜਜ਼ਬਾਤੀ ਪਰ ਕੱਚੇ ਵਿਚਾਰਾਂ ਵਾਲੇ ਭਗਤ ਸਿੰਘ ਨੂੰ ਆਪਣੇ ਲਾਭ ਖ਼ਾਤਰ ਹੀ, 'ਸ਼ਹੀਦੇ ਆਜ਼ਮ' ਭਗਤ ਸਿੰਘ ਬਨਾਉਣ ਵਿਚ ਲਾ ਦਿਤਾ। ਅਜਿਹਾ ਕਰਨ ਸਮੇਂ, ਰਾਜਸੀ ਲਾਹਾ ਲੈਣ ਲਈ, ਸੱਚ ਨੂੰ ਦੂਹਾਂ ਨੇ ਹੀ ਪੈਰਾਂ ਹੇਠ ਰੋਲ ਦਿਤਾ। ਨਾ ਇਕ ਪਾਪੂਲਰ ਸਿਆਸੀ ਆਗੂ ਵਜੋਂ ਮੋਹਨਦਾਸ ਕਰਮਚੰਦ ਗਾਂਧੀ ਦਾ ਸਥਾਨ ਕੋਈ ਖੋਹ ਸਕਦਾ ਹੈ, ਨਾ ਹੀ ਦੇਸ਼-ਭਗਤ, ਨਿਸ਼ਠਾਵਾਨ ਤੇ ਕੁਰਬਾਨੀ ਵਾਲੇ ਭਗਤ ਸਿੰਘ ਦਾ ਮੁਕਾਮ ਕੋਈ ਖੋਹ ਸਕਦਾ ਹੈ। ਸਰਦਾਰ ਕਪੂਰ ਸਿੰਘ ਨੇ ਕੇਵਲ ਦੋਹਾਂ ਦੁਆਲੇ, ਸਿਆਸੀ ਲਾਹਾ ਲੈਣ ਦੀ ਖ਼ਾਤਰ, ਝੂਠ ਦਾ ਉਣਿਆ ਤਾਣਾ ਬਾਣਾ ਹੀ ਹਟਾਉਣ ਦੀ ਕੋਸ਼ਿਸ਼ ਕੀਤੀ ਸੀ। ਕਮਿਊਨਿਸਟ ਚਾਹੁੰਦੇ ਹਨ ਕਿ ਉਨ੍ਹਾਂ ਦੇ ਬੁਣੇ ਝੂਠ ਨੂੰ ਸਦਾ ਲਈ ਸੱਚ ਮੰਨ ਲਿਆ ਜਾਏ। ਪਰ ਅਜਿਹਾ ਹੋ ਨਹੀਂ ਸਕਣਾ। ਸੱਚ ਜਾਨਣ ਦਾ ਹੱਕ ਹਰ ਮਨੁੱਖ ਦਾ ਕੁਦਰਤੀ ਅਧਿਕਾਰ ਹੈ ਤੇ ਇਹ ਹੱਕ ਖੋਹਿਆ ਨਹੀਂ ਜਾ ਸਕਦਾ। ਆਜ਼ਾਦੀ ਦੀ ਲੜਾਈ ਵਿਚ ਮੋਹਨ ਦਾਸ ਕਰਮਚੰਦ ਗਾਂਧੀ ਸਭ ਤੋਂ ਵੱਡਾ ਤੇ ਚੰਗਾ ਆਗੂ ਨਹੀਂ ਸੀ (ਜੇ ਹੁੰਦਾ ਤਾਂ ਦੇਸ਼ ਦੀ ਵੰਡ ਨਾ ਹੋਣ ਦੇਂਦਾ) ਤੇ ਨਾ ਹੀ ਭਗਤ ਸਿੰਘ ਸਭ ਤੋਂ ਵੱਡਾ ਕੁਰਬਾਨੀ ਕਰਨ ਵਾਲਾ ਦੇਸ਼ ਭਗਤ (ਸ਼ਹੀਦੇ ਆਜ਼ਮ) ਸੀ। ਉਸ ਤੋਂ ਵੀ ਜ਼ਿਆਦਾ ਸੂਝ ਵਾਲੇ, ਵਿਚਾਰਾਂ ਵਿਚ ਪ੍ਰਪੱਕ, ਸੱਚੇ ਤੇ ਕੁਰਬਾਨੀ ਕਰਨ ਵਾਲੇ ਦੇਸ਼-ਭਗਤ ਪੈਦਾ ਹੋ ਚੁਕੇ ਸਨ - ਭਾਵੇਂ ਕਮਿਊਨਿਸਟਾਂ ਵਰਗੇ ਪ੍ਰਾਪੇਗੰਡਾ ਮਾਹਰਾਂ ਦੀ ਠੀਕ ਸਮੇਂ, ਉਨ੍ਹਾਂ ਤੇ ਨਜ਼ਰ ਨਹੀਂ ਵੀ ਪਈ ਸੀ। ਸ: ਕਪੂਰ ਸਿੰਘ ਅਤੇ ਭਾਈ ਰਣਧੀਰ ਸਿੰਘ ਦੀਆਂ ਲਿਖਤਾਂ, ਪਾਠਕਾਂ ਦੀ ਸਹੂਲਤ ਲਈ ਇਸੇ ਅੰਕ ਵਿਚ ਸ਼ਾਮਲ ਕਰ ਦਿਤੀਆਂ ਗਈਆਂ ਹਨ।

*ਸੰਖੇਪ ਵਿਚ ਇਤਰਾਜ਼*

ਸਰਦਾਰ ਕਪੂਰ ਸਿੰਘ ਦੇ ਸੰਖੇਪ ਵਿਚ ਇਤਰਾਜ ਇਹ ਹਨ :

ਭਗਤ ਸਿੰਘ ਨੇ ਇਕ ਅਜਿਹੀ ਘਟਨਾ ਨੂੰ ਬਹਾਨਾ ਬਣਾ ਕੇ ਬਦਲਾ ਲੈਣ ਦੀ ਯੋਜਨਾ ਤਿਆਰ ਕੀਤੀ ਜੋ ਅਸਲ ਵਿਚ ਘਟੀ ਹੀ ਨਹੀਂ ਸੀ ਤੇ ਝੂਠੇ ਪ੍ਰਚਾਰ ਵਿਚੋਂ ਨਿਕਲੀ ਸੀ। ਭਗਤ ਸਿੰਘ ਨੇ ਕਤਲ ਕਰਨ ਦਾ ਫ਼ੈਸਲਾ ਕਰਨ ਤੋਂ ਪਹਿਲਾਂ 'ਦੋਸ਼ੀਆਂ' ਬਾਰੇ ਸੱਚ ਜਾਨਣ ਦੀ ਕੋਸ਼ਿਸ਼ ਹੀ ਨਾ ਕੀਤੀ।

ਭਗਤ ਸਿੰਘ ਨੇ ਜਿਸ ਸਾਂਡਰਸ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ, ਉਸ ਦਾ ਲਾਲਾ ਲਾਜਪਤ ਰਾਏ ਕਾਂਡ ਨਾਲ ਬਿਲਕੁਲ ਹੀ ਕੋਈ ਸੰਬੰਧ ਨਹੀਂ ਸੀ, ਨਾ ਹੀ ਸਕਾਟ ਉਸ ਘਟਨਾ ਵਿਚ ਸ਼ਾਮਲ ਸੀ। ਲਾਲਾ ਲਾਜਪਤ ਰਾਏ ਦੀ ਛਤਰੀ ਉਤੇ ਜੋ ਸੋਟੀ ਲੱਗੀ ਵੀ ਸੀ ਤਾਂ ਉਹ ਤੀਜੇ ਅਫਸਰ ਦੀ ਸੀ।

ਭਗਤ ਸਿੰਘ ਨੇ ਭਾਈ ਰਣਧੀਰ ਸਿੰਘ ਕੋਲ ਆਪ ਮੰਨਿਆ ਕਿ ਸਾਂਡਰਸ ਨੂੰ ਉਸ ਦੀ ਗੋਲੀ ਨਹੀਂ ਸੀ ਲੱਗੀ ਤੇ ਚੰਨਣ ਸਿੰਘ ਵਰਗਾ ਬਿਲਕੁਲ ਬੇਕਸੂਰ ਬੰਦਾ ਉਸ ਦੀ ਗੋਲੀ ਦਾ ਸ਼ਿਕਾਰ ਹੋ ਗਿਆ ਸੀ ਪਰ ਉਸ ਨੇ ਮੁਫ਼ਤ

ਦਾ ਕਰੈਡਿਟ ਲੈਣ ਲਈ ਸਾਂਡਰਸ ਦਾ ਕਤਲ ਆਪਣੇ ਜ਼ਿੰਮੇ ਲੈ ਲਿਆ।

ਭਗਤ ਸਿੰਘ ਨੇ ਆਪ ਮੰਨਿਆ ਕਿ ਉਸ ਨੇ ਕੇਸ ਇਸ ਲਈ ਕਤਲ ਕਰਵਾਏ ਤਾਂ ਕਿ ਉਸ ਨੂੰ ਹਿੰਦੂ ਅਖ਼ਬਾਰਾਂ ਵਿਚ ਪਬਲਿਸਿਟੀ ਮਿਲ ਸਕੇ, ਜੋ ਸਿੱਖ ਰਹਿੰਦਿਆਂ ਨਹੀਂ ਸੀ ਮਿਲਣੀ।

ਸਰਦਾਰ ਕਪੂਰ ਸਿੰਘ ਦਾ ਮੱਤ ਹੈ ਕਿ ਅਜਿਹਾ ਬੰਦਾ, ਕਿੰਨੇ ਵੀ ਨੇਕ ਇਰਾਦੇ ਦੇ ਦੇਸ਼-ਭਗਤੀ ਦੇ ਜਜ਼ਬੇ ਨਾਲ ਸਰਸ਼ਾਰ ਹੋ ਕੇ ਫਾਂਸੀ ਤੇ ਚੜ੍ਹ ਗਿਆ ਹੋਵੇ, ਉਸ ਨੂੰ ਸ਼ਹੀਦ ਦਾ ਦਰਜਾ ਨਹੀਂ ਦਿੱਤਾ ਜਾ ਸਕਦਾ।

*ਸ਼ਹੀਦ ਸ਼ਬਦ ਦੀ ਗ਼ਲਤ ਵਰਤੋਂ*

ਅੱਜ ਤਾਂ 'ਸ਼ਹੀਦ' ਸ਼ਬਦ ਬਿਲਕੁਲ ਹੀ ਗ਼ਲਤ ਅਰਥਾਂ ਵਿਚ ਵਰਤਿਆ ਜਾ ਰਿਹਾ ਹੈ ਤੇ ਸਰਕਾਰੀ ਤਨਖ਼ਾਹਾਂ ਲੈਣ ਵਾਲੇ ਅਤੇ ਆਪਣੀ ਸਰਕਾਰ ਦੇ ਗ਼ਲਤ ਹੁਕਮ ਮੰਨ ਕੇ ਦੁਸ਼ਮਣ ਨਾਲ ਲੜ ਮਰਨ ਲਈ ਮਜਬੂਰ ਹੋਣ ਵਾਲੇ ਫ਼ੌਜੀਆਂ ਨੂੰ ਵੀ 'ਸ਼ਹੀਦ' ਕਰਾਰ ਦਿਤਾ ਜਾ ਰਿਹਾ ਹੈ। ਪਰ ਇਸ ਸ਼ਬਦ ਦੇ ਅਸਲ ਅਰਥ ਹੋਰ ਸਨ। ਇਹ ਸ਼ਬਦ ਧਰਮ ਲਈ (ਦੇਸ਼ ਲਈ ਨਹੀਂ) ਜਾਨਾਂ ਵਾਰਨ ਵਾਲੇ ਉਨ੍ਹਾਂ ਮਨੁੱਖਾਂ ਲਈ ਵਰਤਿਆ ਜਾਣਾ ਨਿਸ਼ਚਿਤ ਕੀਤਾ ਗਿਆ ਸੀ ਜੋ ਜਾਨ ਬਚਾਉਣਾ ਚਾਹੁਣ ਤਾਂ ਬਚਾਅ ਸਕਦੇ ਹਨ, ਕਿਸੇ ਦਾ ਹੁਕਮ ਮੰਨ ਕੇ ਜਾਨ ਨਹੀਂ ਦੇ ਰਹੇ ਹੁੰਦੇ, ਸਗੋਂ, ਆਪਣੀ ਆਤਮਾਂ ਦੀ ਆਵਾਜ਼ ਸੁਣ ਕੇ, ਧਰਮ ਦੇ ਦੋਖੀ ਤੇ ਜ਼ਾਲਮ ਹਾਕਮ ਵਿਰੁਧ ਗਵਾਹੀ (ਸ਼ਹਾਦਤ) ਦੇਣ ਲਈ, ਦੁਸ਼ਮਣ ਦੀ ਤਲਵਾਰ ਹੇਠੋਂ ਲੰਘ ਕੇ, ਪ੍ਰਮਾਤਮਾਂ ਦੇ ਦਰਬਾਰ ਵਿਚ ਹਾਜ਼ਰ ਹੋਣ ਲਈ ਸਵੈ-ਇੱਛਾ ਨਾਲ ਪ੍ਰਾਣ ਨਿਛਾਵਰ ਕਰ ਗਏ ਹੋਣ। ਭਾਈ ਮਨੀ ਸਿੰਘ, ਭਾਈ ਮਤੀ ਦਾਸ,-ਬਾਬਾ ਦੀਪ ਸਿੰਘ ਆਦਿ 'ਸ਼ਹੀਦ' ਹੋਏ ਹਨ ਪਰ ਉਨ੍ਹਾਂ ਨੂੰ ਦੇਸ਼-ਭਗਤ ਨਹੀਂ ਕਿਹਾ ਜਾ ਸਕਦਾ। ਇਸੇ ਤਰ੍ਹਾਂ ਊਧਮ ਸਿੰਘ, ਭਗਤ ਸਿੰਘ ਤੇ ਸਰਾਭਾ ਉਚ ਦਰਜੇ ਦੇ ਦੇਸ਼-ਭਗਤ ਤੇ ਕੁਰਬਾਨੀ ਦੇ ਪੁੰਜ ਵਿਅਕਤੀ ਹੋਏ ਹਨ ਪਰ ਉਨ੍ਹਾਂ ਨੂੰ 'ਸ਼ਹੀਦ' ਨਹੀਂ ਕਿਹਾ ਜਾ ਸਕਦਾ ਭਗਤ ਸਿੰਘ 'ਸ਼ਹੀਦ' ਹੋਣ ਦੀ ਕੋਈ ਇਕ ਵੀ ਸ਼ਰਤ ਪੂਰੀ ਨਹੀਂ ਕਰਦਾ।

ਇਨ੍ਹਾਂ ਇਤਰਾਜ਼ਾਂ ਦਾ ਬਾਦਲੀਲ ਉੱਤਰ ਦੇਣ ਵਾਲੀ ਗੱਲ ਦਾ ਹੀ ਕੋਈ ਮੁਲ ਪੈ ਸਕੇਗਾ ਪਰ 'ਅਸੀਂ ਕਪੂਰ ਸਿੰਘ ਨੂੰ ਨਹੀਂ ਮੰਨਦੇ'... ਜਾਂ ਗੁਰਤੇਜ ਸਿੰਘ ਤੇ ਗੁਰਦਰਸ਼ਨ ਸਿੰਘ ਮਿਊਂਸੀਪਲ ਚੋਣ ਤਾਂ ਲੜ ਨਹੀਂ ਸਕਦੇ, ਭਗਤ ਸਿੰਘ ਬਾਰੇ ਫ਼ਤਵੇ ਕਿਵੇਂ ਦੇ ਸਕਦੇ ਹਨ ?' ਆਦਿ ਵਰਗੀਆਂ ਦਲੀਲਾਂ ਭਗਤ ਸਿੰਘ ਦਾ ਰੁਤਬਾ ਹੋਰ ਵੀ ਘਟਾਉਣ ਵਿਚ ਤਾਂ ਸਹਾਈ ਹੋ ਸਕਣਗੀਆਂ, ਕਮਿਊਨਿਸਟਾਂ ਜਾਂ ਭਗਤ ਸਿੰਘ - ਹਮਾਇਤੀਆਂ ਦਾ ਕੋਈ ਭਲਾ ਨਹੀਂ ਕਰ ਸਕਣਗੀਆਂ।

(ਸਪੋਕਸਮੈਨ, ਪੰਨੇ ੨੫-੨੮, ਅਕਤੂਬਰ, ੨੦੦੦ 'ਚੋਂ ਧੰਨਵਾਦ ਸਹਿਤ)

☐

# ਅਸਲੀ ਗੁੱਸਾ ਫੇਰ ਕਦੇ ਸਹੀ

ਕੁਝ ਦਿਨ ਹੋਏ ਚੰਡੀਗੜ੍ਹ ਵਿਚ ਇਕ ਪ੍ਰੈਸ ਕਾਨਫਰੰਸ ਲਾ ਕੇ ਕੁਝ ਲੋਕਾਂ ਨੇ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋ ਇਨਕਾਰ ਕਰ ਦਿੱਤਾ। ਕਹਿੰਦੇ ਹਨ ਕਿ ਅਸੀਂ ਨਹੀਂ ਮੰਨਦੇ ਕਿ ਉਹ ਸ਼ਹੀਦ ਸੀ। ਅਖੇ ਉਹ ਤਾਂ ਇਕ ਆਮ ਬੰਦਾ ਸੀ ਜਿਸ ਦੀ 'ਪ੍ਰਾਪਤੀ' ਸਿਰਫ ਇਹ ਸੀ ਕਿ ਉਸ ਨੇ ਅਸੈਂਬਲੀ ਵਿਚ ਬੰਬ ਸੁੱਟਿਆ ਸੀ ਅਤੇ ਇਸ ਬਦਲੇ ਹੀ ਉਸ ਨੂੰ ਫਾਂਸੀ ਦਿੱਤੀ ਗਈ ਸੀ। ਉਹ ਤਾਂ ਇਹ ਵੀ ਕਹਿ ਗਏ ਹਨ ਕਿ ਉਸ ਨੇ ਸਾਂਡਰਸ ਨੂੰ ਵੀ ਨਹੀਂ ਮਾਰਿਆ ਕਿਉਂਕਿ ਉਸ ਨੂੰ ਤਾਂ ਰਾਜਗੁਰੂ ਨੇ ਮਾਰਿਆ ਸੀ। ਇਹ ਰਾਜਗੁਰੂ ਕੌਣ ਸੀ? ਕੀ ਉਹ ਭਗਤ ਸਿੰਘ ਤੋਂ ਵੱਖਰਾ ਸੀ? ਕੀ ਭਗਤ ਸਿੰਘ ਇਕ ਸ਼ਖਸ ਦਾ ਨਾਂ ਸੀ ਜਾਂ ਕਿ ਉਹ ਇਕ ਯੁਗਪੁਰਸ਼ ਸੀ? ਇਹ ਸਵਾਲ ਮੈਂ ਉਨ੍ਹਾਂ ਨੂੰ ਨਹੀਂ ਪੁੱਛ ਸਕਦਾ ਕਿਉਂਕਿ ਸਿਆਣੇ ਸਵਾਲ ਸਿਰਫ ਸਿਆਣੇ ਲੋਕਾਂ ਕੋਲੋਂ ਹੀ ਪੁੱਛੇ ਜਾ ਸਕਦੇ ਹਨ।

ਮੈਂ ਇਨ੍ਹਾਂ ਲੋਕਾਂ ਨਾਲ ਨਿਆਂ ਨਹੀਂ ਕਰ ਰਿਹਾਂ ਹੋਵਾਂਗਾ ਜੇ ਮੈਂ ਇਨ੍ਹਾਂ ਦੀ ਵਿਦਵਤਾ ਨੂੰ ਪ੍ਰਵਾਨ ਨਾ ਕਰਾਂ। ਇਨ੍ਹਾਂ ਵਿਚੋਂ ਇਕ (ਮਹਾ) ਪੁਰਸ਼ ਆਪਣੇ ਆਪ ਨੂੰ ਸਿੱਖੀ ਦਾ ਪ੍ਰੋਫੈਸਰ ਅਖਵਾਉਂਦਾ ਹੈ। ਉਸ ਨੇ ਇਹ ਪਦਵੀ ਕਿਹੜੀ ਯੂਨੀਵਰਸਿਟੀ ਤੋਂ ਲਈ ਹੈ, ਇਸ ਦਾ ਮੈਨੂੰ ਪਤਾ ਨਹੀਂ ਹੈ। ਇਸ ਲਈ ਆਪਣੀ ਅਗਿਆਨਤਾ ਲਈ ਪਾਠਕਾਂ ਤੋਂ ਮਾਫੀ ਮੰਗਦਾ ਹਾਂ। ਪਾਠਕਾਂ ਵਿਚੋਂ ਜੇ ਕਿਸੇ ਨੂੰ ਪਤਾ ਹੋਵੇ ਕਿ 'ਪ੍ਰੋਫੈਸਰ ਇਨ ਸਿੱਖਿਜ਼ਮ' ਦੀ ਡਿਗਰੀ ਕਿਸ ਥਾਂ ਤੋ ਮਿਲਦੀ ਹੈ ਤਾਂ ਜ਼ਰੂਰ ਹੀ ਕਿਰਤਾਰਥ ਹੋਵਾਂਗਾ। ਜੇ ਉਹ ਪ੍ਰੋਫੈਸਰ ਸਾਹਿਬ ਖੁਦ ਹੀ ਡਿਗਰੀ ਦਿਖਾ ਦੇਣ ਤਾਂ ਵੀ ਸ਼ੁਕਰਗੁਜ਼ਾਰ ਹੋਵਾਂਗਾ। ਆਖਰਕਾਰ ਜੇ ਉਹ ਆਪਣੇ ਆਪ ਨੂੰ ਸਿੱਖੀ ਦਾ ਪ੍ਰੋਫੈਸਰ ਕਹਿੰਦੇ ਹਨ, ਉਹ ਡਿਗਰੀ ਜਿਸ ਵਿਚ ਸਿੱਖੀ ਦਾ ਨਾ ਆਉਂਦਾ ਹੈ, ਕਿਤੋਂ ਨਾ ਕਿਤੋਂ ਤਾਂ ਉਨ੍ਹਾਂ ਇਹ ਲਈ ਹੋਵੇਗੀ। ਵੈਸੇ ਅੱਜ ਕੱਲ ਨਕਲੀ ਡਿਗਰੀਆਂ ਵੀ ਆਮ ਮਿਲ ਜਾਂਦੀਆ ਹਨ। ਪੈਸੇ ਦਿਓ ਅਤੇ ਡਿਗਰੀ ਲੈ ਲਵੋ।

ਦੂਸਰੇ ਸਿੱਖ ਵਿਦਵਾਨ ਨੂੰ ਜੇਕਰ 'ਸਿੱਕ' ਕਹਿ ਦਿੱਤਾ ਜਾਵੇ ਤਾਂ ਕੋਈ ਗਲਤ ਗੱਲ ਨਹੀਂ ਹੋਵੇਗੀ। ਇਹ ਉਹੀ ਵਿਦਵਾਨ ਹਨ ਜਿਨ੍ਹਾਂ ਨੇ ਕੁਝ ਸਾਲ ਪਹਿਲੇ ਹੋਏ ਅੰਗਰੇਜ਼ੀ ਵਿਚ ਇਕ ਕਿਤਾਬ ਲਿਖੀ ਸੀ - "ਇੰਡੀਆ ਕੁਮਿਟਸ ਸੁਈਸਾਈਡ"। ਇਸ ਵਿਚ ਸਕੂਲੀ ਪੱਧਰ ਦੀ ਅੰਗਰੇਜ਼ੀ ਵਿਚ ਬਹੁਤ ਹੀ ਬੇਰੀਅਤ ਭਰੀ ਭਾਸ਼ਾ ਵਿਚ ਪੰਜਾਬ ਦਾ ਕੇਸ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ। ਉਸ ਵਿਚ ਵੀ ਪਾਣੀਆਂ ਦੇ ਮਾਮਲੇ ਉਤੇ ਹੀ ਵਿਸਥਾਰ ਸੀ, ਬਾਕੀ ਮਸਲੇ ਐਵੇਂ ਪਤਲੇ ਜਿਹੇ ਹੀ ਸਨ। ਲੇਖਣੀ ਵਿਚ ਝੂਠ ਬੋਲਣਾਂ ਭਾਵੇ ਕੋਈ ਸਜ਼ਾ-ਯੋਗ ਅਪਰਾਧ ਨਹੀਂ ਹੈ ਪਰ ਆਪਣੇ ਆਪ ਵਿਚ ਸ਼ਰਮਿੰਦਾ ਹੋਣ ਵਾਲੀ ਗੱਲ ਜ਼ਰੂਰ ਹੈ। ਪਰ ਕੀ ਜ਼ਰੂਰੀ ਹੈ ਕਿ ਕਿਸੇ ਨੂੰ ਸ਼ਰਮਿੰਦਾ ਹੋਣ ਲਈ ਮਜਬੂਰ ਕੀਤਾ ਜਾਵੇ? ਜਾਂ ਕੋਈ ਸਿੱਖ ਵਿਦਵਾਨ ਇਸ ਲਈ ਸ਼ਰਮਿੰਦਾ ਹੋਵੇ ਕਿ ਉਸ ਨੇ ਆਪਣੀ ਹੀ ਲਿਖਤ ਚੋਰੀ ਕੀਤੀ ਹੈ?

ਇਸ ਵਿਦਵਾਨ ਨੇ ਕੁਝ ਸਾਲ ਹੋਏ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਅਪਰੇਸ਼ਨ ਬਲਿਊਸਟਾਰ ਬਾਰੇ 'ਵਾਈਟ ਪੇਪਰ' ਲਿਖਿਆ ਸੀ। ਜਿਹੜੇ ਵੀ ਜਾਨਣਾ ਚਾਹੁੰਦੇ ਸਨ ਕਿ ਇਸ ਮਹੱਤਵਪੂਰਨ ਮਸਲੇ ਬਾਰੇ ਸ਼੍ਰੋਮਣੀ ਕਮੇਟੀ ਦੀ ਕੀ ਰਾਇ ਹੈ ਉਨ੍ਹਾਂ ਨੇ ਇਹ ਪੜ੍ਹਿਆ। ਦਾਸ ਨੇ ਵੀ। ਪਰ ਨਿਕਲਿਆ ਕੀ? ਨਿਕਲਿਆ ਇਹ ਕਿ ਇਸ ਵਿਚ ਉਸ ਦੀ ਪਹਿਲੀ ਕਿਤਾਬ ਦੇ ਹੀ ਕਈ ਸੌ ਸਫੇ ਜਿਉਂ ਤੇ ਤਿਉਂ ਛਾਪ ਦਿੱਤੇ ਗਏ। ਜਦੋਂ ਇਕ ਖੋਜੀ ਪੱਤਰਕਾਰ ਨੇ ਇਸ ਦਾ ਪਰਦਾ ਫਾਸ਼ ਕਰ ਦਿੱਤਾ ਤਾਂ ਇਸ 'ਸਿੱਕ' ਵਿਦਵਾਨ ਦੇ ਮੂੰਹੋ ਗਾਲ੍ਹਾਂ ਦੇ ਉਹ ਮੋਤੀ ਕਿਰੇ ਕਿ ਪੁੱਛੋ ਹੀ ਕੁਝ ਨਾ। ਇਸ ਵਿਦਵਾਨ ਨਾਲ ਦਾਸ ਨੂੰ ਵੀ ਇਕ ਵਾਰ ਮੁਲਾਕਾਤ ਕਰਨ ਦਾ ਮੌਕਾ ਮਿਲਿਆ ਸੀ। ਤੁਆਰਫ ਮੇਰੇ ਇਕ ਸਤਿਕਾਰਤ ਕੰਮ-ਸਾਥੀ ਨੇ ਕਰਵਾਇਆ ਸੀ। ਮੇਰੇ ਕਿੱਤੇ ਵਿਚ ਬਹੁਤ ਸਾਰੇ ਅਤੇ ਬਹੁਤ ਕਿਸਮ ਦੇ ਵਿਚਾਰ ਰੱਖਣ ਵਾਲੇ ਲੋਕਾਂ ਨਾਲ ਵਾਹ ਪੈਂਦਾ ਹੈ। ਇਨ੍ਹਾਂ ਵਿਚ ਕਈ ਐਸੇ ਵੀ ਹੁੰਦੇ ਜਿਨ੍ਹਾਂ ਨਾਲ ਵਿਚਾਰਾਂ ਦੀ ਸਾਂਝ ਨਹੀਂ ਹੁੰਦੀ। ਕਈ ਤਾਂ ਬਿਲਕੁਲ ਹੀ ਵਿਰੋਧੀ ਸੁਰ ਵਾਲੇ ਹੁੰਦੇ ਹਨ। ਫਿਰ ਵੀ ਉਨ੍ਹਾਂ ਨਾਲ ਗੱਲਬਾਤ ਸਲੀਕਾ-ਪੂਰਨ ਰਹਿੰਦੀ ਹੈ। ਖਾਲਿਸਤਾਨੀ ਦਹਿਸ਼ਤਗਰਦੀ ਦੇ ਦਿਨਾਂ ਵਿਚ ਕਈ ਚੋਟੀ ਦੇ ਦਹਿਸ਼ਤਗਰਦਾਂ ਨਾਲ

ਵੀ ਬਹਿਸ ਹੋਈ। ਸ਼ਾਇਸ਼ਤਗੀ ਦਾ ਪੱਲਾ ਉਨ੍ਹਾਂ ਵੀ ਫੜੀ ਰਖਿਆ ਅਤੇ ਮੈਂ ਵੀ। ਪਰ ....।

ਪਰ ਇਸ ਵਿਦਵਾਨ ਨੇ ਜਿਹੜੀ ਭਾਸ਼ਾ ਪਹਿਲੀ ਹੀ ਮੁਲਕਾਤ ਵਿਚ ਵਰਤੀ, ਉਸ ਨੂੰ ਚੇਤੇ ਕਰਕੇ ਹਾਸਾ ਆ ਜਾਂਦਾ ਹੈ। ਮੇਰਾ ਇਹ ਅਕੀਦਾ ਹੈ ਕਿ ਜਿਹੜਾ ਤੁਹਾਡੇ ਉਤੇ ਬਦੋਬਦੀ ਹੀ ਗੁੱਸਾ ਕੱਢਣ ਲਈ ਗਾਲਾਂ ਕੱਢੀ ਜਾਵੇ , ਉਸ ਨੂੰ ਮੂਰਖ ਸਮਝ ਕੇ ਮਾਫ ਕਰ ਦੇਣਾ ਚਾਹੀਦਾ ਹੈ। ਇਸ ਨੇ ਮੇਰੇ ਨਾਲ ਕਿਵੇਂ ਗੱਲ ਕੀਤੀ, ਉਸ ਦਾ ਨਮੂਨਾ ਦੇਣ ਤੋਂ ਪਹਿਲਾਂ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਮੇਰਾ ਕੰਮ-ਸਾਥੀ ਇਸ ਗੱਲ ਦਾ ਗਵਾਹ ਹੈ ਅਤੇ ਉਸ ਨੇ ਇਸ ਵਿਦਵਾਨ ਦੇ ਜਾਣ ਮਗਰੋਂ ਉਸ ਦੇ ਵਤੀਰੇ ਲਈ ਮਾਫੀ ਵੀ ਮੰਗੀ ਸੀ। ਇਸ ਤੋਂ ਪਹਿਲਾਂ ਵੀ ਇਕ ਵਾਰੀ ਮੇਰੇ ਨਾਲ ਇਸ ਤਰ੍ਹਾਂ ਹੋਇਆ ਸੀ ਜਦੋਂ ਮੈ ਕਿਸੇ ਕੋਲ ਗਿਆ ਤਾਂ ਉਸ ਨੇ ਆਪਣੀ ਕੁਰਸੀ ਦੇ ਹੰਕਾਰ ਵਿਚ ਮੈਨੂੰ ਗਾਲ੍ਹਾਂ ਦੀ ਝੜੀ ਲਾ ਦਿੱਤੀ। ਪੰਜ ਕੁ ਮਿੰਟ ਤਾਂ ਮੈਂ ਮਨ ਹੀ ਮਨ ਗੁੱਸਾ ਕੀਤਾ ਪਰ ਉਸ ਤੋਂ ਬਾਅਦ ਮੈਨੂੰ ਉਸ ਉਤੇ ਤਰਸ ਹੀ ਆਈ ਗਿਆ ਕਿ ਬੇਚਾਰਾ ਕਿਨਾਂ ਬੇਵੱਸ ਹੈ। ਮੈਂ ਮਹਿਸੂਸ ਕੀਤਾ ਕਿ ਇਸ ਤਰ੍ਹਾਂ ਕਰਨ ਵਾਲੇ ਲੋਕ ਅਹਿਸਾਸੇ-ਕਮਤਰੀ ਦਾ ਸ਼ਿਕਾਰ ਹਨ। ਖੈਰ ....।

ਹੋਇਆ ਇਹ ਕਿ ਮੈਂ ਉਸ ਵਿਦਵਾਨ ਦੀ ਕਿਤਾਬ ਬਾਰੇ ਚਰਚਾ ਸ਼ੁਰੂ ਕਰ ਦਿੱਤੀ ਅਤੇ ਬਹੁਤ ਹੀ ਸੰਜੀਦਗੀ ਨਾਲ ਆਪਣੇ ਵਿਚਾਰ ਦੱਸੇ। ਮੈਂ ਇਹ ਵੀ ਦੱਸਿਆ ਕਿ ਉਸ ਦੀ ਕਿਤਾਬ ਬਾਰੇ ਛਪਿਆ ਰੀਵਿਊ ਵੀ ਮੈਂ ਦੇਖਿਆ ਸੀ ਜਿਸ ਵਿਚ ਕੁਝ ਕਿੰਤੂ ਕੀਤੇ ਗਏ ਸਨ। ਮੈਂ ਰੀਵਿਊਕਾਰ ਦੇ ਉਨ੍ਹਾਂ ਕਿੰਤੂਆਂ ਨਾਲ ਸਹਿਮਤ ਸਾਂ। ਮੇਰੇ ਇਹ ਗੱਲ ਕਹਿਣ ਉਤੇ ਇਸ ਵਿਦਵਾਨ ਨੇ ਕਹਿਣਾ ਸ਼ੁਰੂ ਕਰ ਦਿੱਤਾ : "ਤੁਸੀਂ ਪੰਜਾਬੀ ਵਾਲੇ ਘਟੀਆ ਬੰਦੇ ਹੋ! ਤੁਹਾਨੂੰ ਪਤਾ ਹੀ ਨਹੀਂ ਕਿ ਅਕਲ ਦੀ ਗੱਲ ਕੀ ਹੁੰਦੀ ਹੈ। ਤੁਹਾਨੂੰ ਪੰਜਾਬੀ ਵਾਲਿਆਂ ਨੂੰ ਕੀ ਪਤਾ ਕਿ ਅੰਗਰੇਜ਼ੀ ਕੀ ਹੁੰਦੀ ਹੈ? ਤੁਹਾਨੂੰ ਪੰਜਾਬੀ ਵਾਲਿਆਂ ਨੂੰ, ਮੇਰਾ ਵੱਸ ਚਲੇ ਤਾਂ, ਕਿਸੇ ਸਮੁੰਦਰ ਵਿਚ ਸੁੱਟ ਦੇਵਾਂ। ਤੁਸੀਂ ਪੰਜਾਬੀ ਵਾਲੇ ਕਿਸੇ ਗਰਕਣ ਵਾਲੀ ਥਾਂ ਸੁੱਟੇ ਜਾਣ ਵਾਲੇ ਹੋ। ਤੁਸੀਂ ਪੰਜਾਬੀ ਵਾਲੇ ਕੋਈ ਅਕਲ ਦੀ ਗੱਲ ਕਿਵੇਂ ਸਮਝ ਸਕਦੇ ਹੋ? ਇਸ ਲਈ ਤੁਸੀਂ ਪੰਜਾਬੀ ਵਾਲੇ ਸਿਰਫ ਆਪਣੀ ਪੰਜਾਬੀ ਤਕ ਹੀ ਰਿਹਾ ਕਰੋ, ਸਾਡੀ ਅੰਗਰੇਜ਼ੀ ਵਿਚ ਟੰਗ ਨਾ ਅੜਾਇਆ ਕਰੋ।" ਗੱਲਾਂ ਤਾਂ ਉਸ ਨੇ ਹੋਰ ਵੀ ਕਹੀਆਂ ਸਨ ਪਰ ਪਾਠਕ ਏਨੇ ਨੂੰ ਹੀ ਬਹੁਤਾ ਕਰ ਕੇ ਜਾਨਣ।

ਉਸ ਦਿਨ ਦੇ ਬਾਅਦ ਮੈਂ ਇਸ ਸਿੱਖ ਵਿਦਵਾਨ ਦੀ ਕਿਸੇ ਵੀ ਸਰਗਰਮੀ ਵਿਚ ਦਿਲਚਸਪੀ ਲੈਣੀ ਬੰਦ ਕਰ ਦਿੱਤੀ ਸੀ। ਜੇ ਗੁਰਬਾਣੀ ਦੀ ਹੀ ਗੱਲ ਮੰਨਣੀ ਹੋਵੇ ਤਾਂ ਗੁਰੂ ਸਾਹਿਬਾਂ ਦੇ ਕਹੇ ਅਨੁਸਾਰ, ਮੂਰਖ ਨਾਲ ਲੁੱਝਣਾ ਨਹੀਂ ਚਾਹੀਦਾ। ਪਰ ਹਰ ਗੱਲ ਦੀ ਇਕ ਹੱਦ ਹੁੰਦੀ ਹੈ। ਹੁਣ ਇਨ੍ਹਾਂ ਹੱਦ ਹੀ ਕਰ ਦਿੱਤੀ ਹੈ। ਮੈਂ ਇਹ ਤਾਂ ਨਹੀਂ ਕਹਿੰਦਾ ਕਿ ਭਗਤ ਸਿੰਘ ਨੂੰ ਸ਼ਹੀਦ ਨਾ ਮੰਨ ਕੇ ਇਨ੍ਹਾਂ ਨੇ ਕੋਈ ਐਸਾ ਗੁਨਾਹ ਕੀਤਾ ਹੈ ਜਿਸ ਲਈ ਇਨ੍ਹਾਂ ਨੂੰ ਕਾਲੇ ਪਾਣੇ ਦੀ ਸਜ਼ਾ ਮਿਲਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਜੇ ਇਹ ਚੰਦ ਲੋਕ ਉਸ ਨੂੰ ਸ਼ਹੀਦ ਨਹੀਂ ਵੀ ਮੰਨਦੇ ਤਾਂ ਭਗਤ ਸਿੰਘ ਦੀ ਮਹਾਨਤਾ ਵਿਚ ਕੋਈ ਫਰਕ ਨਹੀਂ ਪੈ ਜਾਵੇਗਾ। ਫਰਕ ਸਿਰਫ ਇਹੀ ਪਏਗਾ ਕਿ ਜਿਸ ਕੌਮ ਦੇ ਬੁਧੀਜੀਵੀ ਇਸ ਪੱਧਰ ਦੇ ਹਨ, ਉਸ ਕੌਮ ਦਾ ਕੀ ਹਸ਼ਰ ਹੋ ਸਕਦਾ ਹੈ?

ਜੇ ਲੋੜ ਪਈ ਤਾਂ ਇਨ੍ਹਾਂ ਨਾਲ ਬਹਿਸ ਕਰਨ ਲਈ ਵੀ ਤਿਆਰ ਹਾਂ। ਪਰ ਮੈਂ ਸਮਝਦਾ ਹਾਂ ਕਿ ਇਸ ਦੀ ਖਬਰੇ ਲੋੜ ਹੀ ਨਾ ਪਵੇ। ਸ਼ਹੀਦ ਭਗਤ ਸਿੰਘ ਏਨਾ ਮਹਾਨ ਸੀ ਕਿ ਉਸ ਬਾਰੇ ਕੁਝ 'ਸਿੱਖ' ਗੁੱਧੀਜੀਵੀਆਂ, ਸੌਰੀ ਬੁੱਧੀਜੀਵੀਆਂ ਦੀ ਬਿਮਾਰ ਮਾਨਸਿਕਤਾ ਦਾ ਉਗਲੱਛਿਆ ਖੰਗਾਰ ਉਨ੍ਹਾਂ ਉਤੇ ਹੀ ਆ ਪੈਣਾ ਹੈ। ਜਿਹੜੇ ਚੰਨ ਉਤੇ ਥੁੱਕਦੇ ਹਨ, ਉਹਨਾਂ ਦੇ ਹੀ ਮੂੰਹ ਲਿੱਬੜਦੇ ਹਨ। ਰਹੀ ਗੱਲ ਇਹ ਕਿ ਸ਼ਹੀਦ ਕੌਣ ਹੁੰਦਾ ਹੈ। ਇਹ ਗੱਲ ਸਦੀਆਂ ਤੋਂ ਮੰਨੀ ਹੋਈ ਹੈ ਕਿ ਇਕ ਧਿਰ ਦਾ ਸ਼ਹੀਦ ਦੂਜੀ ਧਿਰ ਦਾ ਦਹਿਸ਼ਤਕਾਰ ਹੁੰਦਾ ਹੈ। ਤਾਂ ਫੇਰ ਕੀ ਇਹ ਲੋਕ ਹਾਲੇ ਵੀ ਅੰਗਰੇਜ਼ ਦੇ ਭਗਤ ਹਨ? ਇਹ ਪਤਾ ਕਰਨ ਲਈ ਬਹੁਤੀ ਦੂਰ ਇਤਿਹਾਸ ਵਿਚ ਉਤਰਨ ਦੀ ਲੋੜ ਨਹੀਂ ਪੈਣੀ ਕਿ ਇਨ੍ਹਾਂ ਦੇ ਸ਼ਹੀਦ ਕਿਹੜੇ ਸਨ। ਇਨ੍ਹਾਂ ਦੇ ਸ਼ਹੀਦ ਉਹ ਸਨ ਜਿਨ੍ਹਾਂ ਨੇ ਹਾਲੇ ਦਸ ਸਾਲ ਪਹਿਲਾਂ ਪੰਜਾਬ ਵਿਚ ਖੂਨ ਵਹਾਇਆ ਸੀ ਅਤੇ ਹਿੰਦੂ ਹੀ ਨਹੀਂ, ਸਿੱਖਾਂ ਦੇ ਵੀ ਕਤਲ ਕੀਤੇ ਸਨ। ਪੰਜਾਬ ਦੇ ਲੋਕ ਹਾਲੇ ਤਕ ਉਨ੍ਹਾਂ ਦਿਨਾਂ ਨੂੰ ਭੁੱਲੇ ਨਹੀਂ ਹਨ ਜਿਨ੍ਹਾਂ ਦਿਨਾਂ ਵਿਚ ਸ਼ਾਮ ਦੇ ਪਰਛਾਵੇਂ ਦਹਿਸ਼ਤ ਦੀਆ ਕਨਸੋਆਂ ਲੈ ਕੇ ਆਉਂਦੇ ਸਨ। ਅੱਜ ਕਸ਼ਮੀਰ ਵਿਚ ਵੀ ਉਹੀ ਕੁਝ ਹੋ ਰਿਹਾ ਹੈ ਜੋ ਕੁਝ ਉਦੋਂ ਪੰਜਾਬ ਵਿਚ ਹੁੰਦਾ ਸੀ। ਲੋਕ ਮਰਦੇ ਹਨ। ਪਰ ਜਿਹੜੇ ਮਾਰ ਰਹੇ ਹਨ ਉਹ ਜਹਾਦੀ ਹਨ। ਜਿਹੜਾ ਜਹਾਦੀ ਮਰਦਾ ਹੈ, ਉਹ ਸ਼ਹੀਦ ਹੁੰਦਾ ਹੈ। ਪਰ ਜਿਹੜੇ ਬੇਗੁਨਾਹ

ਕਰਦੇ ਹਨ, ਉਨ੍ਹਾਂ ਨੂੰ ਕੀੜੇ ਮਕੌੜੇ ਹੀ ਸਮਝਿਆ ਜਾਂਦਾ ਹੈ।

ਅੱਜ ਕਸ਼ਮੀਰੀ ਲੋਕ ਕਹਿਣ ਲੱਗ ਪਏ ਹਨ ਕਿ ਵਿਦੇਸ਼ੀ ਭਾੜੇ ਦੇ ਜਹਾਦੀ ਉਨ੍ਹਾਂ ਦੀਆ ਧੀਆਂ ਭੈਣਾਂ ਨਾਲ ਜਬਰ ਜਨਾਹ ਕਰਦੇ ਹਨ ਅਤੇ ਪਰਿਵਾਰ ਦੇ ਮਰਦਾਂ ਦੇ ਸਾਹਮਣੇ ਕਰਦੇ ਹਨ। ਇਹ ਕੁਝ ਉਹ ਖਾਲਿਸਤਾਨੀ ਸੂਰਮੇ ਵੀ ਕਰਦੇ ਸਨ ਜਿਨ੍ਹਾਂ ਨੂੰ ਇਹ ਅਖੌਤੀ ਬੁਧੀਜੀਵੀ ਸ਼ਹੀਦ ਮੰਨਦੇ ਹਨ। ਜੇ ਨਹੀਂ ਮੰਨਦੇ ਤਾਂ ਉਸੇ ਸੁਰ ਵਿਚ ਕਹਿਣ ਦੀ ਹਿੰਮਤ ਕਰਨ ਜਿਸ ਸੁਰ ਵਿਚ ਉਨ੍ਹਾਂ ਸ਼ਹੀਦ ਭਗਤ ਸਿੰਘ ਬਾਰੇ ਕਿਹਾ ਹੈ। ਪਰ ਇਨ੍ਹਾਂ ਦੀਆਂ ਪਤਲੂਣਾਂ ਹੁਣ ਵੀ ਇਸ ਸੋਚ ਉਤੇ ਹੀ ਗਿੱਲੀਆਂ ਹੋ ਸਕਦੀਆ ਹਨ ਕਿਉਂਕਿ "ਹਾਲੇ ਵੀ ਬਹੁਤ ਸਾਰੇ ਖਾੜਕੂ ਸਿੰਘ" ਕਾਇਮ ਹਨ ਅਤੇ ਪਤਾ ਨਹੀਂ ਕਿਹੜੇ ਵੇਲੇ ਇਨ੍ਹਾਂ ਦੀ ਕਹੀ ਕੋਈ ਗੱਲ ਦਾ ਜਵਾਬ ਮੰਗਣ ਆ ਜਾਣ।

ਰਹੀ ਗੱਲ ਭਗਤ ਸਿੰਘ ਦੀ। ਉਸ ਨੂੰ ਜੇ ਤੁਸੀਂ ਤਿੰਨ ਜਣੇ ਸ਼ਹੀਦ ਨਹੀਂ ਮੰਨੋਗੇ ਤਾਂ ਕੀ ਉਸ ਨੇ ਮਹਾਨਤਮ ਸ਼ਹੀਦ ਨਹੀਂ ਰਹਿ ਜਾਣਾ? ਭਗਤ ਸਿੰਘ ਵਰਗਾ ਸੂਰਮਾ ਹੀ ਨਹੀਂ ਸਗੋਂ ਵਿਦਵਾਨ ਨਿਵੇਕਲੀ ਹੀ ਮਾਂ ਨੇ ਜੰਮਿਆ ਸੀ ਅਤੇ ਇਤਿਹਾਸ ਵਿਚ ਉਸ ਦੀ ਥਾਂ ਅਮਰ ਹੈ। ਸਿੱਖੀ ਦੇ ਪ੍ਰੋਫੈਸਰ ਅਤੇ ਨਕਲ ਮਾਰਨ ਵਾਲੇ ਅਖੌਤੀ ਵਿਦਵਾਨ ਜਿਸ ਦਿਨ ਇਸ ਫਾਨੀ ਸੰਸਾਰ ਤੋਂ ਤੁਰ ਜਾਣਗੇ, ਉਸ ਦੇ ਤੀਜੇ ਦਿਨ ਕਿਸੇ ਨਹੀਂ ਪੁਛਣਾ ਕਿ ਉਹ ਕੌਣ ਸਨ। ਪਰ ਭਗਤ ਸਿੰਘ ਨੂੰ ਸਦੀਆਂ ਤਕ ਯਾਦ ਕੀਤਾ ਜਾਂਦਾ ਰਹਿਣਾ ਹੈ। ਅੱਜ ਏਨਾ ਹੀ ਸਹੀ। ਅਸਲੀ ਗੁੱਸਾ ਫੇਰ ਕਦੇ ਸਹੀ। ਉਹ ਵੀ ਤਾਂ, ਜੇ ਭਗਤ ਸਿੰਘ ਦੇ ਹੋਰ ਵਾਰਸਾਂ ਨੇ ਮੌਕਾ ਦਿੱਤਾ ਤਾਂ, ਕਿਉਂਕਿ ਉਸ ਦੇ ਵਾਰਸਾਂ ਦੀ ਗਿਣਤੀ ਸਿਰਫ ਤਿੰਨ ਕਾਣੇ ਨਹੀਂ ਸਗੋਂ ਹਜ਼ਾਰਾਂ ਲੱਖਾਂ ਵਿਚ ਹੈ।

(ਪੰਜਾਬੀ ਟ੍ਰਿਬਿਊਨ, ੧-੯-੨੦੦੦ 'ਚੋਂ ਧੰਨਵਾਦ ਸਹਿਤ)

¤

# ਭਾਰਤ ਦਾ ਮਹਾਨ ਸ਼ਹੀਦ ਹੈ ਭਗਤ ਸਿੰਘ

ਚੰਡੀਗੜ੍ਹ ਦੇ ਆਪਣੇ-ਆਪ ਨੂੰ ਸਿੱਖ ਬੁੱਧੀਜੀਵੀ ਅਖਵਾਉਂਦੇ ਕੁਝ ਸੱਜਣਾਂ ਨੇ ਕਿਹਾ ਹੈ ਕਿ ਉਹ ਭਗਤ ਸਿੰਘ ਨੂੰ ਸ਼ਹੀਦ ਬਿਲਕੁਲ ਨਹੀਂ ਮੰਨਦੇ। ਅਜਿਹੇ ਵਿਅਕਤੀ, ਜਿਨ੍ਹਾਂ ਦਾ ਕੰਮ ਸਮਾਜ ਨੂੰ ਇਕ ਸੌੜੇ ਦ੍ਰਿਸ਼ਟੀਕੋਣ ਤੋਂ ਵੇਖਣਾਂ ਹੀ ਹੈ, ਜਿਨ੍ਹਾਂ ਦੀ ਸਮਾਜ ਵਿਚ ਕੋਈ ਬਹੁਤੀ ਮਾਨਤਾ ਨਹੀਂ, ਜਿਹੜੇ ਆਪਣੇ ਨਾਲ ਚਾਰ ਬੰਦੇ ਵੀ ਖੜ੍ਹੇ ਨਹੀਂ ਕਰ ਸਕਦੇ, ਜਿਨ੍ਹਾਂ ਦੀ ਮਿਊਂਸਪਲ ਚੋਣਾਂ ਵਿਚ ਵੀ ਜ਼ਮਾਨਤ ਜ਼ਬਤ ਹੋ ਸਕਦੀ ਹੈ, ਜਾਣ-ਬੁਝ ਕੇ ਨਵੇਂ-ਨਵੇਂ ਵਿਵਾਦਾਂ ਨੂੰ ਜਨਮ ਦਿੰਦੇ ਹਨ। ਅਜਿਹਾ ਕਰਕੇ ਉਹ ਸਮਾਜ ਵਿਚ ਆਪਣਾ ਨਾਂਅ ਚਮਕਾਉਣਾ ਚਾਹੁੰਦੇ ਹਨ। ਅਜਿਹੇ ਵਿਅਕਤੀ ਜੇਕਰ ਇਸ ਸਦੀ ਦੇ ਮਹਾਨ ਸ਼ਹੀਦ ਨੂੰ ਸ਼ਹੀਦ ਨਾ ਵੀ ਮੰਨਣ ਤਾਂ ਇਸ ਨਾਲ ਕੋਈ ਬਹੁਤਾ ਫਰਕ ਨਹੀਂ ਪੈਂਦਾ। ਜੇਕਰ ਇਸੇ ਹੀ ਤਰ੍ਹਾਂ ਆਪਣੇ ਸਮੇਂ ਦਾ ਸਿੱਖ ਬੁਧੀਜੀਵੀ ਅਖਵਾਉਂਦਾ ਸਿਰਦਾਰ ਕਪੂਰ ਸਿੰਘ ਆਪਣੀ ਪੁਸਤਕ ਵਿਚ ਸ਼ਹੀਦ ਭਗਤ ਸਿੰਘ ਬਾਰੇ ਦਹਾਕਿਆਂ ਪਹਿਲਾਂ ਅਜਿਹੀ ਗੱਲ ਲਿਖਦਾ ਹੈ ਤਾਂ ਉਸ ਦਾ ਉਸ ਸਮੇਂ ਵੀ ਅਤੇ ਹੁਣ ਵੀ ਕਿਸੇ ਨੇ ਕੋਈ ਬਹੁਤਾ ਨੋਟਿਸ ਨਹੀਂ ਲਿਆ। ਸਮਾਜ ਵਲੋਂ ਅਜਿਹਾ ਨੋਟਿਸ ਨਾ ਲੈਣਾ ਅਤੇ ਕੋਈ ਪ੍ਰਤੀਕਰਮ ਪ੍ਰਗਟ ਨਾ ਕਰਨਾ ਹੀ ਅਜਿਹੇ ਵਿਅਕਤੀਆਂ ਨੂੰ ਨਕਾਰਨਾ ਹੈ ਪਰ ਅਫਸੋਸ ਇਸ ਗੱਲ ਦਾ ਹੈ ਕਿ ਇਹ ਵਿਅਕਤੀ ਆਪਣੇ-ਆਪ ਨੂੰ ਸਿੱਖ ਕੌਮ ਦੇ ਪ੍ਰਤੀਨਿਧ ਦੱਸਦੇ ਹਨ। ਪਿਛਲੇ ਸਮੇਂ ਵਿਚ ਸਿਵਾਏ ਕੌਮ ਨੂੰ ਕੁਰਾਹੇ ਪਾਉਣ ਅਤੇ ਇਸ ਤਰ੍ਹਾਂ ਕਰਕੇ ਸਿੱਖ ਨੌਜਵਾਨਾਂ ਦਾ ਘਾਣ ਕਰਵਾਉਣ ਤੋਂ ਬਗੈਰ ਇਨ੍ਹਾਂ ਅਖੌਤੀ ਸਿੱਖ ਬੁੱਧੀਜੀਵੀਆਂ ਦੀ ਸਮਾਜ ਨੂੰ ਹੋਰ ਕੋਈ ਦੇਣ ਨਹੀਂ ਹੈ। ਜਿਥੋਂ ਤੱਕ ਸ਼ਹੀਦ ਭਗਤ ਸਿੰਘ ਦਾ ਸਵਾਲ ਹੈ ਉਸ ਦਾ ਨਾਂ ਸਾਡੇ ਆਕਾਸ਼ ਤੇ ਚੰਨ ਵਾਂਗ ਚਮਕ ਰਿਹਾ ਹੈ। ਇਨ੍ਹਾਂ ਸਿੱਖ ਬੁੱਧੀਜੀਵੀਆਂ ਨੂੰ ਸ਼ਾਇਦ ਇਸ ਗੱਲ ਦਾ ਅਹਿਸਾਸ ਨਹੀਂ ਕਿ ਵੱਡੀਆਂ ਸ਼ਖਸੀਅਤਾਂ ਦੀ ਆਲੋਚਨਾ ਕਰਨ ਨਾਲ ਆਪਣੀ ਸ਼ਖਸੀਅਤ ਦਾ ਬੌਣਾਪਨ ਹੀ ਸਾਹਮਣੇ ਆਉਂਦਾ ਹੈ। ਅਸੀ ਸ਼ਹੀਦ ਭਗਤ ਸਿੰਘ ਨੂੰ ਇਕ ਸੁਚੇਤ ਪੱਧਰ ਦਾ ਮਹਾਨ ਸ਼ਹੀਦ ਮੰਨਦੇ ਹਾਂ, ਜੋ ਆਪਣੀ ਛੋਟੀ ਜਿਹੀ ਉਮਰ ਵਿਚ ਹੀ ਬੜੀ ਸਪੱਸ਼ਟ ਸੋਚ ਦਾ ਧਾਰਨੀ ਸੀ। ਉਸ ਨੇ ਦੇਸ਼ ਤੋਂ ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਸੁਚੇਤ ਰੂਪ ਵਿਚ ਅਜਿਹੇ ਕੰਮ ਕੀਤੇ, ਜਿਨ੍ਹਾਂ ਦੇ ਨਤੀਜਿਆਂ ਦਾ ਉਸ ਨੂੰ ਪਹਿਲਾਂ ਤੋਂ ਹੀ ਗਿਆਨ ਸੀ। ਭਗਤ ਸਿੰਘ ਚਾਹੁੰਦਾ ਸੀ ਕਿ ਉਸ ਦੇ ਕੰਮਾਂ ਤੋਂ ਸਮਾਜ ਵਿਚ ਅਜਿਹਾ ਪ੍ਰਭਾਵ ਪਵੇ ਕਿ ਲੋਕ ਅੰਗਰੇਜ਼ ਹਾਕਮਾਂ ਨੂੰ ਦੇਸ਼ ਤੋਂ ਬਾਹਰ ਕੱਢਣ ਲਈ ਆਪਮੁਹਾਰੇ ਹੀ ਜਥੇਬੰਦ ਹੋ ਜਾਣ। ਜਦੋਂ ਸ਼ਹੀਦ ਭਗਤ ਸਿੰਘ ਤੇ ਵੱਖ-ਵੱਖ ਮੁਕੱਦਮੇ ਚੱਲ ਰਹੇ ਸਨ ਤਾਂ ਉਸ ਸਮੇਂ ਕਚਹਿਰੀਆਂ ਵਿਚ ਉਸ ਨੇ ਜੋ ਬਿਆਨ ਦਿੱਤੇ, ਉਨ੍ਹਾਂ ਤੋਂ ਪੂਰੀ ਤਰ੍ਹਾਂ ਸਪੱਸ਼ਟ ਹੋ ਜਾਂਦਾ ਹੈ ਕਿ ਆਪਣੇ ਨਿਸ਼ਾਨੇ ਦੀ ਪੂਰਤੀ ਲਈ ਮੌਤ ਰਾਣੀ ਨੂੰ ਆਪ ਚੁਣਿਆ ਸੀ। ਆਪਣੀ ਸ਼ਹਾਦਤ ਤੋਂ ਬਾਅਦ ਜਿਸ ਤਰ੍ਹਾਂ ਦਾ ਪ੍ਰਭਾਵ ਸ਼ਹੀਦ ਭਗਤ ਸਿੰਘ ਦੇਣਾ ਚਾਹੁੰਦੇ ਸਨ, ਬਿਨਾਂ ਸ਼ੱਕ ਉਹ ਪ੍ਰਭਾਵ ਪੰਜਾਬ ਵਿਚ ਹੀ ਨਹੀਂ, ਸਗੋਂ ਸਮੁੱਚੇ ਦੇਸ਼ ਤੇ ਪਿਆ। ਅਸੀਂ ਦੇਸ਼ ਦੀ ਆਜ਼ਾਦੀ ਲਈ ਇਨ੍ਹਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਕਿਸੇ ਵੀ ਤਰ੍ਹਾਂ ਮਹਾਤਮਾਂ ਗਾਂਧੀ ਅਤੇ ਉਸ ਸਮੇਂ ਦੇ ਹੋਰ ਕੌਮੀ ਨੇਤਾਵਾਂ ਤੋਂ ਘੱਟ ਨਹੀਂ ਸਮਝਦੇ। ਇਨ੍ਹਾਂ ਸ਼ਹੀਦਾਂ ਨੇ ਆਪਣੀਆਂ ਕੁਰਬਾਨੀਆਂ ਨਾਲ ਸ਼ਹੀਦੀ ਦੀਆ ਪ੍ਰੰਪਰਾਵਾਂ ਨੂੰ ਹੋਰ ਅੱਗੇ ਤੋਰਿਆ। ਇਨ੍ਹਾਂ ਪ੍ਰੰਪਰਾਵਾਂ 'ਤੇ ਸਾਨੂੰ ਮਾਣ ਹੈ। ਭਗਤ ਸਿੰਘ ਕੋਈ ਅਰਾਜਕਤਾਵਾਦੀ ਨਹੀਂ ਸੀ। ਭਗਤ ਸਿੰਘ ਹਿੰਸਕ ਕਾਰਵਾਈਆਂ ਦਾ ਹਾਮੀ ਨਹੀਂ ਸੀ, ਉਹ ਤਾਂ ਅਜਿਹੀਆਂ ਕਾਰਵਾਈਆਂ ਨੂੰ ਮਾਤਰ ਇਕ ਵਾਹਕ ਦੇ ਰੂਪ ਵਿਚ ਵਰਤਣ ਦਾ ਹਮਾਇਤੀ ਸੀ। ਭਗਤ ਸਿੰਘ ਇਸ ਹੱਦ ਤੱਕ ਸੁਚੇਤ ਅਤੇ ਚੇਤੰਨ ਸੀ ਕਿ ਦੇਸ਼ ਦੀ ਆਜ਼ਾਦੀ ਤੋਂ ਬਾਅਦ ਸਮਾਜ ਦੀ ਰੂਪ-ਰੇਖਾ ਕਿਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ ਅਤੇ ਇਹ ਕਿਸ ਤਰ੍ਹਾਂ ਦੀਆ ਲੀਹਾਂ ਤੇ ਚੱਲਣਾ ਚਾਹੀਦਾ ਹੈ, ਇਸ ਬਾਰੇ ਵੀ ਉਸ ਦੇ ਵਿਚਾਰ ਬੜੇ ਹੀ ਪ੍ਰਪੱਕ ਸਨ। ਸਾਨੂੰ ਦੁੱਖ ਇਸ ਗੱਲ ਦਾ ਹੈ ਕਿ ਸਿੱਖ ਬੁੱਧੀਜੀਵੀਆਂ ਦੇ ਨਾਂਅ ਤੇ ਕੁਝ ਲੋਕ ਵੱਡੇ ਸ਼ਹਿਰਾਂ ਵਿਚ ਐਸ਼ ਦਾ ਜੀਵਨ ਅਤੇ ਵਧੀਆ ਜ਼ਿੰਦਗੀ ਭੋਗਦੇ ਹੋਏ ਆਪਣੇ-ਆਪ ਨੂੰ ਇਕ ਮਹਾਨ ਕੌਮ ਦੇ ਪ੍ਰਤੀਨਿਧ ਦੱਸਦੇ ਹਨ। ਅਸੀਂ ਇਸ ਗੱਲ ਲਈ ਆਪਣੇ ਸਮਾਜ ਤੇ ਕੌਮ ਦੀ ਪ੍ਰਸ਼ੰਸਾ ਕਰਦੇ ਹਾਂ ਕਿ ਉਸ ਨੇ ਅਜਿਹੇ ਵਿਅਕਤੀਆਂ ਨੂੰ ਰੱਤੀ ਭਰ

ਵੀ ਨਹੀਂ ਗੌਲਿਆਂ ਅਤੇ ਨਾਂ ਹੀ ਇਨ੍ਹਾਂ ਦੀ ਇੱਛਾ ਮੁਤਾਬਿਕ ਕੋਈ ਵਧੇਰੇ ਪ੍ਰਤੀਕਰਮ ਹੀ ਪ੍ਰਗਟ ਕੀਤਾ ਹੈ। ਇਸ ਤਰ੍ਹਾਂ ਦੇ ਬੁੱਧੀਜੀਵੀ ਅਖਵਾਉਂਦੇ ਲੋਕਾਂ ਲਈ ਏਨਾ ਹੀ ਕਾਫੀ ਹੈ ਪਰ ਇਨ੍ਹਾਂ ਵਿਅਕਤੀਆਂ ਨੂੰ ਇਸ ਗੱਲ ਦਾ ਅਹਿਸਾਸ ਵੀ ਹੋਣਾ ਚਾਹੀਦਾ ਹੈ ਕਿ ਆਮ ਲੋਕ ਆਪਣੇ ਸ਼ਹੀਦਾਂ ਦੀ ਇਸ ਪੱਧਰ ਤੇ ਕੀਤੀ ਜਾਂਦੀ ਬੇਕਦਰੀ ਨੂੰ ਬਹੁਤਾ ਚਿਰ ਬਰਦਾਸ਼ਤ ਨਹੀਂ ਕਰ ਸਕਦੇ। ਅੱਜ ਨਹੀਂ ਤਾਂ ਕੱਲ੍ਹ ਲੋਕਾਂ ਵਲੋਂ ਇਸ ਤਰ੍ਹਾਂ ਦੀ ਬਿਆਨਬਾਜ਼ੀ ਦੀ ਸਖਤ ਆਲੋਚਨਾ ਹੋਣੀ ਸੁਭਾਵਿਕ ਹੀ ਹੈ। (ਸੰਪਾਦਕੀ, ਬਰਜਿੰਦਰ ਸਿੰਘ ਹਮਦਰਦ, ਅਜੀਤ, ੧-੯-੨੦੦੦ 'ਚੋਂ ਧੰਨਵਾਦ ਸਹਿਤ)

~~~
~~~

# ਪਰਖੇ ਜਾਂਦੇ ਸੱਜਣ ਬਿਗਾਨੇ ਜਦ ..........

ਲੋਕਤੰਤਰਿਕ ਪ੍ਰਣਾਲੀ ਵਿਚ ਭਾਵੇਂ ਪ੍ਰੈਸ ਨੂੰ ਲੋਕਤੰਤਰ ਦੇ ਚਾਰ ਥੰਮਾਂ ਵਿਚੋਂ ਇਕ ਮਜਬੂਤ ਥੰਮ ਕਰਕੇ ਗਿਣਿਆ ਜਾਂਦਾ ਹੈ। ਪਰ ਅਸਲੀਅਤ ਵਿਚ ਪੱਤਰਕਾਰੀ ਦਾ ਸਮੁੱਚਾ ਢਾਂਚਾ ਸਥਾਪਤ ਨਜ਼ਾਮ ਦੇ ਰਾਜਸੀ ਦ੍ਰਿਸ਼ਟੀਕੋਣ ਤੋਂ ਕਦੇ ਵੀ ਬਾਹਰ ਨਹੀਂ ਹੁੰਦਾ ਕਿਉਂਕਿ ਇਸ ਦਾ ਵਜੂਦ ਇਸ਼ਤਿਹਾਰ ਤੋਂ ਮਿਲਣ ਵਾਲੇ ਪੈਸੇ 'ਤੇ ਜ਼ਿਆਦਾ ਨਿਰਭਰ ਹੁੰਦਾ ਹੈ। ਅਜੀਤ ਦੀ ੧-੯-੨੦੦੦ ਦੀ ਸੰਪਾਦਕੀ ਨੇ ਬਹਿਸ ਨੂੰ ਗੁੰਝਲਦਾਰ ਬਣਾਇਆ ਹੈ। ਪ੍ਰੈਸ ਸਬੰਧੀ ਸਿਰਦਾਰ ਕਪੂਰ ਸਿੰਘ ਨੇ ਪਾਰਲੀਮੈਂਟ ਦੀ ਲੋਕ ਸਭਾ 'ਚ ੬ ਸਤੰਬਰ, ੧੯੬੬ ਨੂੰ ਆਪਣੇ ਭਾਸ਼ਣ 'ਚ ਕਿਹਾ ਸੀ "ਹੁਣ ਮੈਂ ਪ੍ਰੈਸ ਦੀ ਗੱਲ ਕਰਦਾ ਹਾਂ। ਸਾਡੇ ਦੇਸ਼ ਦਾ ਪ੍ਰੈਸ ਆਜ਼ਾਦ ਹੈ ਅਤੇ ਬਹੁਤ ਹੱਦ ਤਕ ਨਿਰਪੱਖ ਵੀ। ਪਰ ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਜਦੋਂ ਸਿੱਖਾਂ ਦਾ ਸਵਾਲ ਹੋਵੇ, ਉਸ ਵੇਲੇ ਉਨ੍ਹਾਂ ਦਾ ਰਵੱਈਆ ਕੀ ਹੁੰਦਾ ਹੈ। ਕੁਝ ਸਾਲ ਹੋਏ ਇੰਗਲੈਂਡ ਵਿਚ ਕਈ ਅਖਬਾਰਾਂ ਦੇ ਮਾਲਕ, ਲਾਰਡ ਬੀਵਰਬਰੁਕ, ਦੀ ਪ੍ਰਧਾਨ ਮੰਤਰੀ ਬਾਲਡਵਿਲ ਨਾਲ ਖੜਕ ਪਈ ਸੀ - ਤਦ ਬਾਲਡਵਿਲ ਨੇ ਪ੍ਰੈਸ ਬਾਰੇ, ਇੰਗਲੈਂਡ ਦੀ ਪਾਰਲੀਮੈਂਟ ਵਿਚ ਕਿਹਾ ਸੀ : "ਪ੍ਰੈਸ ਕੋਲ ਸ਼ਕਤੀ ਹੈ, ਪਰ ਜ਼ਿੰਮੇਂਵਾਰੀ ਦਾ ਇਹਸਾਸ ਨਹੀਂ। ਇਨ੍ਹਾਂ ਕੋਲ ਕੰਜਰਾਂ ਤੇ ਕੰਜਰੀਆਂ ਵਾਲੇ ਸਭ ਅਧਿਕਾਰ ਹਨ"।" (ਸਾਚੀ ਸਾਖੀ, ਪੰਨਾ ੨੨੭, ਅੰਕਿਤਾ ॥੪॥ ਸਿੱਖਾ ਨਾਲ ਵਿਸਾਹ-ਘਾਤ) ।

ਸਿੱਖ ਬੁੱਧੀਜੀਵੀਆਂ ਪ੍ਰਤੀ ਅਜੀਤ ਦੀ ਸੰਪਾਦਕੀ ਦੇ ਸੰਦਰਭ ਵਿਚ 'ਸਪੋਕਸਮੈਨ' ਨੇ ਪ੍ਰਤੀਕਰਮ ਪ੍ਰਗਟ ਕਰਦੇ ਲਿਖਿਆ ਹੈ, "'ਅਜੀਤ' ਅਖ਼ਬਾਰ ਨੇ ਇਕ ਵੱਡਾ 'ਸੰਪਾਦਕੀ' ... ਲਿਖਿਆ ਹੈ ਕਿ ਉਨ੍ਹਾਂ ਲੋਕਾਂ ਨੂੰ ਭਗਤ ਸਿੰਘ ਦੀ ਸ਼ਹੀਦੀ ਨੂੰ ਚੁਣੌਤੀ ਦੇਣ ਦਾ ਕੀ ਹੱਕ ਹੈ ਜਿਨ੍ਹਾਂ ਨਾਲ ਚਾਰ ਬੰਦੇ ਵੀ ਨਹੀਂ ਤੇ ਜਿਹੜੇ ਮਿਊਂਸੀਪਲ ਚੋਣਾਂ ਜਿਤਣ ਦੀ ਤਾਕਤ ਵੀ ਨਹੀਂ ਰੱਖਦੇ! ਗੁਰਤੇਜ ਸਿੰਘ, ਗੁਰਦਰਸ਼ਨ ਸਿੰਘ ਦੀ ਗੱਲ ਤਾਂ ਛੱਡੋ, ਕੀ ਸੁਕਰਾਤ ਤੇ ਪਲੈਟੋ ਵੀ ਮਿਊਂਸੀਪਲ ਚੋਣਾਂ ਜਿੱਤਣ ਦੀ ਸਮਰੱਥਾ ਰੱਖਦੇ ਸਨ? ਪਰ ਵਿਦਵਾਨਾਂ ਵਲੋਂ ਹੱਲ ਕੀਤੇ ਜਾਣ ਮਸਲੇ ਤਾਂ ਵਿਦਵਾਨਾਂ ਨੇ ਹੀ ਹੱਲ ਕਰਨੇ ਹਨ - ਭਾਵੇਂ ਉਹ ਬਾਦਲ ਸਾਹਿਬ ਦੀ ਸਿਫ਼ਤ ਸਲਾਹ ਕਰਕੇ ਰਾਜ ਸਭਾ ਦੀ ਮੈਂਬਰੀ ਹਾਸਲ ਕਰਨ ਅਤੇ ਮਿਊਂਸੀਪਲ ਚੋਣ ਜਿੱਤਣ ਸਮੇਤ ਕੋਈ ਵੀ ਸਿਆਸੀ ਖੇਡ ਖੇਡਣ ਦੀ ਸਮਰੱਥਾ ਨਾ ਰਖਦਾ ਹੋਵੇ। ਜਾਂ ਕੀ ਫਿਰ ਬਾਦਲ ਸਰਕਾਰ ਅਜਿਹਾ ਕੋਈ ਆਰਡੀਨੈਂਸ ਜਾਰੀ ਕਰ ਰਹੀ ਹੈ ਕਿ ਅੱਗੇ ਤੋਂ ਸਿਧਾਂਤਕ ਪ੍ਰਸ਼ਨਾਂ ਦੇ ਫ਼ੈਸਲੇ ਵੀ ਕੇਵਲ ਮਿਊਂਸੀਪਲ ਕਮਿਸ਼ਨਰ ਹੀ ਕਰਿਆ ਕਰਨਗੇ?" (ਸਪੋਕਸਮੈਨ, ਅਕਤੂਬਰ ੨੦੦੦, ਪੰਨਾ ੨੭, ਚੋਂ ਧੰਨਵਾਦ ਸਹਿਤ)।

ਅਜੀਤ ਦੀ ਸੰਪਾਦਕੀ ਦੇ ਜਵਾਬ ਵਿਚ ਸ. ਸੰਤੋਖ ਸਿੰਘ ਦੀ ਲਿਖੀ ਚਿੱਠੀ 'ਚ ਲਿਖਿਆ ਹੈ, "...... ਹਰ ਵਿਅਕਤੀ ਤੇ ਸਮਾਜ ਦੀ ਆਪੋ ਆਪਣੀ ਸੋਚ ਤੇ ਹਿਤ ਹਨ। ਤੇਜਾ ਸਿੰਘ ਤੇ ਲਾਲ ਸਿੰਘ ਅੰਗ੍ਰੇਜ਼ਾਂ ਲਈ ਵਫ਼ਾਦਾਰ ਮਿੱਤਰ ਸਨ, ਪਰ ਇਹ ਸਿੱਖ ਜਗਤ ਦੇ ਗਦਾਰ ਸਨ। ਹਰ ਸਮਾਜ, ਧਰਮ, ਪਾਰਟੀ ਦੇ ਮੁਲਕ ਦੇ ਆਪੋ ਆਪਣੇ ਸ਼ਹੀਦ ਤੇ ਗਦਾਰ ਹਨ। ਸਰਦਾਰ ਕਪੂਰ ਸਿੰਘ ਦੇ ਡੂੰਘੀ ਸੋਚ ਵਾਲੇ ਵਿਚਾਰ ਸਨ। ਐਸ.ਜੀ.ਪੀ.ਸੀ. ਨੇ ਸਰਦਾਰ ਜੀ ਦੇ ਵਿਚਾਰ ਛਾਪ ਕੇ ਮੋਹਰ ਲਾ ਦਿੱਤੀ ਕਿ ਉਹ ਵਿਚਾਰ ਸਮੁੱਚੇ ਸਿੱਖ ਜਗਤ ਦੇ ਵਿਚਾਰ ਹਨ। ਸਿੱਖ ਬੁੱਧੀਜੀਵੀਆਂ ਨੇ ਤਾਂ ਸਿਰਫ ਸਿੱਖ ਸਮਾਜ ਦੇ ਵਿਚਾਰ ਪ੍ਰਗਟ ਕੀਤੇ ਹਨ। ਉਨ੍ਹਾਂ ਨੂੰ ਸਿੱਖੀ ਵਿਚਾਰਧਾਰਾ, ਸਿੱਖ ਫ਼ਿਲਾਸਫੀ ਤੇ ਸਿੱਖ ਰਵਾਇਤਾਂ ਤੇ ਪਹਿਰਾ ਦੇਣ ਦਾ ਪੂਰਾ ਹੱਕ ਹੈ। .........

ਅੱਜ ਸੰਸਾਰ ਦੇ ਪ੍ਰਸਿੱਧ ਸੋਸ਼ੀਓਲੋਜਿਸਟ ਹਿੰਦੋਸਤਾਨ ਦੀ ਉਨਤੀ ਦਾ ਉਹੀ ਉਪਾਅ ਦੱਸਦੇ ਹਨ ਜੋ ਗੁਰੂ ਸਾਹਿਬਾਨ ਨੇ ਚਾਰ ਪੰਜ ਸੌ ਸਾਲ ਪਹਿਲੇ ਦੱਸੇ ਸਨ। ਸੰਨ ੧੯੪੭ ਤੋਂ ਬਾਅਦ ਕੁੱਝ ਐਸੇ ਯਤਨ ਕੀਤੇ ਗਏ ਕਿ ਪੰਜਾਬ ਦੀ ਆਰਥਕਤਾ ਨੀਵੀਂ ਜਾਏ। ਪਰ ਸਿੱਖ ਗੁਰੂ ਸਾਹਿਬਾਨ ਦੀ ਦੱਸੀ ਆਰਥਕ ਤੇ ਸਮਾਜੀ ਵਿਚਾਰਧਾਰਾ ਤੇ ਚੱਲ ਕੇ ਕਾਮਯਾਬੀ ਵੱਲ ਪੁਲਾਂਘਾ ਪੁੱਟ ਰਹੇ ਹਨ। ਜੇ ਪੰਜਾਬ ਸਭ ਅੰਕੜਾਂ ਦੇ ਬਾਵਜੂਦ ਸਭ ਤੋਂ ਅਮੀਰ ਸੂਬਾ ਹੈ ਤਾਂ, ਗਾਂਧੀ ਨਹਿਰੂ ਦੀ ਮਿਹਰਬਾਨੀ ਕਰਕੇ ਨਹੀਂ, ਬਲਕਿ ਗੁਰੂ ਸਾਹਿਬਾਨ ਦੀ ਦੱਸੀ ਵਿਗਿਆਨਕ ਸੇਧ ਤੇ ਚਲਣ ਕਰਕੇ ਹੈ। .........

ਇਹ ਬਹੁਤ ਖੁਸ਼ੀ ਦੀ ਗੱਲ ਹੈ ਕਿ ਚੰਡੀਗੜ੍ਹ ਦੇ ਸਿੱਖ ਬੁੱਧੀਜੀਵੀ ਆਪਣੇ ਘਰੋਂ ਰੋਟੀ ਖਾ ਕੇ ਪੰਥ ਦੀ ਸੇਵਾ

ਕਰ ਰਹੇ ਹਨ। ਕਿਸੇ ਤੋਂ ਕੁਝ ਨਹੀਂ ਮੰਗਦੇ, ਤੇ ਨਾ ਹੀ ਆਪਣੇ ਫਾਇਦਿਆਂ ਲਈ ਰਾਜਸੀ ਆਗੂਆਂ ਦੀ ਪੂਛ ਫੜਦੇ ਹਨ। ਆਪਣੀ ਲਿਆਕਤ ਦੇ ਸਿਰ ਤੇ ਕਮਾਈ ਕਰਦੇ ਹਨ ਅਤੇ ਪੰਥ ਤੇ ਭਾਰ ਬਣਨ ਦੀ ਬਜਾਏ ਆਪਣਾ ਪੱਲਾ ਖਰਚਦੇ ਹਨ। ਜੀਵਨ ਸਾਦਾ ਤੇ ਸਵੈਮਾਣ ਵਾਲਾ ਹੈ। ਹਰ ਪੱਖੋਂ ਕੋਰੇ ਰਹਿ ਕੇ ਸਿੱਖ ਰਾਜਸੀ ਆਗੂਆਂ ਨੂੰ ਪੰਥਕ ਹਿਤਾਂ ਲਈ ਪਰੇਰਦੇ ਤੇ ਜਾਗਰੂਕ ਕਰਦੇ ਹਨ। ਸਿੱਖ ਬੁੱਧੀਜੀਵੀ ਜਾਣਦੇ ਹਨ ਕਿ ਕਿਸੇ ਤੋਂ ਸਹਾਇਤਾ ਲੈਣੀ ਆਪਣੇ ਖਿਆਲਾਤ ਦੀ ਆਜ਼ਾਦੀ ਉਸ ਪਾਸ ਗਹਿਣੇ ਰੱਖਣ ਦੇ ਤੁਲ ਹੈ। ਜੋ ਲੋਕ ਆਪਣਾ ਦਿਮਾਗ ਤੇ ਜ਼ਮੀਰ ਆਪਣੇ ਹਿਤਾਂ ਦੀ ਖਾਤਰ, ਖੁਦਗਰਜ਼ ਰਾਜਸੀ ਆਗੂਆਂ ਪਾਸ ਬੇਚਦੇ ਹਨ, ਉਹ ਜਿਸਮ ਫਰੋਸ਼ੀ ਵਾਲੀਆਂ ਨਾਲੋਂ ਵੀ ਨੀਵੇਂ ਹਨ। ਖਿਆਲਤ ਦੀ ਆਜ਼ਾਦੀ ਵਾਸਤੇ ਆਪਣੇ ਆਪ ਤੇ ਨਿਰਭਰ ਹੋਣਾ ਬਹੁਤ ਜ਼ਰੂਰੀ ਹੈ। .........

ਧਰਮ ਯੁਧ ਮੋਰਚਾ ਬੁੱਧੀਜੀਵੀਆਂ ਨੇ ਨਹੀਂ ਸਗੋਂ ਰਾਜਸੀ ਆਗੂਆਂ ਨੇ ਆਪਣੇ ਮੁਫਾਦ ਮੁੱਖ ਰੱਖ ਕੇ ਲਗਵਾਇਆ ਸੀ। ਬੁੱਧੀਜੀਵ ਡੈਮੋਕਰੇਟਿਕ ਤੇ ਅਮਨ ਸ਼ਾਂਤੀ ਦੇ ਸਿਧਾਂਤ ਵਿਚ ਵਿਸ਼ਵਾਸ਼ ਰੱਖਦੇ ਹਨ। ਉਨ੍ਹਾਂ ਦਾ ਗਾਂਧੀਵਾਦੀ ਅੰਦੋਲਨਾਂ ਵਿਚ ਕੋਈ ਵਿਸ਼ਵਾਸ ਨਹੀਂ। ਕਿਉਂਕਿ ਇਹ ਬਾਅਦ ਵਿਚ ਭੜਕ ਕੇ ਕੰਟਰੋਲ ਤੋਂ ਬਾਹਰ ਹੋ ਜਾਂਦੇ ਹਨ ਤੇ ਸਮਾਜ ਦਾ ਅਮਨ ਭੰਗ ਹੋ ਕੇ ਤਰੱਕੀ ਰੁਕਦੀ ਹੈ। ਗੁਰੂ ਸਾਹਿਬ ਨੇ ਸਿੱਖਾਂ ਨੂੰ ਗਾਂਧੀ ਤਰਜ ਦੇ ਅੰਦੋਲਨ ਕਰਨ ਲਈ ਬਿਲਕੁਲ ਨਹੀਂ ਕਿਹਾ। ਆਗੂ ਵਸੀਲਿਆਂ ਦੀ ਘਾਟ ਤੇ ਖੁਦਗਰਜ਼ੀ ਦੀ ਬਹੁਤਾਤ ਕਰਕੇ ਇੰਦਰਾ ਦੀ ਕਟੂਲ ਨੀਤੀ ਦੀ ਸਾਜਿਸ਼ ਦੇ ਸ਼ਿਕਾਰ ਹੋ ਗਏ ਤੇ ਨਤੀਜਾ ਸਿੱਖ ਕੌਮ ਨੂੰ ਭੁਗਤਨਾ ਪਿਆ। .........

(ਸ: ਸੰਤੋਖ ਸਿੰਘ ਦੀ 'ਅਜੀਤ' ਦੇ ਸੰਪਾਦਕ ਨੂੰ ਸਤੰਬਰ ੧੦, ੨੦੦੦ ਨੂੰ ਲਿਖੀ ਚਿੱਠੀ, ਜਿਸਦੀ ਨਕਲ ਸ: ਗੁਰਤੇਜ ਸਿੰਘ ਦੀ ਨਿਜੀ ਫਾਇਲ ਵਿਚ ਹੈ, ਚੋਂ ਧੰਨਵਾਦ ਸਹਿਤ)

ਪਿਛਲੇ ਸਮਿਆਂ ਵਿਚ ਧੰਨਾ ਸਿੰਘ, ਗੁਰਬਚਨ ਸਿੰਘ, ਗੁਰਦੇਵ ਸਿੰਘ, ਵਸਣ ਸਿੰਘ ਅਰੂੜ ਸਿੰਘ ਮੁੱਖ ਸੇਵਕ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਜੀ ਨੇ ਇਕ ਦਸਤਾਵੇਜ਼ 'ਸਿੱਖਾਂ ਦਾ ਪੱਤਰਕਾਰਾਂ ਵਿਰੁੱਧ ਦੋਸ਼-ਪੱਤਰ' (ਦਲਬੀਰ ਸਿੰਘ (ਪੱਤਰਕਾਰ), ਨੇੜਿਓਂ ਡਿੱਠੇ ਸੰਤ ਭਿੰਡਰਾਂਵਾਲੇ, ਪੰਨਾ ੨੪੦-੨੪੧)'ਚ ਸਿੱਖਾਂ ਪ੍ਰਤੀ ਪ੍ਰੈਸ ਦੇ ਗੈਰ ਜ਼ਿੰਮੇਵਾਰ ਨਿਭਾਈ ਭੂਮਿਕਾ ਦੇ ਵਿਸਥਾਰ ਵਿਚ 'ਅਜੀਤ' ਦੀ ਜੱਸ ਕੀਰਤੀ ਦਾ ਵਰਨਣ ਇਸ ਤਰ੍ਹਾਂ ਕੀਤਾ ਹੈ:

"ਇਕ ਸਮਾਂ ਸੀ ਕਿ, 'ਅਜੀਤ' ਅਖਬਾਰ ਦੇ ਐਡੀਟਰ ਸਰਦਾਰ ਸਾਧੂ ਸਿੰਘ ਹਮਦਰਦ ਪੰਜਾਬ, ਪੰਜਾਬੀ, ਅਤੇ ਪੰਜਾਬੀਅਤ ਦੇ ਝੂਠੇ ਸਿਧਾਂਤ ਦਾ ਪ੍ਰਚਾਰ ਕਰਦੇ ਸਨ, ਕਿਉਂਕਿ ਉਹ ਆਪਣੇ ਕਾਲ ਸਮੇਂ ਤੱਕ ਇਹ ਮੰਨਣ ਤੋਂ ਇਨਕਾਰੀ ਸਨ, ਕਿ, ਪੰਜਾਬ ਵਿਚ ਮਸਲਾ ਕੇਵਲ ਤੇ ਕੇਵਲ ਸਿੱਖਾਂ ਦਾ ਹੈ। ਪਰ ਉਹਨਾਂ ਦਾ 'ਪੁਤਰ' ਬਰਜਿੰਦਰ ਸਿੰਘ ਤਾਂ ਬਾਣੀਏ ਪੱਤਰਕਾਰਾਂ ਨਾਲੋਂ ਵੀ ਇੰਨਾ ਅੱਗੇ ਲੰਘ ਗਿਆ ਹੈ ਕਿ, ਉਸਨੇ ਸਿੱਖਾਂ ਨਾਲ ਬੇਇਨਸਾਫੀ ਅਤੇ ਉਹਨਾਂ ਉਪਰ ਤਸ਼ੱਦਦ ਹੋਣ ਦੀਆਂ ਖਬਰਾਂ ਦੇਣੀਆਂ ਹੀ ਬੰਦ ਕਰ ਦਿੱਤੀਆਂ ਹਨ। ਆਪਣੇ ਆਪ ਨੂੰ ਸਿੱਖ ਅਖਬਾਰ ਕਹਾਉਣ ਵਾਲਾ 'ਅਕਾਲੀ ਪੱਤ੍ਰਿਕਾ' ਤਾਂ ਸਰਕਾਰ ਅਤੇ ਬਾਣੀਆਂ ਦੀ ਬੋਲੀ ਬੋਲਣ ਵਿਚ 'ਅਜੀਤ' ਨਾਲੋਂ ਵੀ ਦੋ ਕਦਮ ਅੱਗੇ ਹੈ। ਇਹਨਾਂ ਦੋਹਾਂ ਅਖਬਾਰਾਂ ਨੇ ਰਲ ਕੇ ਬਾਣੀਆਂ ਨੂੰ ਖੁਸ਼ ਰੱਖਣ ਲਈ ਸਿੱਖਾਂ ਦੀ ਅਣਖ ਰੋਲਣ ਦਾ ਰਾਹ ਫੜਿਆ ਹੋਇਆ ਹੈ। ਇਨ੍ਹਾਂ ਅਖਬਾਰਾਂ ਦੇ ਐਡੀਟਰਾਂ ਅਤੇ ਮਾਲਕਾਂ ਨੂੰ ਉਹਨਾਂ ਦੀ ਸਿੱਖ ਵਿਰੋਧੀ ਨੀਤੀ ਕਾਰਨ ਫਿਟਕਾਰ ਪਾਉਣ ਤੋਂ ਬਿਨਾਂ ਸਾਡੇ ਪਾਸ ਹੋਰ ਕੋਈ ਚਾਰਾ ਨਹੀਂ।"

ਸੰਪਾਦਕ ਸਾਹਿਬ ਜੀ ਚੰਨ 'ਤੇ ਥੁੱਕਣ ਵਾਲਾ ਮੁਹਾਵਰਾ ਪੁਰਾਣਾ ਹੋ ਚੁੱਕਾ ਹੈ। ਤੁਹਾਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਚੰਨ 'ਤੇ ਕਿਸੇ ਨੂੰ ਥੁੱਕਣ ਦੀ ਲੋੜ ਹੀ ਨਹੀਂ ਕਿਉਂਕਿ ਚੰਨ 'ਚ ਪਹਿਲਾਂ ਹੀ ਦਾਗ ਹੁੰਦਾ ਹੈ ਜੋ ਉਸ ਦੇ ਹੁਸਨ ਨੂੰ ਬਦਸੂਰਤ ਕਰਦਾ ਹੈ। ਸਥਾਪਤੀ ਤੋਂ ਸਵੈ-ਹਿੱਤਾਂ ਨੂੰ ਪੂਰਨ ਲਈ ਲੋਕਾਂ ਦੀਆਂ ਭਾਵਨਾਵਾਂ ਨਾਲ ਖੇਡਣ ਵਾਲੇ ਲੋਕ ਅੱਜ ਰਾਜ ਸਭਾ ਦੀਆਂ ਮੈਂਬਰੀਆਂ ਲਈ ਤਰਲੇ ਲੈ ਰਹੇ ਹਨ ਅਤੇ ਲੋਕਾਂ ਦੇ ਦੁੱਖ ਦਰਦ ਨੂੰ ਅਣਗੌਲਿਆਂ ਕਰਕੇ ਉਹਨਾਂ ਦੀ ਆਵਾਜ਼ ਦੇ ਪ੍ਰਤੀਨਿਧ ਹੋਣ ਦਾ ਪਾਖੰਡ ਵੀ ਕਰਦੇ ਹਨ। ਪਰ ਲੋਕ ਦਰਦ ਨੂੰ ਸਮਝ ਕੇ ਉਹਨਾਂ ਦੀ ਆਵਾਜ਼ 'ਚ ਸ਼ਿਰਕਤ ਕਰਨ ਵਾਲੇ ਉਹਨਾਂ ਨਿਸ਼ਕਾਮ ਸਿੱਖ ਸੇਵਕਾਂ, ਆਈ.ਸੀ.ਐਸ. ਆਦਿ ਦੀਆਂ ਪਦਵੀਆਂ ਕੌਮੀ ਹਿਤਾਂ ਤੋਂ ਨਿਛਾਵਰ ਕਰਨ ਵਾਲਿਆਂ 'ਤੇ ਇਹ ਖੁਦਗਰਜ਼ ਲੋਕ ਅੱਜ ਤੋਹਮਤਾਂ ਲਾ ਰਹੇ ਹਨ, ਜਿਹਨਾਂ ਨੇ ਛੋਟੇ ਛੋਟੇ ਦੁਨਿਆਵੀ ਰੁਤਬਿਆਂ ਨੂੰ ਵੀ ਇਸ ਲਈ ਤਿਆਗ ਦਿਤਾ ਹੈ ਕਿਉਂਕਿ ਸਥਾਪਤ ਨਜ਼ਾਮ ਉਹਨਾਂ ਦੇ ਲੋਕ ਸੁਪਨਿਆਂ ਦੀ ਅਗਵਾਈ ਨਹੀਂ ਕਰਦਾ।



Parkash Singh Badal

D.O. No.__________

Chief Minister, Punjab,
Chandigarh,

April 6, 1999.
Tel : 0172-740737
Fax : 0172-740722

*Dear S. Gurtej Singh,*

As you are aware, the historic Tercentenary Celebrations of the Birth of the Khalsa ~~are being held at Sri Anandpur Sahib in~~ Punjab during the month of April, 1999.

Great heights of excellence achieved by you in the literary field has brought glory and pride to the Khalsa Panth. Such examples of great men are an inspiration for the others to follow.

In recognition of your outstanding exemplary distinction, it is proposed to honour you with the "Order of the Khalsa" on April 13th 1999 at 11:00 a.m. at Sri Anandpur Sahib. I shall be grateful if you make it convenient to grace the occasion.

*With kind regards*

Yours sincerely,

(Parkash Singh Badal)

S. Gurtej Singh,
742,
Sector 8 A,
Chandigarh.

(ਸਰਦਾਰ ਗੁਰਤੇਜ ਸਿੰਘ ਦੇ ਕਾਗਜ਼ਾਂ 'ਚੋਂ ਧੰਨਵਾਦ ਸਹਿਤ)

ਹਮਦਰਦ (?) ਜੀ 'ਰਾਜ ਸਭਾ' 'ਚ ਪੰਜਾਬ ਦੀ ਨੁਮਾਇੰਦਗੀ ਦੇ ਤੌਰ 'ਤੇ ਤੁਸੀਂ ਲੋਕਾਂ ਦੇ ਪ੍ਰਤੀਨਿਧ ਰੂਪ ਵਿਚ ਹਾਜ਼ਰ ਹੋ। ਨਿਤ ਚੜ੍ਹਦੇ ਸੂਰਜ ਤੁਹਾਡੇ ਵਿਚਾਰ ਪੰਜਾਬ ਦੇ ਲੋਕ ਹਿੱਤਾਂ ਦੇ ਵਿਰੁਧ ਛਪਦੇ ਰਹਿੰਦੇ ਹਨ। ਤੁਸੀਂ ਇਹ ਵੀ ਦੱਸੋ ਕਿ ਪੰਜਾਬ ਦੇ ਲੋਕਾਂ ਦੇ ਹੱਕ ਵਿਚ 'ਰਾਜ ਸਭਾ' 'ਚ ਤੁਸੀਂ ਕੀ ਕੁਝ ਬੋਲਿਆ ? ਸਾਡੀ ਜਾਣਕਾਰੀ ਮੁਤਾਬਕ ਤੁਸੀਂ ਅੱਜ ਤੱਕ ਕੁਝ ਨਹੀਂ ਬੋਲਿਆ ?

ਅੱਜ ਪੰਜਾਬ ਦੀ ਕਿਸਾਨੀ ਆਤਮ ਹੱਤਿਆ ਕਰ ਰਹੀ ਹੈ। ਜੇ ਪੰਜਾਬ ਨੂੰ ਵੱਧ ਅਧਿਕਾਰ ਮਿਲਦੇ ਤਾਂ ਕਿਸਾਨੀ ਦੀ ਇਹ ਹਾਲਤ ਨਾ ਹੁੰਦੀ ਪਰ ਤੁਸੀਂ ਅਕਤੂਬਰ ੨੨, ੨੦੦੦ ਦੀ ਸੰਪਾਦਕੀ 'ਚ ਜੰਮੂ ਕਸ਼ਮੀਰ ਦੀ ਖੁਦਮੁਖਤਿਆਰੀ ਨੂੰ ਆਧਾਰ ਬਣਾ ਕੇ ਰਾਜਾਂ ਨੂੰ ਵਧੇਰੇ ਅਧਿਕਾਰ ਦੀ ਮੰਗ ਉੱਠਣ ਤੋਂ ਬ੍ਰਾਹਮਣੀ ਗਲਬੇ ਨੂੰ ਸੁਚੇਤ ਕਰਦਿਆਂ ਇਸ ਨੂੰ ਦੇਸ਼ ਦੀ ਏਕਤਾ ਤੇ ਅਖੰਡਤਾ ਭੰਗ ਹੋਣ ਦੀ ਬੇਦਲੀਲ ਦਿੰਦੇ ਹੋਏ ਅਣ ਇਤਿਹਾਸਕ ਭਵਿਖ ਦੇ ਵਰਤਾਰੇ ਨੂੰ ਸਿਰਜਦਿਆਂ ਲਿਖਿਆ, "ਪਿਛਲੇ ਦਿਨੀਂ ਕਸ਼ਮੀਰ ਮਸਲੇ ਦੇ ਹੱਲ ਲਈ ਰਾਜ ਨੂੰ ਖੁਦਮੁਖਤਿਆਰੀ ਦੇਣ ਦੀ ਉੱਠੀ ਮੰਗ ਦੀ ਵੱਡੀ ਚਰਚਾ ਰਹੀ ਪਰ ਦੇਸ਼ ਭਰ ਵਿਚ ਆਮ ਰਾਏ ਇਸ ਦੇ ਖਿਲਾਫ ਹੀ ਸੀ। ਇਸ ਦਾ ਮੁਖ ਕਾਰਨ ਸਮੁੱਚੇ ਦੇਸ਼ 'ਤੇ ਅਜਿਹੀ ਕਿਸੇ ਵੀ ਵਿਵਸਥਾ ਦੇ ਪੈਣ ਵਾਲੇ ਪ੍ਰਭਾਵ ਸਨ। ਜੇਕਰ ਕਿਸੇ ਵੀ ਇਕ ਰਾਜ ਨੂੰ ਵਧੇਰੇ ਅਧਿਕਾਰ ਦੇਣ ਦਾ ਯਤਨ ਕੀਤਾ ਜਾਂਦਾ ਹੈ ਤਾਂ ਨਿਸਚੇ ਹੀ ਉਸ ਦਾ ਅਸਰ ਦੇਸ਼ ਦੇ ਦੂਜੇ ਰਾਜਾਂ 'ਤੇ ਵੀ ਪਵੇਗਾ। ਜੇਕਰ ਜੰਮੂ ਅਤੇ ਕਸ਼ਮੀਰ ਨੂੰ ਖੁਦਮੁਖਤਿਆਰੀ ਦਿੱਤੀ ਜਾਂਦੀ ਹੈ ਤਾਂ ਕੱਲ੍ਹ ਨੂੰ ਦੂਸਰੇ ਰਾਜ ਵੀ ਅਜਿਹੀ ਮੰਗ ਕਰ ਸਕਦੇ ਹਨ, ਜਿਸ ਪ੍ਰਤੀ ਨਾਂਹ ਕਰਨੀ ਬੇਹੱਦ ਮੁਸ਼ਕਿਲ ਹੋਵੇਗੀ। ਸੰਵਿਧਾਨ ਵਿਚ ਪਹਿਲਾਂ ਹੀ ਜੰਮੂ-ਕਸ਼ਮੀਰ ਸਬੰਧੀ ਕੁਝ ਐਸੀਆਂ ਧਾਰਾਵਾਂ ਲਿਖੀਆਂ ਹੋਈਆਂ ਹਨ ਜਿਨ੍ਹਾਂ ਅਧੀਨ ਉਸ ਨੂੰ ਦੂਸਰੇ ਰਾਜਾਂ ਨਾਲੋਂ ਵਧੇਰੇ ਅਖਤਿਆਰ ਹਨ। ........" (ਸੰਪਦਕੀ, ਅਜੀਤ, ੨੨-੧੦-੨੦੦੦)

ਤੁਸੀਂ ਅਜਿਹਾ ਕਰਕੇ ਪੰਜਾਬ ਦੇ ਲੋਕਾਂ ਨੂੰ ਮਿਲਦੇ ਵੱਧ ਅਧਿਕਾਰਾਂ ਪ੍ਰਤੀ ਸੁਚੇਤ ਹੋਣ ਤੋਂ ਗੁਮਰਾਹ ਕੀਤਾ ਹੈ। ਬੜੇ ਲੰਮੇ ਸਮੇਂ ਤੋਂ ਅਕਾਲੀ ਲੀਡਰਸ਼ਿਪ ਇਸ ਲਈ ਸੰਘਰਸ਼ ਕਰ ਰਹੀ ਸੀ ਜਿਸ ਨੂੰ ਸਿਰਦਾਰ ਕਪੂਰ ਸਿੰਘ ਨੇ ਪਾਰਲੀਮੈਂਟ ਦੀ ਲੋਕ ਸਭਾ (੬ ਸਤੰਬਰ ੧੯੬੬) 'ਚ ਪੇਸ਼ ਕੀਤਾ ਸੀ ਜੋ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ੨੦ ਜੁਲਾਈ ੧੯੬੬ ਨੂੰ ਮਤਾ ਪਾ ਕੇ ਪਾਸ ਕਰਕੇ ਕੀਤਾ ਸੀ, (ਸਾਚੀ ਸਾਖੀ, ਪੰਨਾ ੨੨੬-੨੨੮) ਜੋ ਬਾਅਦ 'ਚ ੧੯੭੩ ਦੇ ਆਨੰਦਪੁਰ ਸਾਹਿਬ ਦੇ ਮਤੇ ਦੇ ਰੂਪ 'ਚ ਪਾਸ ਹੋਇਆ ਪਰ ਬਾਦਲ ਸਾਹਿਬ ਨੇ ੧੯੭੪ 'ਚ ਹੀ ਸਿੱਖ ਹੋਮਲੈਂਡ ਦੀ ਵਿਚਾਰਧਾਰਾ ਨੂੰ ਤਿਆਗ ਦਿੱਤਾ ਅਤੇ ਹਿੰਦੀ ਭਾਸ਼ਾ ਨੂੰ ਆਪਣਾ ਲਿਆ ਸੀ (ਸਪਤਾਹਕ ਪ੍ਰਕਾਸ਼, ਮੁਖ ਪੰਨਾ, ਮਈ ੧੯੭੪)। ਬਾਦਲ ਸਾਹਿਬ ਦੇ ਰਾਜਸੀ ਦ੍ਰਿਸ਼ਟੀਕੋਣ ਨੂੰ ਹੀ ਹਮਦਰਦ ਸਾਹਿਬ ਨੇ ੨੨ ਅਕਤੂਬਰ ਦੀ ਸੰਪਾਦਕੀ 'ਚ ਛਾਪ ਕੇ ਨਸ਼ਰ ਕੀਤਾ ਜੋ ਪੰਜਾਬ ਦੇ ਲੋਕਾਂ ਨਾਲ ਇਕ ਬੇਹੱਦ ਅਨਿਆ ਅਤੇ ਵਿਸ਼ਵਾਸਘਾਤ ਹੈ।

ੴ

## ਸਤੰਬਰ ੮ ਤੱਕ ਅਖਬਾਰਾਂ ਵਿਚ ਛਪੇ ਬਿਆਨ

### GURTEJ JUMPS TO SIRDAR'S DEFENCE, CLAIMS BADAL WAS BEHIND PLOT

#### BHAGAT SINGH, LALA LAJPAT RAI WERE NOT MARTYRS, SAYS GURTEJ

Chandigarh, August 26(S.P. Singh) — National Professor of Sikhism Gurtej Singh and the Institute of Sikh Studies today claimed that Punjab Chief Minister Parkash Singh Badal "in collaboration with fascist, anti-Sikh forces," was behind the alleged attempts to malign Sirdar Kapur Singh "because the Sikh view of history propounded by the late intellectual in his seminal work *Saachi Saakhi* did not suit his vested political interests" and vowed not to tolerate any insult to Sirdar.

"The great Sirdar was a greater man than all those assailing him put together. We are here to defend Sirdar and let us make it clear to everyone: No insult to the memory of Kapur Singh will be tolerated at all. We will not take it lying down," an agitated Gurtej Singh, a former IAS officer-turned National Professor of Sikhism, told the media here.

"Badal, in collaboration with fascist, anti-Sikh forces and a section of the press was obviously behind the propaganda unleashed by Master Tara Singh's grand-daughter and SGPC member Kiranjot Kaur and obliging detractors of Kapur Singh against *Saachi Saakhi.* Badal's conspiracy was in line with RSS' attempts at rewriting history," Gurtej Singh said.

Institute of Sikh Studies president Gurdarshan Singh and Gurtej Singh said any formulation presented before the Constitutional Review Commission by the ruling Akali Dal Kicking-up another controversy, Gurtej Singh and Gurdarshan Singh claimed that historical facts proved that neither Bhagat Singh nor Lala Lajpat Rai were martyrs and endorsed Kapur Singh's views to that effect. Terming Kapur Singh's views expressed in Saachi Saakhi about Lala and Bhagat Singh, both Gurtej and Gurdarshan Singh termed these as "revelation of the true facts about the so-called martyrdom of Lala Lajpat Rai and Sardar Bhagat Singh" and said "Kapur Singh cannot be assailed for projecting the truth...No historian has challenged the truth of Saachi Saakhi till now." The congress boycotted the Simon Commission and Lala Lajpat Rai led the protest demonstration at Lahore Railway Station on October 31,1928. There was no lathicharge, and Lala did not receive lathi blows as was alleged, died of a heart attack on November 17, 1928, but was converted into a martyr by the emotional act of Bhagat Singh and his friends." Gurtej said.

He also endorsed Kapur Singh's view that "by no stretch of imagination can Bhagat Singh be termed a martyr". He said Bhagat Singh had not killed poyantz Saunders, it was someone else who did it, while (Chandrashekhar) Azad killed an innocent havaldar Channan Singh who was doing his duty by

defending saunders." "Bhagat Singh's throwing a bomb into the central assembly hall was a daring but was not sufficient to convert his death into martyrdom," Gurtej Singh said.

When asked that the 1972 version did not profess such a view of Bhagat Singh's martyrdom, Gurtej said that was merely a preparatory essay and Sirdar elaborated on his views in later editions. Interestingly, Gurtej refrained from making any reference to Gurcharan Singh Tohra whom Kiranjot had targetted for alleged interpolation in the SGPC published version.

Without reference to the Sikh view of History propounded by Kapur Singh "cannot be considered as the Sikh point of view."

Kiranjot Kaur had, in a letter to SGPC president Jagir Kaur, alleged that the SGPC published edition of Saachi Saakhi contained many interpolations portraying in bad light Master Tara Singh, a key man who guided the destiny of the Sikhs during the turbulent days of partition. "These negative references to Master were not there in the 1972 original version of the book", she claimed.

"Who is Kiranjot Kaur to say such things ? Just because some-one is a grandson or granddaughter of a late leader is no qualification to start passing judgement", a visibly annoyed Gurtej said.

He claimed that the 1972 work was "merely a preparatory essay" and the real Saachi Sakhi was the one published in 1979 by Navyug Publishers, Delhi. "The 1993 and 1996 editions published by SGPC are mere reprints", he said.

Referring to media reports that Badal had expressed surprise at how such a book came to be published by the SGPC, Gurtej said, "Badal has told me and stated on three different occasions publicly that he never reads books and will never read them. With what authority is he commenting on a work like Saachi Saakhi ?"

He said he had all the respect for Master Tara Singh, "perhaps more than Kiranjot, but then it is a historical fact that Master made a mistake and failed to achieve for Sikhs what could have been achieved at that stage." (Indian Express, 27-8-2000)

~~~

## ਭਗਤ ਸਿੰਘ ਨੂੰ ਸ਼ਹੀਦ ਮੰਨਣੋ ਇਨਕਾਰੀ ਹਨ ਗਰਮ ਖਿਆਲੀ ਸਿੱਖ ਚਿੰਤਕ

ਚੰਡੀਗੜ੍ਹ, 26 ਅਗਸਤ - (ਬਲਜੀਤ ਬੱਲੀ) - ਸਵਰਗੀ ਸਿੱਖ ਨੇਤਾ ਸਿਰਦਾਰ ਕਪੂਰ ਸਿੰਘ ਦੀ ਪੁਸਤਕ 'ਸਾਚੀ ਸਾਖੀ' ਨੂੰ ਲੈ ਕੇ ਪਿਛਲੇ ਕੁਝ ਦਿਨਾਂ ਤੋਂ ਚੱਲ ਰਿਹਾ ਵਿਵਾਦ ਉਸ ਵੇਲੇ ਹੋਰ ਉਲਝ ਗਿਆ ਜਦੋਂ ਪੰਜਾਬ ਦੇ ਕੁਝ ਸਿੱਖ ਬੁੱਧੀਜੀਵੀਆਂ ਨੇ ਵੀ ਇਹ ਐਲਾਨ ਕਰ ਦਿਤਾ ਕਿ ਉਹ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਬਿਲਕੁਲ ਨਹੀਂ ਮੰਨਦੇ। ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਨਾਲ ਜੁੜੇ ਇਨ੍ਹਾਂ 'ਬੁੱਧੀਮਾਨਾਂ' ਵਲੋਂ ਇਹ ਖੁੱਲਾ ਪੱਖ ਲਿਆ ਗਿਆ ਹੈ ਕਿ ਉਹ ਸਿਰਦਾਰ ਕਪੂਰ ਸਿੰਘ ਵਲੋਂ ਲਿਖਤੀ ਰੂਪ 'ਚ ਲਏ ਇਸ ਪੱਖ ਨਾਲ ਪੂਰੀ ਤਰ੍ਹਾਂ ਸਹਿਮਤ ਹਨ ਕਿ ਸ. ਭਗਤ ਸਿੰਘ ਨਾ ਹੀ ਸ਼ਹੀਦ ਸੀ ਤੇ ਨਾਂ ਹੀ ਉਸ ਨੇ ਕੋਈ ਅਜਿਹਾ ਕਾਰਨਾਮਾ ਕੀਤਾ ਜਿਸ ਕਰਕੇ ਉਸ ਨੂੰ ਸ਼ਹੀਦ ਮੰਨਿਆ ਜਾ ਸਕੇ।

ਇਸ ਸੰਸਥਾਂ ਨਾਲ ਜੁੜੇ ਪ੍ਰੋ. ਗੁਰਤੇਜ ਸਿੰਘ ਅਤੇ ਡਾ. ਗੁਰਦਰਸ਼ਨ ਸਿੰਘ ਨੇ ਅੱਜ ਇਥੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਇਹ ਵੀ ਚਣੌਤੀ ਦਿੱਤੀ ਕਿ ਸ਼ਹੀਦ ਭਗਤ ਸਿੰਘ ਬਾਰੇ ਸਿਰਦਾਰ ਕਪੂਰ ਸਿੰਘ ਵਲੋਂ ਲਿਖੇ ਇਸ ਕਥਨ ਨੂੰ ਕੋਈ ਝੁਠਲਾ ਕੇ ਦਿਖਾਵੇ। ਉਨ੍ਹਾਂ ਕਿਹਾ
~~~

ਕਿ ਸਰਦਾਰ ਕਪੂਰ ਸਿੰਘ ਦਾ ਇਹ ਲਿਖਣਾ ਬਿਲਕੁਲ ਠੀਕ ਹੈ ਕਿ ਸਰਦਾਰ ਭਗਤ ਸਿੰਘ ਦਾ ਅਸੰਬਲੀ ਵਿਚ ਬੰਬ ਸੁੱਟਣਾ ਇਕ ਦਲੇਰਾਨਾ ਕਾਰਵਾਈ ਜ਼ਰੂਰ ਸੀ ਪਰ ਇਸ ਨਾਲ ਉਹ ਸ਼ਹੀਦ ਨਹੀਂ ਬਣ ਜਾਂਦਾ। ਉਨ੍ਹਾਂ ਕਿਹਾ ਕਿ ਭਗਤ ਸਿੰਘ ਨੇ ਅੰਗਰੇਜ਼ ਸਾਂਡਰਸ ਨੂੰ ਨਹੀਂ ਸੀ ਮਾਰਿਆ ਸਗੋਂ ਰਾਜਗੁਰੂ ਨੇ ਮਾਰਿਆ ਸੀ। ਉਨ੍ਹਾਂ ਕਿਹਾ ਕਿ ਸਰਦਾਰ ਭਗਤ ਸਿੰਘ ਕਿਸੇ ਉਦੇਸ਼ ਲਈ ਨਹੀਂ ਮਰਿਆ ਸਗੋਂ ਸਿਰਫ ਇਕ ਹਿੰਸਕ ਕਾਰਵਾਈ ਲਈ ਫਾਂਸੀ ਚਾੜ੍ਹਿਆ ਗਿਆ।

ਇਨ੍ਹਾਂ ਸਿੱਖ ਵਿਦਵਾਨਾਂ ਨੇ 'ਸਾਚੀ ਸਾਖੀ' ਵਿਚ ਸਿਰਦਾਰ ਕਪੂਰ ਸਿੰਘ ਦੇ ਇਸ ਕਥਨ ਨੂੰ ਸਹੀ ਕਰਾਰ ਦਿੱਤਾ ਕਿ ਲਾਲਾ ਲਾਜਪਤ ਰਾਏ 'ਤੇ ੧੯੨੮ ਵਿਚ ਕੋਈ ਲਾਠੀਚਾਰਜ ਨਹੀਂ ਸੀ ਹੋਇਆ, ਨਾ ਹੀ ਉਹ ਲਾਠੀਚਾਰਜ ਨਾਲ ਫੱਟੜ ਹੋਏ ਤੇ ਉਨ੍ਹਾਂ ਦੀ ਮੌਤ ਵੀ ਲਾਠੀਚਾਰਜ ਕਾਰਨ ਨਹੀਂ ਸੀ ਹੋਈ। ਉਨ੍ਹਾਂ ਇਹ ਵੀ ਦਾਅਵਾ ਕੀਤਾ ਕਿ ਅੱਜ ਤੱਕ ਕੋਈ ਵੀ ਸਿਰਦਾਰ ਕਪੂਰ ਸਿੰਘ ਵਲੋਂ ਸ਼ਹੀਦ ਭਗਤ ਸਿੰਘ ਤੇ ਲਾਲਾ ਲਾਜਪਤ ਰਾਏ ਬਾਰੇ ਲਿਖੇ ਇਨ੍ਹਾਂ ਤੱਥਾਂ ਨੂੰ ਝੁਠਲਾ ਨਹੀਂ ਸਕਿਆ। ਉਨਾਂ ਦੇ ਨਾਲ ਮੇਜਰ ਜਨਰਲ ਨਰਿੰਦਰ ਸਿੰਘ ਅਤੇ ਡਾ. ਸੁਖਜੀਤ ਕੌਰ ਗਿੱਲ ਵੀ ਇਸ ਮੌਕੇ ਮੌਜੂਦ ਸਨ। ਚੇਤੇ ਰਹੇ ਕਿ ਪਿਛਲੇ ਕੁਝ ਦਿਨਾਂ ਤੋਂ ਪ੍ਰੈਸ ਦੇ ਇਕ ਹਿੱਸੇ ਵਿਚ ਸਿਰਦਾਰ ਕਪੂਰ ਸਿੰਘ ਵਲੋਂ 'ਸਾਚੀ ਸਾਖੀ' ਵਿਚ ਸਵਰਗੀ ਸਿੱਖ ਆਗੂ ਮਾਸਟਰ ਤਾਰਾ ਸਿੰਘ, ਡਾਕਟਰ ਅੰਬੇਡਕਰ ਅਤੇ ਸ਼ਹੀਦ ਭਗਤ ਸਿੰਘ ਬਾਰੇ ਕੀਤੀਆਂ ਟਿੱਪਣੀਆਂ ਬਾਰੇ ਵਿਵਾਦ ਚੱਲ ਰਿਹਾ ਹੈ।

ਇਨ੍ਹੀ ਦਿਨੀਂ 'ਸਾਚੀ ਸਾਖੀ' ਬਾਰੇ ਸਭ ਤੋਂ ਪਹਿਲਾਂ ਇਤਰਾਜ਼ ਸਵਰਗੀ ਮਾਸਟਰ ਤਾਰਾ ਸਿੰਘ ਦੀ ਦੋਹਤੀ ਤੇ ਸ਼੍ਰੋਮਣੀ ਕਮੇਟੀ ਮੈਂਬਰ ਬੀਬੀ ਕਿਰਨਜੋਤ ਕੌਰ ਨੇ ਉਠਾਇਆ ਸੀ। ਉਨ੍ਹਾਂ ਅਗਸਤ ਦੇ ਪਹਿਲੇ ਹਫ਼ਤੇ ਬੀਬੀ ਜਗੀਰ ਕੌਰ ਨੂੰ ਲਿਖੇ ਪੱਤਰ ਵਿਚ ਇਹ ਦੋਸ਼ ਲਾਇਆ ਸੀ ਕਿ ਸਾਬਕਾ ਸ਼੍ਰੋਮਣੀ ਕਮੇਟੀ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਦੀ ਪ੍ਰਧਾਨਗੀ ਵੇਲੇ ਪ੍ਰਕਾਸ਼ਤ 'ਸਾਚੀ ਸਾਖੀ' ਦੇ ਐਡੀਸ਼ਨ ਵਿਚ ਇਤਿਹਾਸਕ ਤੱਥਾਂ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਗਿਆ ਹੈ।

ਇਸ ਵਿਵਾਦ ਬਾਰੇ ਪ੍ਰਤੀਕਰਮ ਜ਼ਾਹਿਰ ਕਰਦੇ ਹੋਏ ਇੰਸਟੀਚਿਊਟ ਆਫ ਸਿੱਖ ਸਟੱਡੀਜ਼ ਦੇ ਉਕਤ ਨੇਤਾਵਾਂ ਪ੍ਰੋ. ਗੁਰਤੇਜ ਸਿੰਘ ਅਤੇ ਸ. ਢਿੱਲੋਂ ਨੇ ਦੋਸ਼ ਲਾਇਆ ਹੈ ਕਿ ਇਹ ਸਾਰਾ ਵਿਵਾਦ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਵਲੋਂ ਕੁਝ ਫਾਸ਼ੀਵਾਦੀ ਅਤੇ ਸਿੱਖ-ਵਿਰੋਧੀ ਤਾਕਤਾਂ ਅਤੇ ਪ੍ਰੈਸ ਦੇ ਇਕ ਹਿੱਸੇ ਨਾਲ ਮਿਲਕੇ ਸੋਚੀ ਸਮਝੀ ਸਾਜਿਸ਼ ਅਧੀਨ ਛੇੜਿਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਇਹ ਸਾਰਾ ਕੁਝ ਸਾਡੇ ਸਮਿਆਂ ਦੇ ਮਹਾਨ ਬੁੱਧੀਜੀਵੀ ਸਿਰਦਾਰ ਕਪੂਰ ਸਿੰਘ ਦਾ ਅਕਸ ਖਰਾਬ ਕਰਨ ਅਤੇ ਸਿੱਖਾਂ ਦੇ ਸਿਆਸੀ ਨਿਸ਼ਾਨੇ ਨੂੰ ਧੁੰਦਲਾ ਕਰਨ ਲਈ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕੀ ਸਿਰਦਾਰ ਕਪੂਰ ਸਿੰਘ ਨੇ ਕਿਤੇ ਵੀ ਮਾਸਟਰ ਤਾਰਾ ਸਿੰਘ ਬਾਰੇ ਮੰਦੀ ਭਾਸ਼ਾ ਨਹੀਂ ਵਰਤੀ। ਉਨ੍ਹਾਂ ਦੋਸ਼ ਲਾਇਆ ਕਿ ਇਹ ਵਿਵਾਦ ਛੇੜਨ ਦਾ ਸਰਦਾਰ ਬਾਦਲ ਦਾ ਇਕ ਮਕਸਦ ਆਰ. ਐੱਸ. ਐੱਸ. ਵਲੋਂ ਇਤਿਹਾਸ ਨੂੰ ਮੁੜ ਲਿਖਣ ਵਿਚ ਮੱਦਦਗਾਰ ਹੋਣਾ ਹੈ। ਦੂਜਾ ਮਕਸਦ 'ਸਾਚੀ ਸਾਖੀ' ਅਤੇ ਸਿਰਦਾਰ ਕਪੂਰ ਸਿੰਘ ਵਲੋਂ ਤਿਆਰ ਕੀਤੇ ਅਨੰਦਪੁਰ ਸਾਹਿਬ ਮਤੇ ਤੇ ਆਧਾਰਿਤ ਸਿੱਖ ਨਜ਼ਰੀਆ ਸੰਵਿਧਾਨ ਸਮੀਖਿਆ ਕਮਿਸ਼ਨ ਅੱਗੇ ਪੇਸ਼ ਕਰਨ ਤੋਂ ਟਾਲਾ ਵੱਟਣਾ ਹੈ। ਉਨ੍ਹਾਂ ਕਿਹਾ ਕਿ ਬਾਦਲ ਦਲ ਹੁਣ ਸਿੱਖਾਂ ਦੀ ਪ੍ਰਤੀਨਿਧ ਪਾਰਟੀ ਨਹੀਂ ਰਹੀ ਕਿਉਂਕਿ ਇਸ ਨੇਂ ਮੋਗਾ ਕਾਨਫਰੰਸ 'ਚ ਪੰਜਾਬੀ ਪਾਰਟੀ ਦਾ ਰੂਪ ਧਾਰਨ ਕਰ ਲਿਆ। ਪ੍ਰੋ: ਗੁਰਤੇਜ ਸਿੰਘ ਤੇ ਸ: ਢਿੱਲੋਂ ਨੇ ਦਾਅਵਾ ਕੀਤਾ ਕਿ ਉਨ੍ਹਾਂ ਦੀ ਸੰਸਥਾਂ ਤੇ ਵਿਸ਼ਵ ਸਿੱਖ ਕੌਂਸਲ ਹੀ ਸਿੱਖਾਂ ਦੇ ਅਸਲ ਪ੍ਰਤੀਨਿਧ ਹਨ ਤੇ ਸਰਦਾਰ ਕਪੂਰ ਸਿੰਘ ਦੇ ਵਿਚਾਰਾਂ ਨੂੰ ਆਧਾਰ ਬਣਾ ਕੇ ਹੀ ਸੰਵਿਧਾਨ ਸਮੀਖਿਆ ਕਮਿਸ਼ਨ ਅੱਗੇ ਸਿੱਖ ਨਜ਼ਰੀਆ ਪ੍ਰੇਸ਼ ਕਰਨਗੇ। (ਅਜੀਤ, ੨੭-੮-੨੦੦੦ ਚੋਂ ਧੰਨਵਾਦ ਸਹਿਤ)

~~~

## 'WHO IS KAPUR SINGH ? A DISCREDITED ICS OFFICER !'

**Ludhiana, Aug. 27.** — (Ramaninder K. Bhatia) The claims of certain intellectuals from Institute of Sikh Studies, who are refusing to accept the protagonists of India's freedom movement, including Bhagat Singh and Lala Lajpat Rai as martyrs, have invited
~~~

criticism from the expected quarters.

"Who are these people to give verdicts on who is a martyr and who is not ? A discredited ICS officer and his minuscule band of followers, that is all", exclaimed an infuriated Prof. Jagmohan Singh, nephew of *shaheed* Bhagat Singh.

The members of the Institute, including national professors of Sikhism, Gurtej Singh and Dr Gurdarshan Singh Dhillon, had made such assertion yesterday in Chandigarh while upholding similar views expressed by Sirdar Kapur Singh in his book *Saachi Sakhi*.

Accusing them of having an ulterior motive of harbouring "a particular type of separatism" by raking up such issues, Prof. Jagmohan Singh, son of Bhagat Singh's younger sister Bibi Amar Kaur, called the comments utterances of "an ICS officer, who ever after being discredited and thrown out of ICS, could not shake off his colonial psyche. He (Sirdar Kapur Singh) had pledged his loyalty to the Britishers when he took the oath for ICS, and could never confirm his loyalty to his own people", Jagmohan Singh said.

"Kapur as Hoshiarpur DC had misappropriated funds meant for the refugees during Partition. My mother, who was in an advanced stage of pregnancy then would help out the refugees in the camps while here was this man, entrusted with the task to look after the vast section of unfortunate people, preferring to pilfrige the money, " he said, adding, "My mother reported the matter to the people concerned and finally the news travelled upward. Then the government held Kapur relieved him from the service. Now, it is for the people to decide whether his remarks or his followers' remarks are to be taken seriously." "Bhagat Singh never demanded to be proclaimed as *Saheed*, did he ?" Jagmohan asked, adding that it is for the people to bestow that title on someone.

He also accused the members of committing "treachery with history", by raking such controversies.

He also called it an "international conspiracy by imperialist forces" to divide the nation and then reap the benefits on business and political fronts.

"Bhagat Singh, Rajguru, Sukhdev, and Lala Lajpat Rai had sacrificed their lives to see a united India, no one should be allowed to play with the facts or the sentiments of the people who worked for the Independence of the country", he cautioned. *(Chandigarh Newsline, August 28, 2000)*

~~~

## ਸਿੱਖ ਬੁੱਧਜੀਵੀਆਂ ਦੀ ਸ਼ਹੀਦ ਭਗਤ ਸਿੰਘ ਬਾਰੇ ਚੁਣੌਤੀ ਕਬੂਲ

ਅਜਨਾਲਾ, ੨੭ ਅਗਸਤ (ਐਸ. ਪਰਸ਼ੋਤਮ) - ਹਾਸ਼ਮ ਸ਼ਾਹ ਯਾਦਗਾਰੀ ਟਰੱਸਟ (ਰਜਿ:) ਦੇ ਚੇਅਰਮੈਨ ਸ੍ਰੀ ਕੁਲਦੀਪ ਸਿੰਘ ਧਾਲੀਵਾਲ ਨੇ ਸਵਰਗੀ ਸਿੱਖ ਨੇਤਾ ਸਿਰਦਾਰ ਕਪੂਰ ਦੀ ਵਾਦ-ਵਿਵਾਦ ਭਰਪੂਰ ਪੁਸਤਕ 'ਸਾਚੀ ਸਾਖੀ' ਵਿਚਲੇ ਉਨ੍ਹਾਂ ਅੰਸ਼ਾਂ ਬਾਰੇ ਚੁਣੌਤੀ ਕਬੂਲ ਕਰਦਿਆਂ ਜਿਨ੍ਹਾਂ 'ਚ ਇਹ ਕਿਹਾ ਗਿਆ ਹੈ ਕਿ ਭਾਰਤ ਮਾਤਾ ਦਾ ਮਹਾਨ ਸਪੂਤ ਸਰਦਾਰ ਭਗਤ ਸਿੰਘ ਕੋਈ 'ਸ਼ਹੀਦ' ਨਹੀਂ ਸੀ, ਬਾਰੇ ਇਕੱਲਾ ਉਨ੍ਹਾਂ ਦਾ ਹਾਸ਼ਮ ਸ਼ਾਹ ਟਰੱਸਟ ਹੀ ਨਹੀਂ ਸਗੋਂ ਕ੍ਰਾਂਤੀਕਾਰੀ ਯੋਧੇ ਸਰਦਾਰ ਭਗਤ ਸਿੰਘ ਨੂੰ ਸ਼ਹੀਦ ਸਾਬਤ ਕਰਨ ਲਈ ਸਮੁੱਚੇ ਦੇਸ਼ ਵਾਸੀ, ਪੰਜਾਬੀ ਅਤੇ ਸਿੱਖ ਵੀ ਤਿਆਰ ਹਨ। ਸ੍ਰੀ ਧਾਲੀਵਾਲ ਅੱਜ ਪੱਤਰਕਾਰਾਂ ਨਾਲ ਗੱਲਬਾਤ ਕਰ ਰਹੇ
~~~

ਸਨ। ਉਨਾਂ ਕਿਹਾ ਕਿ ਇੰਸਟੀਚਿਊਟ ਆਫ ਸਿੱਖ ਸਟੱਡੀਜ਼ ਦੇ ਸਿੱਖ ਬੁੱਧੀਜੀਵੀ ਪ੍ਰੋ: ਗੁਰਤੇਜ ਸਿੰਘ ਅਤੇ ਡਾ: ਗੁਰਦਰਸ਼ਨ ਸਿੰਘ ਢਿੱਲੋਂ ਨੇ 20ਵੀਂ ਸਦੀ ਦੇ ਪੰਜਾਬੀਆਂ ਦੇ ਨਹੀਂ ਸਗੋਂ ਦੇਸ਼ ਦੇ ਮਹਾਨ ਨਾਇਕ ਸ਼ਹੀਦ ਭਗਤ ਸਿੰਘ ਬਾਰੇ ਬੇਲੋੜਾ ਵਾਦ-ਵਿਵਾਦ ਪੈਦਾ ਕਰਕੇ ਇਤਿਹਾਸ ਨੂੰ ਪੁੱਠਾ ਗੇੜਾ ਦੇਣ ਤੇ ਇਤਿਹਾਸ ਤੋਂ ਮੂੰਹ ਮੋੜਨ ਵਾਲੀ ਗੱਲ ਕੀਤੀ ਹੈ। ਸ੍ਰੀ ਧਾਲੀਵਾਲ ਨੇ ਕਿਹਾ ਕਿ ਪ੍ਰਤੱਖ ਨੂੰ ਪ੍ਰਮਾਣ ਦੀ ਜ਼ਰੂਰਤ ਨਹੀਂ ਅਤੇ ਇਹ ਇਤਿਹਾਸ ਗਵਾਹ ਹੈ ਕਿ ਸ਼ਹੀਦ ਭਗਤ ਸਿੰਘ ਨੇ ੧੯੨੬ 'ਚ ਨੌਜਵਾਨ ਭਾਰਤ ਸਭਾ ਦਾ ਗਠਨ ਕਰਕੇ ਕਿਰਤੀ ਕਿਸਾਨ ਪਾਰਟੀ ਅਤੇ ਹਿੰਦੁਸਤਾਨ ਸੋਸ਼ਲਿਸਟ ਰਿਪਬਲਿਕਨ ਐਸੋਸੀਏਸ਼ਨ ਨਾਲ ਮਿਲ ਕੇ ਇਕ ਅਜਿਹੇ ਸਿਆਸੀ ਸੰਘਰਸ਼ ਦੀ ਸ਼ੁਰੂਆਤ ਕੀਤੀ ਜੋ ਕਿ ਹਿੰਸਾ ਦੀ ਗਿਣਵੀਂ-ਚੁਣਵੀਂ ਵਰਤੋਂ ਦੇ ਖਿਲਾਫ ਨਹੀਂ ਸੀ। ਸਾਂਡਰਸ ਕਤਲ ਕੇਸ ਦੇ ਮੁਕੱਦਮੇ ਦੌਰਾਨ ਭਗਤ ਸਿੰਘ ਤੇ ਸਾਥੀਆਂ ਨੇ ਬਰਤਾਨਵੀ ਕਾਨੂੰਨਾਂ ਦੇ ਦੀਵਾਲੀਏਪਨ ਦਾ ਪਰਦਾ ਫਾਸ਼ ਉਸ ਸਮੇਂ ਕੀਤਾ ਜਦੋ ਬਰਤਾਨਵੀ ਸਰਕਾਰ ਅੰਗਰੇਜ਼ੀ ਰਾਜ ਦੇ ਫਾਇਦਿਆਂ ਦਾ ਖੁਲਾਸਾ ਪੇਸ਼ ਕਰਕੇ ਭਾਰਤੀਆਂ ਨੂੰ ਪ੍ਰਭਾਵਿਤ ਕਰਨ ਦਾ ਯਤਨ ਕਰ ਰਹੀ ਸੀ। ਸ੍ਰੀ ਧਾਲੀਵਾਲ ਨੇ ਉਕਤ ਸਿੱਖ ਬੁੱਧੀਜੀਵੀਆਂ ਨੂੰ ਆੜੇ ਹੱਥੀ ਲੈਂਦਿਆਂ ਕਿਹਾ ਕਿ ਨਾਂ ਤਾਂ ਇਨ੍ਹਾਂ ਕੋਲ 'ਸ਼ਹੀਦ' ਦੀ ਪ੍ਰੀਭਾਸ਼ਾ ਇਤਿਹਾਸਕਾਰਾਂ ਨੂੰ ਸਿੱਖਣ ਦੀ ਜ਼ਰੂਰਤ ਹੈ ਅਤੇ ਨਾਂ ਹੀ 'ਸਾਚੀ ਸਾਖੀ' ਕਿਤਾਬ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਹੋਣ ਜਾਂ ਨਾ ਹੋਣ ਬਾਰੇ ਕੋਈ ਅਹਿਮੀਅਤ ਰਖਦੀ ਹੈ ਪਰ ਇਤਿਹਾਸਕ ਤੱਥਾਂ ਨੂੰ ਤੋੜ-ਮਰੋੜ ਕੇ ਪੇਸ਼ ਕਰਕੇ ਲੋਕਾਂ 'ਚ 'ਸ਼ਹੀਦ' ਬਾਰੇ ਭੰਬਲਭੂਸਾ ਪੈਦਾ ਕਰਨ ਲਈ ਇਹ ਜ਼ਰੂਰ ਜ਼ਿੰਮੇਵਾਰ ਹਨ।

---

## ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਵਾਲੇ ਲੋਕਾਂ ਦਾ ਸਮਾਜਿਕ ਬਾਈਕਾਟ ਹੋਵੇ -ਚਾਵਲਾ

ਚੰਡੀਗੜ੍ਹ ੨੯ ਅਗਸਤ (ਵਿ.ਪ੍ਰ.) - ਸ਼੍ਰੋਮਣੀ ਅਕਾਲੀ ਦਲ ਦੇ ਸੀਨੀਅਰ ਆਗੂ ਭਾਈ ਅਮਰਜੀਤ ਸਿੰਘ ਚਾਵਲਾ ਨੇ ਸ਼ਹੀਦ ਭਗਤ ਸਿੰਘ ਬਾਰੇ ਆਪਣੇ ਆਪ ਨੂੰ ਬੁੱਧੀਜੀਵੀ ਕਹਾਉਣ ਵਾਲੇ ਲੋਕਾਂ ਵਲੋਂ ਕੀਤੀ ਨਿਰਾਦਰ ਭਰੀ ਟਿੱਪਣੀ ਦਾ ਸਖਤ ਨੋਟਿਸ ਲਿਆ ਹੈ ਅਤੇ ਕਿਹਾ ਹੈ ਕਿ ਇਹੋ ਜਿਹੇ ਲੋਕਾਂ ਦਾ ਸਮਾਜਿਕ ਬਾਈਕਾਟ ਹੋਣਾ ਚਾਹੀਦਾ ਹੈ। ਭਾਈ ਚਾਵਲਾ ਨੇ ਕਿਹਾ ਕਿ ਉਨ੍ਹਾਂ ਨੇ ਸ਼ਹੀਦ ਭਗਤ ਸਿੰਘ ਦਾ ਨਿਰਾਦਰ ਹੀ ਨਹੀਂ ਕੀਤਾ ਬਲਕਿ ਉਨ੍ਹਾਂ ਕਰੋੜਾਂ ਲੋਕਾਂ ਦਾ ਨਿਰਾਦਰ ਕੀਤਾ ਹੈ ਜਿਹੜੇ ਇਨ੍ਹਾਂ ਮਹਾਨ ਸ਼ਹੀਦਾਂ ਨੂੰ ਆਪਣੇ ਪ੍ਰੇਰਣਾ ਸਰੋਤ ਮੰਨਦੇ ਹਨ। ਉਨ੍ਹਾਂ ਕਿਹਾ ਕਿ ਪੰਜਾਬ ਦੇ ਇਕ ਮਹਾਨ ਨਾਇਕ ਨੂੰ ਅਜਿਹੇ ਮੰਦਬੁੱਧੀ ਵਾਲੇ ਲੋਕਾਂ ਦੇ ਸਰਟੀਫਿਕੇਟ ਦੀ ਲੋੜ ਨਹੀਂ ਹੈ।

ਭਾਈ ਚਾਵਲਾ ਨੇ ਕਿਹਾ ਕਿ ਸਰਦਾਰ ਭਗਤ ਸਿੰਘ, ਸ. ਊਧਮ ਸਿੰਘ, ਕਰਤਾਰ ਸਿੰਘ ਸਰਾਭਾ ਸਮੇਤ ਬੱਬਰ ਅਕਾਲੀਆਂ ਅਤੇ ਗਦਰੀ ਬਾਬਿਆਂ ਦੀਆਂ ਕੁਰਬਾਨੀਆਂ ਦੀ ਬਦੌਲਤ ਹੀ ਇਸ ਧਰਤੀ ਤੋਂ ਅੰਗਰੇਜ਼ ਸਾਮਰਾਜ ਦੀ ਜੜ੍ਹ ਪੁੱਟੀ ਗਈ ਅਤੇ ਜੇ ਇਹ ਕਾਰਵਾਈਆਂ ਹਿੰਸਕ ਸਨ ਤਦ ਅਜੋਕੇ ਸਮੇਂ ਵਿਚ ਕਾਂਗਰਸੀ ਜ਼ੁਲਮਾਂ ਦੇ ਖਿਲਾਫ ਲੜਨ ਵਾਲੇ ਭਾਈ ਜਿੰਦੇ ਸੁੱਖੇ ਸਮੇਤ ਹਜ਼ਾਰਾਂ ਨੌਜਵਾਨਾਂ ਦੀਆਂ ਕੁਰਬਾਨੀਆਂ ਨੂੰ ਕਿਹੜੇ ਖਾਤੇ ਵਿਚ ਰੱਖਿਆ ਜਾਵੇਗਾ। (ਅਜੀਤ, ੩੦-੮-੨੦੦੦ ਚੋਂ ਧੰਨਵਾਦ ਸਹਿਤ)

---

## ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਬਾਰੇ ਉਠਾਏ ਵਿਵਾਦ ਦੀ ਤਿੱਖੀ ਆਲੋਚਨਾ

ਜਗਰਾਓਂ ੩੦ ਅਗਸਤ - (ਭੰਡਾਰੀ) - ਸ੍ਰੀ ਕੰਵਲਜੀਤ ਖੰਨਾ ਮੈਂਬਰ ਸੂਬਾ ਕਮੇਟੀ ਇਨਕਲਾਬੀ ਕੇਂਦਰ ਪੰਜਾਬ ਨੇ ਕੁਝ ਸਿੱਖ ਬੁੱਧੀਜੀਵਆਂ ਵਲੋਂ ਕਪੂਰ ਸਿੰਘ ਆਈ. ਏ. ਐੱਸ. ਦੀ ਕਿਤਾਬ 'ਸੱਚੀ ਸਾਖੀ' (ਸਾਚੀ ਸਾਖੀ) ਦਾ ਹਵਾਲਾ ਦੇ ਕੇ ਉਠਾਏ ਗਏ ਵਿਵਾਦ ਕਿ ਸ਼ਹੀਦ ਭਗਤ ਸਿੰਘ ਸ਼ਹੀਦ ਨਹੀਂ ਹੈ, ਦੀ ਸ਼ਖਤ ਨੁਕਤਾਚੀਨੀ ਕਰਦਿਆਂ ਇਸ ਨੂੰ ਬੰਦ ਕਰਨ ਦੀ ਮੰਗ ਕੀਤੀ ਹੈ। ਪ੍ਰੈਸ ਦੇ ਨਾਂ ਇਕ ਬਿਆਨ ਜਾਰੀ ਕਰਦਿਆਂ ਉਨ੍ਹਾਂ ਨੇ ਜ਼ੋਰ ਦੇ ਕੇ ਕਿਹਾ ਕਿ ਸ਼ਹੀਦ ਭਗਤ ਸਿੰਘ ਹਿੰਦੋਸਤਾਨ ਦੇ ਆਜ਼ਾਦੀ ਸੰਘਰਸ਼ ਦੀ ਇਕ ਨਿਰਵਿਵਾਦ ਸ਼ਖਸੀਅਤ ਸੀ। ੨੪ ਸਾਲ ਦੀ ਛੋਟੀ ਜਿਹੀ ਉਮਰ 'ਚ ਅਤੇ ਜੇਲ ਜੀਵਨ ਦੇ ਅੰਤਲੇ ਵਰ੍ਹਿਆਂ 'ਚ ਉਸ ਵਲੋਂ ਕੀਤੇ ਸੰਸਾਰ ਇਤਿਹਾਸ, ਵਿਗਿਆਨ ਦੇ ਅਧਿਐਨ ਦੇ ਲਿਖੇ ਅੱਡ-ਅੱਡ ਮਸਲਿਆਂ ਤੇ ਲੇਖਾਂ ਤੋਂ ਉਸ ਮਹਾਨ ਸ਼ਖਸੀਅਤ ਦੇ ਉੱਚ ਵਿਚਾਰਾਂ ਦਾ ਪਤਾ ਲਗਦਾ ਹੈ। ਸ੍ਰੀ ਕੰਵਲਜੀਤ ਖੰਨਾ ਨੇ ਕਿਹਾ ਕਿ ਅੰਗਰੇਜ਼ਾਂ ਦੇ ਜਾਬਰ

ਰਾਜ ਦਾ ਮੁਕਾਬਲਾ ਕਰਨ ਵਾਲੇ, ਘਰਬਾਰ ਦਾ ਤਿਆਗ ਕਰਨ ਵਾਲੇ, ਨਿੱਜੀ ਸੁੱਖਾਂ ਦਾ ਮੋਹ ਛੱਡਣ ਵਾਲੇ, ਨਿਰਭੈਅ ਹੋ ਕੇ ਫ਼ਾਂਸੀਆਂ 'ਤੇ ਚੜ੍ਹਨ ਵਾਲੇ ਲੋਕਾਂ ਨੂੰ ਸ਼ਹੀਦ ਦਾ ਰੁਤਬਾ ਦੇਣ ਲਈ ਕਿਸੇ ਨੌਕਰਸ਼ਾਹ ਦੇ ਦਸਤਖਤਾਂ ਦੀ ਲੋੜ ਨਹੀਂ ਹੈ। ਇਕ ਦੇਸ਼ ਭਗਤ ਪਰਿਵਾਰ ਦਾ ਜੰਮਪਲ ਭਗਤ ਸਿੰਘ ਜਿਸ ਦਾ ਦਾਦਾ, ਬਾਪ, ਚਾਚਾ ਵੀ ਆਜ਼ਾਦੀ ਘੁਲਾਟੀਏ ਰਹੇ ਹੋਣ, ਜਿਨ੍ਹਾਂ ਨੇ ਅੰਗਰੇਜ਼ੀ ਜ਼ਾਲਮਾਂ ਦਾ ਡੱਟ ਕੇ ਮੁਕਾਬਲਾ ਕੀਤਾ ਹੋਵੇ, ਉਸ ਪਰਿਵਾਰ ਦੇ ਜੰਮਪਲ ਲਈ ਸ਼ਹੀਦ ਦਾ ਸਰਟੀਫ਼ਿਕੇਟ ਲੋਕਾਂ ਨੇ ਦੇਣਾ ਸੀ, ਜੋ ਕਿ ਉਨ੍ਹਾਂ ਨੇ ਦੇ ਦਿੱਤਾ ਸੀ। ਸ਼ਹੀਦ ਭਗਤ ਸਿੰਘ ਨੂੰ ਕਿਸੇ ਹਿੰਸਕ ਕਾਰਵਾਈ ਲਈ ਫ਼ਾਂਸੀ ਚਾੜ੍ਹ ਦੇਣ ਦਾ ਤਰਕ ਵੀ ਅਤਿਅੰਤ ਹਾਸੋਹੀਣਾ ਹੈ , ਜਦੋਂ ਕਿ ਸੱਚਾਈ ਇਹ ਹੈ ਕਿ ਸ਼ਹੀਦ ਭਗਤ ਸਿੰਘ ਨੂੰ ਉਸ ਦੇ ਵਿਚਾਰਾਂ, ਉਸ ਦੀਆਂ ਤਮਾਮ ਇਨਕਲਾਬੀ ਕਾਰਵਾਈਆਂ, ਮਹਾਨ ਪਵਿੱਤਰ ਮਕਸਦ ਖਾਤਰ ਅਤੇ ਭਾਰਤੀ ਲੋਕਾਂ 'ਚ ਦਹਿਸ਼ਤ ਪਾਉਣ ਖਾਤਰ ਫ਼ਾਂਸੀ ਚੜ੍ਹਾਇਆ ਗਿਆ।

ਇਹੀ ਵਜ੍ਹਾਂ ਹੈ ਕਿ ਸ਼ਹੀਦ ਭਗਤ ਸਿੰਘ ਇਕੱਲੇ ਹਿੰਦੋਸਤਾਨੀਆਂ ਦੇ ਦਿਲਾਂ ਵਿਚ ਹੀ ਨਹੀਂ ਸਗੋਂ ਦੁਨੀਆ ਭਰ ਦੀਆਂ ਸਮਾਜਕ, ਰਾਜਨੀਤਕ ਪਾਰਟੀਆਂ ਲਈ ਇਕ ਪ੍ਰੇਰਣਾ ਦਾ ਸਰੋਤ ਬਣੇ ਹਨ। ਰਾਜ ਤਬਦੀਲੀ ਦੀਆਂ ਚਾਹਵਾਨ ਸ਼ਕਤੀਆਂ ਦੇ ਦਿਲਾਂ 'ਚ ਅੱਜ ਵੀ ਜ਼ਿੰਦਾ ਹੈ। ਸ੍ਰੀ ਕੰਵਲਜੀਤ ਖੰਨਾ ਨੇ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਵਾਲੇ ਬੁੱਧੀਜੀਵੀਆਂ ਨੂੰ ਚੈਲੇਂਜ ਕੀਤਾ ਕਿ ਪੰਜਾਬ ਦੀ ਇਨਕਲਾਬੀ ਲਹਿਰ ਪੰਜਾਬ 'ਚ ਕਿਸੇ ਵੀ ਪਲੇਟਫਾਰਮ 'ਤੇ ਇਸ ਮੁੱਦੇ 'ਤੇ ਬਹਿਸ ਕਰਨ ਲਈ ਤਿਆਰ ਹੈ। ਸ੍ਰੀ ਖੰਨਾ ਨੇ ਇਸ ਤਰਕ 'ਤੇ ਕਿੰਤੂ ਕਰਨ ਨੂੰ ਵੀ ਅਤਿਅੰਤ ਸ਼ਰਮਨਾਕ ਦੱਸਿਆ ਕਿ ਸਾਈਮਨ ਕਮੀਸ਼ਨ ਦਾ ਵਿਰੋਧ ਤੇ ਲਾਲਾ ਲਾਜਪਤ ਰਾਏ 'ਤੇ ਲਾਠੀਆਂ ਵਰ੍ਹੀਆਂ ਹੀ ਨਹੀਂ ਸਨ। ਉਨ੍ਹਾਂ ਨੇ ਇਸ ਵਾਦ-ਵਿਵਾਦ ਭੜਕਾਉਣ ਨੂੰ ਬਕਾਇਦਾ ਇਕ ਸੋਚੀ ਸਮਝੀ ਕਾਰਵਾਈ ਕਰਾਰ ਦਿੰਦਿਆਂ ਕਿਹਾ ਕਿ ਅਜਿਹੀਆਂ ਤਾਕਤਾਂ ਲੋਕਾਂ ਦੇ ਅਸਲ ਮੁੱਦਿਆਂ ਨਾਲੋਂ ਟੁੱਟ ਚੁਕੇ ਵਿਅਕਤੀਆਂ ਅਤੇ ਸਥਾਪਨਾਵਾਂ ਨੂੰ ਮੁੜ ਜਿਉਂਦਾ ਕਰਕੇ ਸਮਾਜਕ ਵਿਕਾਸ ਨੂੰ ਪੁਠਾ ਗੇੜਾ ਦੇਣਾ ਚਾਹੁੰਦੇ ਹਨ ਜੋ ਕਿ ਕਦਾਚਿਤ ਸੰਭਵ ਨਹੀਂ ਹੈ। (ਜੱਗਬਾਣੀ, ੩੧-੮-੨੦੦੦ ਚੋਂ ਧੰਨਵਾਦ ਸਹਿਤ)

~~~

## ਸ਼ਹੀਦਾਂ ਨੂੰ ਸ਼ਹੀਦ ਮੰਨਣ ਤੋਂ ਇਨਕਾਰੀ ਦੇਸ਼ ਭਗਤ ਨਹੀਂ ਹੋ ਸਕਦੇ : ਪੀਰ ਮੁਹੰਮਦ

ਜਲੰਧਰ, ੩੧ ਅਗਸਤ - (ਚਾਂਦ) - ਦੇਸ਼ ਦੀ ਆਨ-ਸ਼ਾਨ ਨੂੰ ਬਹਾਲ ਕਰਨ ਅਤੇ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜ ਕੇ ਆਜ਼ਾਦੀ ਦਿਵਾਉਣ ਵਾਲੇ ਉਨ੍ਹਾਂ ਮਰਜੀਵੜੇ ਸ਼ਹੀਦਾਂ ਨੂੰ ਸ਼ਹੀਦ ਮੰਨਣ ਤੋਂ ਇਨਕਾਰੀ ਹੋਏ ਅਖੌਤੀ ਵਿਅਕਤੀ ਜੋ ਆਪਣੇ ਆਪ ਨੂੰ ਬੁੱਧੀਜੀਵੀ ਕਹਾਉਂਦੇ ਹਨ ਉਹ ਕਦੇ ਵੀ ਦੇਸ਼ ਦੇ ਵਫ਼ਾਦਾਰ ਨਹੀਂ ਹੋ ਸਕਦੇ ਅਤੇ ਸ਼ਹੀਦ ਭਗਤ ਸਿੰਘ ਅਤੇ ਲਾਲਾ ਲਾਜਪਤ ਰਾਏ ਬਾਰੇ ਜੋ ਟਿੱਪਣੀਆਂ ਸਰਦਾਰ ਕਪੂਰ ਸਿੰਘ ਨੇ ਆਪਣੀ ਪੁਸਤਕ 'ਸਾਚੀ ਸਾਖੀ' ਵਿਚ ਕੀਤੀਆਂ ਹਨ ਦੀ ਦੇਸ਼ ਵਾਸੀਆਂ ਤੋਂ ਸਰਦਾਰ ਕਪੂਰ ਸਿੰਘ ਅਤੇ ਇੰਸਟੀਚਿਊਟ ਆਫ਼ ਸਿੱਖ (ਸਿੱਖ) ਸਟੱਡੀਜ਼ ਨਾਲ ਜੁੜੇ ਪ੍ਰੋ. ਗੁਰਤੇਜ ਸਿੰਘ, ਗੁਰਦਰਸ਼ਨ ਸਿੰਘ ਢਿੱਲੋਂ, ਨਰਿੰਦਰ ਸਿੰਘ, ਅਤੇ ਡਾ. ਸੁਖਜੀਤ ਕੌਰ ਨੇ ਤੁਰੰਤ ਮੁਆਫ਼ੀ ਨਾ ਮੰਗੀ ਤਾਂ ਫੈਡਰੇਸ਼ਨ ਇਨ੍ਹਾਂ ਦਾ ਘੇਰਾਓ ਕਰੇਗੀ।

ਉਪਰੋਕਤ ਵਿਚਾਰ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਭਾਈ ਕਰਨੈਲ ਸਿੰਘ ਪੀਰ ਮੁਹੰਮਦ ਅਤੇ ਕੌਮੀ ਸੀਨੀਅਰ ਮੀਤ ਪ੍ਰਧਾਨ ਅਤੇ ਮੁੱਖ ਬੁਲਾਰੇ ਸਰਦਾਰ ਉੱਜਲ ਦੀਦਾਰ ਸਿੰਘ ਔਲਖ ਨੇ ਲਿਖਤੀ ਬਿਆਨ ਦੌਰਾਨ ਪ੍ਰਗਟ ਕੀਤੇ। ਉਨ੍ਹਾਂ ਕਿਹਾ ਕਿ ਸ਼ਹੀਦ ਦੇਸ਼ ਦਾ ਸਰਮਾਇਆ ਹੁੰਦੇ ਹਨ ਜਿਨ੍ਹਾਂ ਦੇ ਨਕਸ਼ੇ ਕਦਮਾਂ ਤੇ ਚੱਲ ਕੇ ਦੇਸ਼ ਸੇਵਾ ਪ੍ਰਤੀ ਭਾਵਨਾ ਹੀ ਉਜਾਗਰ ਨਹੀਂ ਹੁੰਦੀ ਸਗੋਂ ਚੰਗੇ ਅਤੇ ਨਰੋਏ ਸਮਾਜ ਦੀ ਸਿਰਜਣਾ ਵੀ ਕੀਤੀ ਜਾ ਸਕਦੀ ਹੈ। ਫੈਡਰੇਸ਼ਨ ਨੇਤਾਵਾਂ ਨੇ ਕਪੂਰ ਸਿੰਘ ਵਲੋਂ ਲਿਖੀ ਪੁਸਤਕ 'ਸਾਚੀ ਸਾਖੀ' ਨੂੰ ਝੂਠੀ ਕਰਾਰ ਦਿੰਦਿਆਂ ਉਨ੍ਹਾਂ ਨੂੰ ਆੜੇ ਹੱਥੀਂ ਲੈਂਦਿਆਂ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਅਪੀਲ ਕੀਤੀ ਕਿ ਉਹ ਕੌਮੀ ਸ਼ਹੀਦਾਂ ਦੀ ਖਿੱਲੀ ਉਡਾਉਣ ਵਾਲੇ ਵਿਅਕਤੀਆਂ ਖਿਲਾਫ ਸਖਤ ਕਾਰਵਾਈ ਕਰਨ। ਪੱਤਰਕਾਰ ਵਲੋਂ ਪੁੱਛੇ ਸਵਾਲ ਕਿ ਪ੍ਰੋ. ਗੁਰਤੇਜ ਸਿੰਘ ਅਤੇ ਡਾ. ਗੁਰਦਰਸ਼ਨ ਸਿੰਘ ਢਿੱਲੋਂ ਵਲੋਂ ਭਗਤ ਸਿੰਘ ਨੂੰ ਸ਼ਹੀਦ ਸਾਬਤ ਕਰਨ ਵਾਲੇ ਨੂੰ ਚੁਣੌਤੀ ਦਿੱਤੀ ਹੈ, ਦੇ ਜਵਾਬ 'ਚ ਫੈਡਰੇਸ਼ਨ ਪ੍ਰਧਾਨ ਪੀਰ ਮੁਹੰਮਦ ਨੇ ਕਿਹਾ ਕਿ ਉਹ ਇਸ ਸਬੰਧ 'ਚ ਉਨ੍ਹਾਂ ਨੂੰ ਕੋਈ ਸਾਰਟੀਫ਼ਿਕੇਟ ਨਹੀਂ ਦੇਣਾ ਚਾਹੁੰਦੇ ਕਿ ਭਗਤ ਸਿੰਘ
~~~

ਸ਼ਹੀਦ ਹੈ। ਉਨ੍ਹਾਂ ਕਿਹਾ ਕਿ ਸੱਚ ਨੂੰ ਕਸੌਟੀ ਤੇ ਪਰਖਣ ਦੀ ਜ਼ਰੂਰਤ ਨਹੀਂ ਹੈ।

ਫੈਡਰੇਸ਼ਨ ਆਗੂ ਸਰਦਾਰ ਔਲਖ ਨੇ ਸਮੁੱਚੀਆਂ ਰਾਜਨੀਤਕ ਪਾਰਟੀਆਂ, ਵਿਦਿਆਰਥੀਆਂ ਜਥੇਬੰਦੀਆਂ ਨੂੰ ਇਸ ਮੁੱਦੇ ਪ੍ਰਤੀ ਇਕਮੁਠ ਹੋ ਕੇ ਢੁੱਕਵਾਂ ਜਵਾਬ ਦੇਣ ਦੀ ਅਪੀਲ ਕੀਤੀ। ਉਨ੍ਹਾਂ ਜਾਣਕਾਰੀ ਦਿੰਦਿਆਂ ਦੱਸਿਆ ਕਿ ਫੈਡਰੇਸ਼ਨ ਦੀ ਇਕ ਅਹਿਮ ਮੀਟਿੰਗ ੩ ਸਤੰਬਰ ਦਿਨ ਐਤਵਾਰ ਨੂੰ 10 ਵਜੇ ਸਵੇਰੇ ਗੁਰਦਵਾਰਾ ਸਿੰਘ ਸਭਾ ਗੁਰਦਾਸਪੁਰ ਵਿਚ ਰੱਖੀ ਗਈ ਹੈ। ਪ੍ਰੈਸ ਕਾਨਫਰੰਸ ਵਿਚ ਇਨ੍ਹਾਂ ਤੋਂ ਇਲਾਵਾ ਪ੍ਰੈਸ ਸਕੱਤਰ ਗਗਨਦੀਪ ਸਿੰਘ ਰਿਆੜ, ਡਾ. ਭੁਪਿੰਦਰ ਸਿੰਘ ਗਿੱਲ, ਪ੍ਰਚਾਰ ਸਕੱਤਰ ਰਾਮ ਸਿੰਘ ਟੁੱਟ ਕਲਾਂ, ਸਕੱਤਰ ਬਨਜਿੰਦਰ ਸਿੰਘ ਵੀ ਮੌਜੂਦ ਸਨ। (ਜੱਗਬਾਣੀ ੧-੯-੨੦੦੦ ਚੋਂ ਧੰਨਵਾਦ ਸਹਿਤ)

~~~

## ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਵਾਲੇ ਬੁਧੀਜੀਵੀ ਬੁੱਧੀਵਿਹੂਣੇ : ਲੈਹਿਲ

ਮੋਹਾਲੀ, ੩੧ ਅਗਸਤ - (ਪਟਵਾਰੀ) - ਸਵਰਗੀ ਸਿੱਖ ਨੇਤਾ ਸ. ਕਪੂਰ ਸਿੰਘ ਵਲੋਂ ਚਰਚਿਤ 'ਸਾਚੀ ਸਾਖੀ' ਅਨੁਸਾਰ ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਦੇ ਪ੍ਰੋ: ਗੁਰਤੇਜ ਸਿੰਘ ਅਤੇ ਡਾ. ਗੁਰਦਰਸ਼ਨ ਸਿੰਘ ਢਿੱਲੋਂ ਦੇ ਬਿਆਨ ਦਾ ਸਖਤ ਨੋਟਿਸ ਲੈਂਦਿਆਂ ਪ੍ਰਧਾਨ (ਬੋਲ ਪੰਜਾਬ ਦੇ) ਸਭਿਆਚਾਰਕ ਮੰਚ ਰਜਿ: ਮੋਹਾਲੀ ਅਤੇ ਟੈਕਨੀਕਲ ਸਰਵਿਸ ਯੂਨੀਅਨ ਪੰਜਾਬ ਰਾਜ ਬਿਜਲੀ ਬੋਰਡ ਦੇ ਸਰਗਰਮ ਵਰਕਰ ਐਨੰ. ਐਸੰ. ਲੈਹਿਲ ਨੇ ਪ੍ਰੈਸ ਦੇ ਨਾਂ ਬਿਆਨ ਜਾਰੀ ਕਰਦੇ ਹੋਏ ਇਸ ਗੱਲ ਦਾ ਬੁਰਾ ਮਨਾਇਆ ਹੈ ਕਿ ਜਿਸ ਵਿਚ ਸ਼ਹੀਦ ਭਗਤ ਸਿੰਘ ਨੂੰ ਜਿਸ ਨੇ ਮਨੁੱਖ ਦੀ ਮਨੁੱਖ ਹੱਥੋਂ ਲੁੱਟ ਦੇ ਖਿਲਾਫ ਲੜੀ ਜਾ ਰਹੀ ਜੰਗ ਵਿਚ ਹਿੰਦੁਸਤਾਨ ਦੀ ਆਜ਼ਾਦੀ ਲਈ ਫ਼ਾਂਸੀ ਦੇ ਰੱਸੇ ਨੂੰ ਹੱਸ-ਹੱਸ ਕੇ ਚੁੰਮਿਆਂ, ਉਸ ਮਹਾਨ ਸ਼ਹੀਦ ਨੂੰ ਸ਼ਹੀਦ ਮੰਨਣ ਤੋਂ ਇਨਕਾਰੀ ਹੋਣਾ ਅਤੇ ਲਾਲਾ ਲਾਜਪਤ ਰਾਏ ਦੀ ਸ਼ਹੀਦੀ ਤੋਂ ਮੂੰਹ ਮੋੜਨਾ ਇਤਿਹਾਸ ਨੂੰ ਪੁੱਠਾ ਗੇੜ ਦੇਣ ਵਾਲੀ ਗੱਲ ਹੈ।

ਇਹ ਮਾਣਯੋਗ ਬੁਧੀਜੀਵੀ ਦੱਸਣ ਕਿ ਭਗਤ ਸਿੰਘ ਦੀ ਹਿੰਸਕ ਕਾਰਵਾਈ ਜੋ ਇਹ ਬਿਆਨ ਕਰਦੇ ਹਨ, ਉਸ ਪਿਛੇ ਸ਼ਹੀਦ ਭਗਤ ਸਿੰਘ ਦਾ ਨਿੱਜੀ ਮਕਸਦ ਕੀ ਸੀ ਸਮਾਜਿਕ ਇਨਕਲਾਬ ਦੀ ਪ੍ਰਕਿਰਿਆ ਦੌਰਾਨ ਲੋਕ ਲਹਿਰ ਨੂੰ ਅੱਗੇ ਵਧਾਉਣ ਲਈ ਜਨਤਕ ਤੇ ਹਿੰਸਕ ਕਾਰਵਾਈਆਂ ਇਕ ਦੂਜੇ ਦੀਆਂ ਪੂਰਕ ਧਾਰਾਵਾਂ ਬਣ ਕੇ ਚਲਦੀਆਂ ਹਨ ਅਤੇ ਸ਼ਹੀਦ ਭਗਤ ਸਿੰਘ ਇਨਕਲਾਬੀ ਲਹਿਰ ਵਿਚ ਦੋਵੇ ਧਾਰਾਵਾਂ ਨੂੰ ਨਾਲ ਲੈ ਕੇ ਚਲਦੇ ਰਹੇ ਹਨ। ਸ. ਕਪੂਰ ਸਿੰਘ ਦੇ ਅਕਸ ਦਾ ਢਿੰਡੋਰਾ ਪਿੱਟਣ ਵਾਲੇ ਇਨ੍ਹਾਂ ਮਾਣਯੋਗ ਬੁੱਧੀਜੀਵੀਆਂ ਨੇ ਇਹ ਕੁਝ ਕਹਿਣ ਤੋਂ ਪਹਿਲਾਂ ਇਹ ਨਹੀਂ ਸੋਚਿਆ ਕਿ ਡੋਲ ਚੁੱਕੀ ਨੌਜਵਾਨ ਪੀੜ੍ਹੀ ਨੂੰ ਸੇਧ ਦੇਣ ਦੀ ਬਜਾਏ ਕੌਮੀ ਸ਼ਹੀਦਾਂ ਦਾ ਨਿਰਾਦਰ ਕਰਨਾ ਕਿਧਰ ਦੀ ਬੁੱਧੀਮਾਨੀ ਹੈ ਅਤੇ ਨੌਜਵਾਨ ਪੀੜ੍ਹੀ ਦੀ ਮਨੋਦਸ਼ਾ ਕੀ ਰਹਿ ਜਾਵੇਗੀ ਜੋ ਅੱਜ ਤੱਕ ਸ਼ਹੀਦ ਭਗਤ ਸਿੰਘ ਨੂੰ ਪ੍ਰੇਰਨਾ ਸਰੋਤ ਮੰਨਦੀ ਆਈ ਹੈ। ਸਰਦਾਰ ਲੈਹਿਲ ਨੇ ਅੱਗੇ ਕਿਹਾ ਕਿ ਪ੍ਰਤੱਖ ਨੂੰ ਪ੍ਰਮਾਣ ਦੀ ਜ਼ਰੂਰਤ ਨਹੀਂ ਅਤੇ ਇਤਿਹਾਸ ਗਵਾਹ ਹੈ ਕਿ ਸ਼ਹੀਦ ਭਗਤ ਸਿੰਘ ਨੇ ਨੌਜਵਾਨ ਭਾਰਤ ਸਭਾ ਦਾ ਗਠਨ ਕਰਕੇ ਹਿੰਦੋਸਤਾਨ ਸੋਸ਼ਲਿਸਟ ਰਿਪਬਲਿਕ ਪਾਰਟੀ ਨਾਲ ਮਿਲ ਕੇ ਇਕ ਅਜਿਹੇ ਸਿਆਸੀ ਸੰਘਰਸ਼ ਦੀ ਸ਼ੁਰੂਆਤ ਕੀਤੀ ਜੋ ਕਿ ਮਨੁੱਖ ਦੀ ਮਨੁੱਖ ਹੱਥੋਂ ਲੁਟ ਨੂੰ ਖਤਮ ਕਰਨ ਦੀ ਜਦੋ-ਜਹਿਦ ਲਈ ਲੜੇ ਜਾ ਰਹੇ ਸੰਘਰਸ਼ ਦੌਰਾਨ ਸ਼ਹੀਦੀ ਦਾ ਜਾਮ ਪੀ ਗਏ। ਮੰਚ ਦੇ ਪ੍ਰਧਾਨ ਨੇ ਇਨਸਾਫ਼ ਪਸੰਦ ਤਾਕਤਾਂ, ਟਰੇਡ ਯੂਨੀਅਨ ਦੇ ਆਗੂਆਂ ਅਤੇ ਧਾਰਮਿਕ ਜਥੇਬੰਦੀਆ ਨੂੰ ਅਪੀਲ ਕੀਤੀ ਹੈ ਕਿ ਉਹ ਆਪਣੀ ਉਸਾਰੂ ਸੋਚ ਅਨੁਸਾਰ ਜਿਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਧਾਰਮਿਕ ਜਜ਼ਬਾਤਾਂ ਦੀ ਪਾਲਣਾ ਕਰਦੇ ਹੋਏ ਕਿਸੇ ਵੀ ਮਨੁੱਖ ਨੂੰ ਆਪਣੇ ਗੁਰੂਆਂ, ਪੀਰਾਂ ਅਤੇ ਧਾਰਮਿਕ ਗ੍ਰੰਥਾਂ ਦੇ ਖਿਲਾਫ ਲਿਖਣ ਜਾਂ ਬੋਲਣ ਦੀ ਕਦਾਚਿਤ ਇਜਾਜ਼ਤ ਨਹੀਂ ਦਿੰਦੀ, ਉਸੇ ਤਰ੍ਹਾਂ ਇਨ੍ਹਾਂ ਮਹਾਨ ਕੌਮੀ ਸ਼ਹੀਦਾਂ ਪ੍ਰਤੀ ਵੀ ਭੰਡੀ ਪ੍ਰਚਾਰ ਕਰਨ, ਲਿਖਣ ਵਾਲਿਆਂ ਨੂੰ ਇਜਾਜ਼ਤ ਨਹੀਂ ਦੇਣੀ ਚਾਹੀਦੀ।

ਇਨਕਲਾਬੀ ਭਾਵਨਾ ਰੱਖਣ ਵਾਲਿਆਂ ਦੇ ਜਜ਼ਬਾਤਾਂ ਨੂੰ ਧਿਆਨ ਵਿਚ ਰੱਖਦੇ ਹੋਏ ਇਨ੍ਹਾਂ ਮਾਣਯੋਗ ਬੁੱਧੀਜੀਵੀਆਂ ਨੂੰ ਪ੍ਰਸ਼ਨ ਵੀ ਕੀਤਾ ਕੀ ਅਸੀਂ ਉਨ੍ਹਾਂ ਮਹਾਨ ਵਿਅਕਤੀਆਂ ਨੂੰ ਕਿਸ ਕਤਾਰ ਵਿਚ ਰੱਖੀਏ ਜੋ ਉਨ੍ਹਾਂ ਮਹਾਨ ਸ਼ਹੀਦਾਂ ਦਾ ਸਾਥ ਦੇਣ ਅਤੇ ਪੂਰਨਿਆਂ 'ਤੇ ਚੱਲ ਕੇ ਸ਼ਹੀਦ ਹੋਏ। (ਜੱਗਬਾਣੀ, ੧-੯-੨੦੦੦ ਚੋਂ ਧੰਨਵਾਦ ਸਹਿਤ)

~~~

## 'ਸਾਚੀ ਸਾਖੀ' ਵਲੋਂ ਸ਼ਹੀਦਾਂ ਪ੍ਰਤੀ ਖੜੇ ਕੀਤੇ ਵਿਵਾਦ ਦਾ ਜੋਧਾਂ ਇਲਾਕੇ ਦੇ ਵੱਖ-ਵੱਖ ਆਗੂਆਂ ਵਲੋਂ ਤਿੱਖਾ ਪ੍ਰਤੀਕਰਮ

ਜੋਧਾਂ, ੧ ਸਤੰਬਰ - (ਪ੍ਰਦੀਪ) - ਸ: ਕਪੂਰ ਸਿੰਘ ਦੁਆਰਾ ਲਿਖੀ 'ਸਾਚੀ ਸਾਖੀ' ਦੇ ਆਧਾਰ 'ਤੇ ਸਿੱਖ ਸਟੱਡੀਜ਼ ਸੰਸਥਾ ਦੇ ਕੁਝ ਆਗੂਆਂ ਵਲੋਂ ਪਿਛਲੇ ਦਿਨੀਂ ਅਖਬਾਰਾਂ ਵਿਚ ਦਿੱਤੇ ਬਿਆਨ ਜਿਨ੍ਹਾਂ ਵਿਚ ਸ਼ਹੀਦ ਭਗਤ ਸਿੰਘ ਅਤੇ ਲਾਲਾ ਲਾਜਪਤ ਰਾਏ ਨੂੰ ਸ਼ਹੀਦ ਮੰਨਣ ਤੋਂ ਇਨਕਾਰ ਕੀਤਾ ਗਿਆ ਹੈ, ਉਕਤ ਬਿਆਨ ਨੇ ਜਿਥੇ ਸ਼ਹੀਦਾਂ ਪ੍ਰਤੀ ਇਕ ਨਵਾਂ ਵਿਵਾਦ ਖੜਾ ਕਰਕੇ ਰੱਖ ਦਿੱਤਾ ਹੈ, ਉਥੇ ਸ਼ਹੀਦਾਂ ਦੇ ਵਿਚਾਰਾਂ ਦੇ ਧਾਰਨੀ ਅਗਾਂਹਵਧੂ, ਜਮਹੂਰੀ ਅਤੇ ਲੋਕ ਪੱਖੀ ਜਥੇਬੰਦੀਆਂ ਦੇ ਆਗੂਆਂ ਵਲੋਂ ਤਿੱਖਾ ਪ੍ਰਤੀਕਰਮ ਹੋਇਆ ਹੈ।

ਕਸਬਾ ਜੋਧਾਂ ਦੇ ਨਾਲ ਲਗਦੇ ਪਿੰਡ ਢੈਪਈ ਦੇ ਉਸਾਰੂ ਅਤੇ ਵਿਗਿਆਨਕ ਸੋਚ ਨਾਲ ਲੈਸ ਨੌਜਵਾਨ ਆਗੂ ਸ੍ਰੀ ਵਤਨਦੀਪ ਢੈਪਈ ਦਾ ਕਹਿਣਾ ਹੈ ਕਿ ਸਰਦਾਰ ਭਗਤ ਸਿੰਘ ਅਤੇ ਲਾਲਾ ਲਾਜਪਤ ਰਾਏ ਜਾਂ ਆਜ਼ਾਦੀ ਦੇ ਹੋਰ ਘੁਲਾਟੀਆਂ ਨੇ ਸਾਡੇ ਦੇਸ਼ ਕੌਮ ਲਈ ਆਪਣੀਆਂ ਜਾਂਨਾਂ ਵਾਰੀਆਂ ਹਨ ਨਾ ਕਿ ਆਪਣੇ ਨਿੱਜੀ ਸਵਾਰਥ ਲਈ। ਸ੍ਰੀ ਢੈਪਈ ਨੇ ਸਵਾਲ ਕੀਤਾ ਕਿ ਜਿਹੜੇ ਮੁੱਠੀ ਭਰ ਲੋਕ ਸ਼ਹੀਦਾਂ ਨੂੰ ਸ਼ਹੀਦ ਮੰਨਣ ਤੋਂ ਇਨਕਾਰੀ ਹਨ, ਉਹ ਕਿਸ ਦੀ ਸੇਵਾ ਵਿਚ ਭੁਗਤ ਰਹੇ ਹਨ? ਜਮਹੂਰੀ ਨੌਜਵਾਨ ਸ਼ਹਿਰ ਨਾਲ ਸੰਬੰਧਤ ਇਥੋਂ ਦੇ ਨੇੜਲੇ ਇਤਿਹਾਸਕ ਪਿੰਡ ਗੁੱਜਰਵਾਲ ਨੇ ਅਗਾਂਹਵਧੂ ਨੌਜਵਾਨ ਸ੍ਰੀ ਹਰਨੇਕ ਸਿੰਘ ਗੁੱਜਰਵਾਲ ਦੇ ਸਿੱਖ ਸਟੱਡੀਜ਼ ਦੇ ਆਗੂਆਂ ਨੂੰ ਸਵਾਲ ਕੀਤਾ ਕਿ ਐਨਾ ਲੰਮਾ ਸਮਾਂ ਬੀਤ ਜਾਣ ਤੋਂ ਬਾਅਦ ਇਨ੍ਹਾਂ ਆਗੂਆਂ ਵਲੋਂ ਸ਼ਹੀਦ ਭਗਤ ਅਤੇ ਸ਼ਹੀਦ ਲਾਲਾ ਲਾਜਪਤ ਰਾਏ ਦੀ ਸ਼ਹੀਦੀ ਬਾਰੇ ਲੋਕਾਂ ਵਿਚ ਭੁਲੇਖਾ ਪਾਉਣ ਦਾ ਕੀ ਮਨੋਰਥ ਹੈ? ਸ੍ਰੀ ਗੁੱਜਰਵਾਲ ਨੇ ਕਿਹਾ ਕਿ ਅੱਜ ਤਾਂ ਸਮੇਂ ਦੀ ਇਤਿਹਾਸਕ ਲੋੜ ਹੈ ਕਿ ਸ: ਭਗਤ ਸਿੰਘ, ਲਾਲਾ ਲਾਜਪਤ ਰਾਏ, ਸ਼ਹੀਦ ਊਧਮ ਸਿੰਘ, ਸ: ਕਰਤਾਰ ਸਿੰਘ ਸਰਾਭਾ ਦੇ ਪਾਏ ਪੂਰਨਿਆਂ ਅਤੇ ਸੁਪਨਿਆਂ ਨੂੰ ਸਾਕਾਰ ਕੀਤਾ ਜਾਵੇ ਅਤੇ ਮਨੁੱਖ ਹੱਥੋਂ ਮਨੁੱਖ ਦੀ ਹੋ ਰਹੀ ਲੁੱਟ ਨੂੰ ਖਤਮ ਕੀਤਾ ਜਾਵੇ ਅਤੇ ਨੌਜਵਾਨਾਂ ਨੂੰ ਰੂੜੀਵਾਦੀ ਅਤੇ ਪਿਛਾਂਹ ਖਿੱਚੂ ਵਿਚਾਰਾਂ ਤੋ ਬਚਾ ਕੇ ਅਗਾਂਹਵਧੂ, ਉਸਾਰੂ ਅਤੇ ਵਿਗਿਆਨਕ ਵਿਚਾਰਾਂ ਨਾਲ ਲੈਸ ਕੀਤਾ ਜਾਵੇ।

ਸ਼ਹੀਦ ਭਗਤ ਸਿੰਘ ਸਪੋਰਟਸ ਕਲੱਬ ਜੋਧਾਂ ਦੇ ਆਗੂ ਦੀਪਕ ਖੰਡੂਰ ਨੇ ਸਿੱਖ ਸਟੱਡੀਜ਼ ਦੇ ਆਗੂਆਂ ਵਲੋਂ ਸ਼ਹੀਦਾਂ ਪ੍ਰਤੀ ਮਾੜੇ ਰਵੱਈਏ ਨੂੰ ਆੜੇ ਹੱਥੀਂ ਲੈਂਦਿਆਂ ਕਿਹਾ ਕਿ ਦੇਸ਼ ਤੇ ਕੌਮ ਦੇ ਸ਼ਹੀਦਾਂ ਖਾਸ ਕਰਕੇ ਸ਼ਹੀਦ ਭਗਤ ਸਿੰਘ ਅਤੇ ਸ਼ਹੀਦ ਲਾਲਾ ਲਾਜਪਤ ਰਾਏ ਨੇ ਅਜਿਹੀ ਕੋਈ ਮੰਗ ਨਹੀਂ ਸੀ ਰੱਖੀ ਕਿ ਸਾਨੂੰ ਮਰਨ ਉਪਰੰਤ ਸ਼ਹੀਦ ਦਾ ਦਰਜਾ ਦਿੱਤਾ ਜਾਵੇ। ਸ੍ਰੀ ਦੀਪਕ ਖੰਡੂਰ ਨੇ ਕਿਹਾ ਕਿ ਭਗਤ, ਸਰਾਭਿਆਂ ਅਤੇ ਗ਼ਦਰੀ ਬਾਬਿਆਂ ਸਮੇਤ ਸ਼ਹੀਦ ਊਧਮ ਸਿੰਘ ਸੁਨਾਮ ਰਾਜਗੁਰੂ ਸੁਖਦੇਵ ਅਤੇ ਇਨ੍ਹਾਂ ਦੇ ਹੋਰ ਸਾਥੀ ਦੇਸ਼ ਤੇ ਕੌਮ ਦੇ ਸ਼ਹੀਦ ਬਣ ਚੁੱਕੇ ਹਨ ਅਤੇ ਸਾਡੇ ਦੇਸ਼ ਦੇ ਲੋਕਾਂ ਨੇ ਇਨ੍ਹਾਂ ਦੀਆਂ ਦੇਸ਼ ਪ੍ਰਤੀ ਕੀਤੀਆਂ ਕੁਰਬਾਨੀਆਂ ਨੂੰ ਦੇਖ ਕੇ ਸ਼ਹੀਦ ਮੰਨਿਆ ਹੈ ਅਤੇ ਮੰਨਦੇ ਰਹਿਣਗੇ। ਸ੍ਰੀ ਖੰਡੂਰ ਨੇ ਕਿਹਾ ਕਿ ਇਨ੍ਹਾਂ ਅਖੌਤੀ ਬੁਧੀਜੀਵੀਆਂ ਦਾ ਸ਼ਹੀਦਾਂ ਨੂੰ ਸ਼ਹੀਦ ਨਾ ਮੰਨਣਾ ਸਮੁੰਦਰ ਵਿਚੋਂ ਇਕ ਚੂਲੀ ਪਾਣੀ ਕੱਢਣ ਦੇ ਬਰਾਬਰ ਹੈ। ਸ੍ਰੀ ਦੀਪਕ ਨੇ ਆਸ ਪ੍ਰਗਟ ਕੀਤੀ ਕਿ ਸ਼ਹੀਦਾਂ ਦੇ ਵਾਰਸ ਅਜਿਹੇ ਮੁੱਠੀ ਭਰ ਲੋਕਾਂ ਨੂੰ ਅਜੇਹਾ ਜਵਾਬ ਦੇਣਗੇ ਕਿ ਇਨ੍ਹਾਂ ਆਗੂਆਂ ਦੀਆਂ ਆਉਣ ਵਾਲੀਆਂ ਨਸਲਾਂ ਵੀ ਸ਼ਹੀਦਾਂ ਪ੍ਰਤੀ ਕੋਝੀਆਂ ਹਰਕਤਾਂ ਕਰਨ ਬਾਰੇ ਵੀ ਨਹੀਂ ਸੋਚ ਸਕਣਗੀਆਂ। ਆਜ਼ਾਦੀ ਦੇ ਸ਼ਹੀਦਾਂ ਅਤੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦੇ ਧਾਰਨੀ ਪਿੰਡ ਚਵਿੰਡਾ ਦੇ ਨੌਜਵਾਨ ਸ੍ਰੀ ਮਹੇਸ਼ ਕੁਮਾਰ ਬੰਟੀ ਚਵਿੰਡਾ ਸਿੱਖ ਸਟੱਡੀਜ਼ ਦੇ ਕੁਝ ਅਹੁਦੇਦਾਰਾਂ ਵਲੋਂ ਖੜੇ ਵਿਵਾਦ ਬਾਰੇ ਟਿੱਪਣੀ ਕਰਦਿਆਂ ਇਸ ਨੂੰ ਬੇਲੋੜਾ ਦੱਸਿਆ ਅਤੇ ਕਿਹਾ ਜੇਕਰ ਸ਼ਹੀਦਾਂ ਦੇ ਵਾਰਸਾਂ (ਵਲੋਂ) ਇਨ੍ਹਾਂ ਮੁੱਠੀ ਭਰ ਲੋਕਾਂ ਦਾ ਵਿਰੋਧ ਨਾ ਕੀਤਾ ਗਿਆ ਤਾਂ ਅਜਿਹੇ ਲੋਕ ਦੂਸਰੇ ਸ਼ਹੀਦਾਂ ਨੂੰ ਵੀ ਸ਼ਹੀਦ ਮੰਨਣੋ ਇਨਕਾਰੀ ਹੋ ਜਾਣਗੇ। ਵਿਦਿਆਰਥੀ ਆਗੂ ਨਵਦੀਪ ਜੋਧਾਂ ਨੇ ਸਿੱਖ ਬੁਧੀਜੀਵੀਆਂ ਨੂੰ ਸਵਾਲ ਕੀਤਾ ਹੈ ਕਿ ਜਿਹੜਾ ਸਾਨੂੰ ਸ਼ਹੀਦ ਭਗਤ ਸਿੰਘ ਅਤੇ ਸ਼ਹੀਦ ਲਾਲਾ ਲਜਾਪਤ ਰਾਏ ਦੇ ਬਾਰੇ ਵਿਚ ਇਤਿਹਾਸ ਪੜ੍ਹਾਇਆ ਜਾ ਰਿਹਾ ਹੈ ਕੀ ਉਹ ਗਲਤ ਹੈ? ਜਿਨ੍ਹਾਂ ਬੁੱਧੀਜੀਵੀਆਂ ਨੇ ਸ਼ਹੀਦ ਭਗਤ ਅਤੇ ਲਾਲ ਲਾਜਪਤ ਰਾਏ ਦੇ ਬਾਰੇ ਇਤਿਹਾਸ ਵਿਚ ਲਿਖਿਆ ਕੀ ਉਹ ਇਤਿਹਾਸਕਾਰ ਇਨ੍ਹਾਂ ਬੁਧੀਜੀਵੀਆਂ ਅੱਗੇ ਬੌਣੇ ਸਾਬਤ ਹੋਣਗੇ? ਇਸ ਤੋਂ ਇਲਾਵਾ ਆਮ ਲੋਕਾਂ ਦਾ

ਕਹਿਣਾ ਹੈ ਕਿ ਉਕਤ ਬੁਧੀਜੀਵੀਆਂ ਵਲੋਂ ਸ਼ਹੀਦਾਂ ਪ੍ਰਤੀ ਅਜਿਹਾ ਕਹਿਣਾ ਸ਼ੋਭਾ ਨਹੀਂ ਦਿੰਦਾ। (ਜੱਗਬਾਣੀ, ਮਿਤੀ ੨-੯-੨੦੦੦ ਚੋਂ ਧੰਨਵਾਦ ਸਹਿਤ)

~~~

## ਗੁਰਤੇਜ ਸਿੰਘ ਤੋਂ ਖਿਤਾਬ ਵਾਪਸ ਲੈਣ ਦੀ ਮੰਗ

ਅੰਮ੍ਰਿਤਸਰ, ੧ ਸਤੰਬਰ - (ਟ੍ਰਿਬਿਊਨ ਨਿਊਜ਼ ਸਰਵਿਸ) - ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ (ਪੀਰ ਮੁਹੰਮਦ) ਨੇ ਫੈਸਲਾ ਕੀਤਾ ਹੈ ਕਿ ਉਹ ਅਕਾਲ ਤਖਤ ਦੇ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਨੂੰ ਮਿਲ ਕੇ ਮੰਗ ਕਰਨਗੇ ਕਿ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਦੀ ਕੁਰਬਾਨੀ ਨੂੰ ਚੁਣੌਤੀ ਦੇਣ ਵਾਲੇ ਸਾਬਕਾ ਆਈ. ਏ. ਐਸ. ਅਧਿਕਾਰੀ ਸ੍ਰੀ ਗੁਰਤੇਜ ਸਿੰਘ ਤੋਂ 'ਪ੍ਰੋਫੈਸਰ ਆਫ ਸਿੱਖਇਜ਼ਮ' ਦਾ ਖਿਤਾਬ ਵਾਪਸ ਲੈ ਲੈਣ। ਫੈਡਰੇਸ਼ਨ, ਜਥੇਦਾਰ ਨੂੰ ਇਹ ਵੀ ਬੇਨਤੀ ਕਰੇਗੀ ਕਿ ਸਿੱਖ ਇਤਿਹਾਸ ਨੂੰ ਵਿਗਾੜ ਕੇ ਪੇਸ਼ ਕਰਨ ਦੇ ਦੋਸ਼ ਹੇਠ ਸ੍ਰੀ ਗੁਰਤੇਜ ਸਿੰਘ ਨੂੰ ਅਕਾਲ ਤਖਤ ਉਤੇ ਤਲਬ ਕੀਤਾ ਜਾਵੇ।

'ਪੰਜਾਬੀ ਟ੍ਰਿਬਿਊਨ' ਨਾਲ ਗੱਲਬਾਤ ਕਰਦਿਆਂ ਫੈਡਰੇਸ਼ਨ ਦੇ ਪ੍ਰਧਾਨ ਸ੍ਰੀ ਕਰਨੈਲ ਸਿੰਘ ਪੀਰ ਮੁਹੰਮਦ ਨੇ ਕਿਹਾ ਕਿ ਸ੍ਰੀ ਗੁਰਤੇਜ ਸਿੰਘ ਨੇ ਸਰਦਾਰ ਭਗਤ ਸਿੰਘ ਦੀ ਸ਼ਹਾਦਤ ਨੂੰ ਘਟਾ ਕੇ ਵੇਖਿਆ ਹੈ ਅਤੇ ਉਸ ਨੂੰ ਸ਼ਹੀਦ ਮੰਨਣ ਤੋਂ ਵੀ ਇਨਕਾਰ ਕੀਤਾ ਹੈ। ਉਹਨਾਂ ਕਿਹਾ ਕਿ ਸ੍ਰੀ ਗੁਰਤੇਜ ਸਿੰਘ ਨੇ ਮਰਹੂਮ ਸਿਰਦਾਰ ਕਪੂਰ ਸਿੰਘ ਵਲੋਂ ਲਿਖੀ ਪੁਸਤਕ 'ਸਾਚੀ ਸਾਖੀ' ਨੂੰ ਵੀ ਗਲਤ ਪਰਿਪੇਖ ਵਿਚ ਪੇਸ਼ ਕੀਤਾ ਹੈ। (ਪੰਜਾਬੀ ਟ੍ਰਿਬਿਊਨ,੨-੯-੨੦੦੦ ਚੋਂ ਧੰਨਵਾਦ ਸਹਿਤ)

~~~

## AISSF MEN TO MEET VEDANTI

From Varinder Walia
Tribune News Service

Amritsar, Sept. 1 — Activists of the All-India Sikh Student Federation (AISSF) (Pirmohammad faction) has decided to meet Giani Joginder Singh Vedanti, Jathedar of Akal Takht, with a demand to withdraw title of "Professor of Sikhism" given to Mr Gurtej Singh, a former IAS, for challenging the sacrifice of *Shahid-e-Azam* Bhagat Singh. The federation would urge the Jathedar to summon Mr Gurtej Singh at Akal Takht for distorting history.

"Mr Gurtej Singh of Institute of Sikh Studies had tried to belittle the sacrifice of Bhagat Singh by announcing that he was not a *shaheed* (martyr)."

Talking to TNS, Mr Karnail Singh Pirmohammad, President, AISSF, said that Mr Gurtej Singh had 'misquoted' the famous book 'Sachi Sakhi' written by late Sardar Kapur Singh. He said not only sikhs but Indians were proud of the sacrifices of Shaheed Bhagat Singh. He said the title of "National professor of Sikhism" should be withdrawn from Mr Gurtej Singh.

On the probability of unity among various factions of federations. Mr Pirmohammad said that this was linked with the unity of the Shiromani Akali Dal. "Whenever there is disunity in the SAD, the AISSF stands divided", he said. (*The Tribune, September 2, 2000*)

~~~

## ਪੰਜਾਬ ਦੀ ਬੀਮਾਰ ਰਾਜਨੀਤੀ ਦਾ ਇਕ ਹੋਰ ਸੰਕੇਤ

...... ਪ੍ਰਸਿੱਧ ਸਿੱਖ ਚਿੰਤਕ ਭਾਈ ਅਸ਼ੋਕ ਸਿੰਘ ਬਾਗੜੀਆ ਦਾ ਵਿਚਾਰ ਹੈ ਕਿ ਅਜਿਹੇ ਵਿਵਾਦ ਇਸ ਸਮੇਂ ਜਾਣ ਬੁਝ ਖੜ੍ਹੇ ਕੀਤੇ ਜਾ ਰਹੇ ਹਨ ਤਾਂ ਜੋ ਅਸਲੀ ਮੁੱਦਿਆਂ ਤੋਂ ਲੋਕਾਂ ਦਾ ਧਿਆਨ ਪਾਸੇ ਕੀਤਾ ਜਾਵੇ। ਉਨ੍ਹਾਂ ਕਿਹਾ ਕਿ ਜਦੋਂ ਸਾਰੇ ਲੋਕ ਪ੍ਰਵਾਨ ਕਰਦੇ ਹਨ ਕਿ ਭਗਤ ਸਿੰਘ ਸ਼ਹੀਦ ਸੀ ਤਾਂ ਕਿਸੇ ਨੂੰ ਅਜਿਹੇ ਬੇਲੋੜੇ ਤੇ ਫਜ਼ੂਲ ਵਿਵਾਦ ਖੜ੍ਹੇ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ
~~~

ਹੈ। ਅਜਿਹੇ ਵਿਵਾਦ ਨਾਲ ਲੋਕਾਂ 'ਚ ਵੰਡੀਆਂ ਪੈਣ ਦੇ ਸਿਵਾਏ ਕੁਝ ਹਾਸਲ ਨਹੀਂ ਹੁੰਦਾ। ਉਨ੍ਹਾਂ ਕਿਹਾ ਕਿ ੫੦ ਸਾਲਾਂ ਬਾਅਦ ਹੀ ਕੁਝ ਵਿਦਵਾਨਾਂ ਨੂੰ ਅਜਿਹੇ ਸੁਆਲ ਕਿਉਂ ਸੁੱਝਦੇ ਹਨ ? ਜੇ ਕੋਈ ਸੱਚਾ ਸਿੱਖ ਵਿਦਵਾਨ ਹੈ ਤਾਂ ਉਸ ਨੂੰ ਬੇਲੋੜੇ ਵਿਵਾਦ ਪੈਦਾ ਕਰਨ ਦੀ ਥਾਂ ਹੋਰ ਉਠਾਉਣ ਵਾਲੇ ਮਸਲੇ ਚੁੱਕਣੇ ਚਾਹੀਦੇ ਹਨ। ਉਨ੍ਹਾਂ ਬਿਨਾਂ ਕੇਸਾਂ ਤੋਂ ਲੰਬੇ ਸਮੇਂ ਤੋਂ ਜੇਲ੍ਹਾਂ 'ਚ ਨਜ਼ਰਬੰਦ ਬੇਕਸੂਰ ਸਿੱਖ ਨਜ਼ਰਬੰਦਾਂ ਦੀ ਰਿਹਾਈ ਆਦਿ ਦੇ ਮਸਲੇ ਉਠਾਉਣ ਤੇ ਜ਼ੋਰ ਦਿੱਤਾ। 'ਸਾਚੀ ਸਾਖੀ' ਦੇ ਲੇਖਕ (ਸਿਰਦਾਰ) ਕਪੂਰ ਸਿੰਘ ਦੀ ਗੱਲ ਕਰਦਿਆਂ ਭਾਈ ਬਾਗੜੀਆਂ ਨੇ ਦੱਸਿਆ ਕਿ ਉਹ ਵਿਦਵਾਨ ਭਾਵੇਂ ਸਨ ਪਰ ਕਿਸੇ ਵੀ ਮਸਲੇ ਬਾਰੇ ਹੋਰਨਾ ਨਾਲ ਵਿਚਾਰ ਨਹੀਂ ਸਨ ਕਰਦੇ ਜਾਂ ਕਿਸੇ ਦੀ ਰਾਏ ਨਹੀਂ ਸਨ ਸੁਣ ਸਕਦੇ। ਇਸੇ ਕਾਰਨ ਉਨ੍ਹਾਂ ਭਗਤ ਸਿੰਘ ਦੀ ਸ਼ਹੀਦੀ ਬਾਰੇ ਆਪਣੇ ਹੀ ਮਨ ਨਾਲ ਅਜਿਹੀਆਂ ਟਿੱਪਣੀਆਂ ਲਿਖੀਆਂ, ਜਿਨ੍ਹਾਂ ਨੂੰ ਲੋਕ ਕਦੇ ਪ੍ਰਵਾਨ ਨਹੀਂ ਕਰ ਸਕਦੇ। ਪਰ ਉਹ ਹਰੇਕ ਵਿਅਕਤੀ ਸ਼ਹੀਦ ਹੁੰਦਾ ਹੈ, ਜਿਸ ਨੂੰ ਲੋਕ ਪ੍ਰਵਾਨ ਕਰ ਲੈਣ।

ਪੰਥਕ ਵਿਚਾਰ ਮੰਚ ਦੇ ਪ੍ਰਤੀਨਿਧ ਪ੍ਰਿ: ਭਰਪੂਰ ਸਿੰਘ ਦਾ ਵਿਚਾਰ ਹੈ ਕਿ ਭਗਤ ਸਿੰਘ ਦੀ ਸ਼ਹੀਦੀ ਆਮ ਲੋਕਾਂ 'ਚ ਇੰਨੀ ਸਥਾਪਿਤ ਹੋ ਚੁਕੀ ਹੈ ਕਿ ਉਸ ਨੂੰ ਮੰਨਣ ਤੋਂ ਇਨਕਾਰੀ ਨਹੀਂ ਕੀਤਾ ਜਾ ਸਕਦਾ। ਇਹ ਗੱਲ ਵੀ ਮੰਨਣੀ ਪਵੇਗੀ ਕਿ ਸ਼ਹੀਦ ਭਗਤ ਸਿੰਘ ਅੰਗਰੇਜ਼ ਖ਼ਿਲਾਫ਼ ਦੇਸ਼ ਦੀ ਆਜ਼ਾਦੀ ਲਈ ਲੜੇ। ਉਨ੍ਹਾਂ 'ਤੇ ਇਹ ਸੁਆਲ ਕਰਨਾ ਕਿ ਉਸ ਦਾ ਕੋਈ ਉਦੇਸ਼ ਜਾਂ ਕਾਜ਼ ਨਹੀਂ ਸੀ, ਗਲਤ ਹੈ। ਪ੍ਰਿ: ਭਰਪੂਰ ਸਿੰਘ ਨੇ ਕਿਹਾ ਕਿ ਅਜਿਹੇ ਬੇਲੋੜੇ ਵਿਵਾਦ ਖੜ੍ਹੇ ਕਰਨ ਦਾ ਕੋਈ ਲਾਭ ਨਹੀਂ ਸਗੋਂ ਇਸ ਨਾਲ ਦੇਸ਼ ਦੇ ਸਾਰੇ ਸ਼ਹੀਦਾਂ ਦੀਆਂ ਕੁਰਬਾਨੀਆਂ ਦੀ ਕਦਰ ਘਟਦੀ ਹੈ। ਕਪੂਰ ਸਿੰਘ ਬਾਰੇ ਪ੍ਰਿ: ਭਰਪੂਰ ਸਿੰਘ ਦਾ ਵਿਚਾਰ ਹੈ ਕਿ ਉਹ ਕੱਟੜ ਕਿਸਮ ਦੇ ਵਿਅਕਤੀ ਸਨ, ਜੋ ਸਿਖੀ ਨੂੰ ਹੀ ਪਹਿਲ ਦਿੰਦੇ ਸਨ। ਭਗਤ ਸਿੰਘ ਨੂੰ ਵੀ ਉਨ੍ਹਾਂ ਇਸ ਲਈ ਸਿੱਖ ਸ਼ਹੀਦ ਨਹੀਂ ਮੰਨਿਆ ਕਿ ਉਸ ਨੇ ਆਪਣੇ ਕੇਸ ਕਤਲ ਕਰਵਾਏ ਹੋਏ ਸਨ। ਪਰ ਕਪੂਰ ਸਿੰਘ ਦੇ ਮਨ 'ਚ ਵੈਸੇ ਭਗਤ ਸਿੰਘ ਬਾਰੇ ਕੋਈ ਕੁੜੱਤਣ ਨਹੀਂ ਸੀ। ਨਾਲੇ ਕਪੂਰ ਸਿੰਘ ਦੇ ਇਹ ਵਿਅਕਤੀਗਤ ਵਿਚਾਰ ਸਨ, ਜਿਨ੍ਹਾਂ ਨੂੰ ਜ਼ਰੂਰੀ ਨਹੀਂ ਕਿ ਹੋਰ ਲੋਕ ਵੀ ਪ੍ਰਵਾਨ ਕਰਨ। (ਦੇਸ਼ ਸੇਵਕ, ਸਤੰਬਰ ੩, ੨੦੦੦ 'ਚੋਂ ਧੰਨਵਾਦ ਸਹਿਤ)

~~~

## 'ਸਸਤੀ ਸ਼ੋਹਰਤ ਚਾਹੁਣ ਵਾਲੇ ਅਖੌਤੀ ਬੁੱਧੀਜੀਵੀ ਹੀ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰੀ'

ਫਿਰੋਜ਼ਪੁਰ, ੬ ਸਤੰਬਰ - (ਸਟਾਫ ਰਿਪੋਟਰ) - ਪੰਜਾਬ ਯੂਥ ਕਲੱਬਜ਼ ਆਰਗੇਨਾਈਜ਼ੇਸ਼ਨ (ਰਜਿ:) ਨੇ ਸ਼ਹੀਦ ਭਗਤ ਸਿੰਘ ਨੂੰ 'ਸ਼ਹੀਦ' ਨਾ ਮੰਨਣ ਵਾਲੇ ਬੁੱਧੀਜੀਵੀਆ ਦੀ ਸਖਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਅੱਜ ਇਥੇ ਜ਼ਿਲ੍ਹਾ ਫਿਰੋਜ਼ਪੁਰ ਦੀਆਂ ਯੂਥ ਕਲੱਬਾਂ ਦੀ ਇਕ ਜ਼ਰੂਰੀ ਮੀਟਿੰਗ ਕਲੱਬਜ਼ ਆਰਗੇਨਾਈਜ਼ੇਸ਼ਨ ਦੇ ਸੂਬਾਈ ਪ੍ਰੈਸ ਸਕੱਤਰ ਸ੍ਰੀ ਗੁਰਨਾਮ ਸਿੰਘ ਸਿੱਧੂ ਦੀ ਪ੍ਰਧਾਨਗੀ ਹੇਠ ਹੋਈ, ਜਿਸ 'ਚ ਜ਼ਿਲ੍ਹਾ ਪ੍ਰਧਾਨ ਸ੍ਰੀ ਅਮਰੀਕ ਸਿੰਘ ਮੁਦਕਾ, ਅੰਤਰਰਾਸ਼ਟਰੀ ਭੰਗੜਾ ਕਲਾਕਾਰ ਮੇਹਰਦੀਪ ਤੇ ਗੁਰਿੰਦਰ ਸਿੰਘ, ਉੱਘੇ ਸਮਾਜ ਸੇਵਕ ਲਖਬੀਰ ਔਲਖ, ਗੁਰਮੀਤ ਚਾਪਾ, ਕ੍ਰਿਪਾਲ ਬੋਦਲ ਆਦਿ ਨੇ ਭਾਗ ਲਿਆ। ਮੀਟਿੰਗ ਨੂੰ ਸੰਬੋਧਨ ਕਰਦਿਆਂ ਜ਼ਿਲ੍ਹਾ ਪ੍ਰਧਾਨ ਸ੍ਰੀ ਅਮਰੀਕ ਸਿੰਘ ਮੁਦਕਾ ਨੇ ਆਖਿਆ ਕਿ ਕੁਝ ਲੋਕ ਜੋ ਸਸਤੀ ਸ਼ੋਹਰਤ ਹਾਸਲ ਕਰਨਾ ਚਾਹੁੰਦੇ ਹਨ, ਉਹ ਸ਼ਹੀਦ ਸਰਦਾਰ ਭਗਤ ਸਿੰਘ ਨੂੰ 'ਸ਼ਹੀਦ' ਮੰਨਣ ਤੋਂ ਇਨਕਾਰ ਕਰ ਰਹੇ ਹਨ। ਉਨ੍ਹਾਂ ਨੇ ਕਿਹਾ ਕਿ ਨਿੱਜੀ ਸਵਾਰਥਾਂ ਦੀ ਪੂਰਤੀ ਲਈ ਕੌਮੀ ਸ਼ਹੀਦਾਂ ਪ੍ਰਤੀ ਗਲਤ ਟਿੱਪਣੀਆਂ ਕਰਨ ਵਾਲੇ ਲੋਕਾਂ ਵਿਰੁੱਧ ਸਖਤ ਕਾਰਵਾਈ ਕੀਤੀ ਜਾਵੇ। ਅੰਤਰਰਾਸ਼ਟਰੀ ਭੰਗੜਾ ਕਲਾਕਾਰ ਮੇਹਰਦੀਪ ਨੇ ਕਿਹਾ ਕਿ ਸ਼ਹੀਦ ਕੌਮ ਦਾ ਸਰਮਾਇਆ ਹੁੰਦੇ ਹਨ, ਸ਼ਹੀਦ ਭਗਤ ਸਿੰਘ ਨੇ ਦੇਸ਼ ਲਈ ਕੁਰਬਾਨੀ ਕੀਤੀ ਹੈ ਨਾ ਕਿ ਘਰ ਲਈ। ਉਨ੍ਹਾਂ ਕਿਹਾ ਕਿ ਪੰਜਾਬ ਯੂਥ ਕਲੱਬਜ਼ ਆਰਗੇਨਾਈਜ਼ੇਸ਼ਨ ਵਲੋਂ ਉਨਾਂ ਲੋਕਾਂ ਨੂੰ ਖੁੱਲਾ ਸੱਦਾ ਹੈ, ਜੋ 'ਸ਼ਹੀਦ' ਮੰਨਣ ਤੋਂ ਇਨਕਾਰ ਕਰ ਰਹੇ ਹਨ, ਜਦੋਂ ਚਾਹੁੰਣ ਇਕ ਮੇਜ਼ ਤੇ ਬੈਠ ਕੇ ਬਹਿਸ ਕਰ ਲੈਣ। ਅਖੀਰ 'ਚ ਸਾਰੇ ਮੈਂਬਰਾਂ ਨੇ 'ਸ਼ਹੀਦ ਸਰਦਾਰ ਭਗਤ ਸਿੰਘ ਅਮਰ ਰਹੇ' ਦੇ ਨਾਅਰੇ ਲਾਉਂਦਿਆਂ ਹੋਇਆਂ ਮੀਟਿੰਗ ਦੀ ਸਮਾਪਤੀ ਕੀਤੀ। (ਅਜੀਤ, ੭-੯-੨੦੦੦ ਚੋਂ ਧੰਨਵਾਦ ਸਹਿਤ)

~~~

## ਪ੍ਰੋ: ਸੈਣੀ ਵਲੋਂ ਕਪੂਰ ਸਿੰਘ ਆਈ. ਸੀ. ਐਸ. ਦੀ ਆਲੋਚਨਾ

ਰੋਪੜ, ੬ ਸਤੰਬਰ - (ਕੰਵਲ) - ਇਸ ਸ਼ਹਿਰ ਦੇ ਵਸਨੀਕ ਪ੍ਰੋਫੈਸਰ ਵੀ. ਪੀ. ਸੈਣੀ ਜਿਹੜੇ ਨੇਤਾ ਜੀ ਰਿਸਰਚ ਫਾਉਂਡੇਸ਼ਨ ਦੇ ਬਾਨੀ ਹਨ ਤੇ ਭਾਰਤੀ ਫਾਰਵਰਡ ਬਲਾਕ ਦੇ ਉੱਤਰੀ ਖੇਤਰ ਦੇ ਸੰਚਾਲਕ (ਕਨਵੀਨਰ) ਵੀ ਹਨ ਨੇ ਬੜੇ ਤੈਸ਼ ਵਿਚ ਆ ਕੇ ਸਿੱਖ ਕੌਮ ਦੇ ਮੰਨੇ-ਪ੍ਰਮੰਨੇ ਵਿਦਵਾਨ ਤੇ ਚਿੰਤਕ ਸਵਰਗੀ ਸ: ਕਪੂਰ ਸਿੰਘ ਆਈ. ਸੀ. ਐਸ. ਦੀ 'ਸਾਚੀ ਸਾਖੀ' ਨਾਮਕ ਬਹੁ-ਚਰਚਿਤ ਪੁਸਤਕ ਵਿਚ ਸ਼ਹੀਦ-ਏ-ਆਜ਼ਮ ਸ: ਭਗਤ ਸਿੰਘ ਅਤੇ ਲਾਲਾ ਲਾਜਪਤ ਰਾਏ ਦੀ ਸ਼ਹਾਦਤ ਸਬੰਧੀ ਪ੍ਰਗਟਾਏ ਵਿਚਾਰਾਂ ਨੂੰ ਅਪਮਾਨਜਨਕ, ਸ਼ਰਾਰਤਪੂਰਨ ਅਤੇ ਦੁਰਭਾਵਨਾ ਪੂਰਨ ਗਰਦਾਨਦਿਆਂ ਇਨ੍ਹਾਂ ਦੀ ਕਰੜੀ ਸ਼ਬਦਾਵਲੀ ਦੁਆਰਾ ਨਿਖੇਧੀ ਕੀਤੀ ਹੈ। ਇਸ ਦੇ ਨਾਲ ਹੀ ਉਕਤ ਨਵੇਂ ਰਾਜਨੀਤੀਕ ਨੇਤਾ ਨੇ ਸ: ਕਪੂਰ ਸਿੰਘ ਵਲੋਂ 'ਸਾਚੀ ਸਾਖੀ' ਵਿਚ ਦਰਸਾਏ ਗਏ ਸਬੰਧਿਤ ਵਿਚਾਰਾਂ ਦੀ ਪ੍ਰੋੜਤਾ ਕਰਨ ਵਾਲੇ ਸ: ਗੁਰਤੇਜ ਸਿੰਘ ਅਤੇ ਸ: ਗੁਰਦਰਸ਼ਨ ਸਿੰਘ ਢਿੱਲੋਂ ਦੀ ਵੀ ਕਠੋਰ ਸ਼ਬਦਾਂ ਦੁਆਰਾ ਨਿੰਦਾ ਕੀਤੀ ਹੈ। (ਅਜੀਤ, ੭-੯-੨੦੦੦ ਚੋਂ ਧੰਨਵਾਦ ਸਹਿਤ)

~~~
~~~

# ਅੱਜ ਵੀ ਸਹੀ, ਕਦੇ ਫੇਰ ਵੀ ਸਹੀ

ਸਿਰਦਾਰ ਕਪੂਰ ਸਿੰਘ ਇਕ ਮਹਾਨ ਦਾਰਸ਼ਨਿਕ, ਤੱਤਵੇਤਾ, ਦਰਜਨ ਕੁ ਬੋਲੀਆਂ ਦੇ ਗਿਆਤਾ, ਅਜੋਕੇ ਸਿਆਸੀ ਮਾਹੌਲ ਦੀਆਂ ਮੂਲ ਰੁਚੀਆਂ ਨੂੰ ਪਣਪਦਿਆਂ ਵੇਖਣ ਵਾਲੇ ਅਤੇ ਉਹਨਾਂ ਦੇ ਪ੍ਰਕੋਪ ਨੂੰ ਆਪਣੇ ਪਿੰਡੇ ਉਤੇ ਹੰਢਾਉਣ ਵਾਲੇ ਪਰਮ ਪਰਉਪਕਾਰੀ, ਜੀਵਨ ਦਾਨੀ ਗੁਰਮੁਖ; ਅੱਧੀ ਦਰਜਨ ਤੋਂ ਵੱਧ ਪਥ ਪ੍ਰਦਰਸ਼ਕ ਕਿਤਾਬਾਂ ਦੇ ਲੇਖਕ ਤੇ ਚਿੰਤਕ ਹੋ ਗੁਜ਼ਰੇ ਹਨ। ਉਨ੍ਹਾਂ ਦੀ 'ਸਾਚੀ ਸਾਖੀ' ਸੈਕੂਲਰ ਰਾਜ ਦੇ ਭੁਲਾਵੇਂ ਹਿੰਦੂ ਪਦ-ਪਾਦਸ਼ਾਹੀ ਸੰਸਥਾਪਨ ਦੀ ਨੀਤੀ ਦੀ ਗਵਾਹੀ ਅਤੇ ਏਸਦੇ ਵਿਕਾਸ ਦੀ ਡੂੰਘੀ ਘੋਖ ਦਾ ਨਤੀਜਾ ਹੈ। ਉਹਨਾਂ ਦਾ ਲਿਖਿਆ ਆਨੰਦਪੁਰ ਸਾਹਿਬ ਦਾ ਮਤਾ, ਸਿੱਖ ਰਾਜਨੀਤੀ ਦਾ ਧੁਰਾ ਅਤੇ ਓਪਰੋਕਤ ਰਾਜਨੀਤੀ ਦੇ ਮਾਰੂ ਬ੍ਰਹਮ ਅਸਤਰ ਦਾ ਤੋੜ ਹੈ, ਲਕਸ਼ਮਣ ਰੇਖਾ ਹੈ।

ਜਦੋਂ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਨੇ ਅਕਾਲ ਤਖਤ ਤੋਂ ਮੁਖ ਮੰਤਰੀ ਨੂੰ ਆਦੇਸ਼ ਦਿੱਤਾ ਕਿ ਸੰਵਿਧਾਨ ਸੋਧ ਕਮੇਟੀ ਸਾਹਮਣੇ ਸਿੱਖਾਂ ਦਾ ਪੱਖ ਰੱਖਿਆ ਜਾਵੇ, ਓਦੋਂ ਤੋਂ ਹੀ ਸਿਰਤੋੜ ਕੋਸ਼ਿਸ਼ਾਂ ਹੋ ਰਹੀਆਂ ਹਨ ਕਿ ਸਵਿਧਾਨ ਸਬੰਧੀ ਸਪਸ਼ਟ ਸਿੱਖ ਵਿਚਾਰਧਾਰਾ ਨੂੰ ਨਕਾਰਿਆ ਜਾਵੇ। ਇਹਨਾਂ ਕੋਸ਼ਿਸ਼ਾਂ ਦਾ ਇਕ ਪੱਖ ਇਹ ਹੈ ਕਿ ਸਿਰਦਾਰ ਦੀ ਨਿਰਮਲ ਛਬ ਅਤੇ ਉਸਦੇ ਦੋਨਾਂ ਉਪਰੋਕਤ ਦਸਤਾਵੇਜ਼ਾਂ ਨੂੰ ਸ਼ੱਕੀ ਬਣਾਇਆ ਜਾਵੇ। ਆਨੰਦਪੁਰ ਸਾਹਿਬ ਦੇ ਮਤੇ ਬਾਰੇ ਤਾਂ ਹੋਰ ਥਾਵੇਂ ਜਿਕਰ ਆ ਚੁੱਕਾ ਹੈ; ਅੱਜ ਕੇਵਲ 'ਸਾਚੀ ਸਾਖੀ' ਸਬੰਧੀ ਵਾਵੇਲੇ ਦਾ ਵਿਚਾਰ ਹੀ ਜਾਇਜ਼ ਹੈ।

ਸਾਚੀ ਸਾਖੀ ਦਾ ਬੀਜਰੂਪ ਲੇਖ 'ਕਮਿਊਨਲ ਅਵਾਰਡ' ਸਿਰਦਾਰ ਨੇ ੧੯੬੨ ਵਿੱਚ ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ ਲਈ ਬਹੁਤ ਸੰਕੋਚ ਕੇ ਲਿਖਿਆ ਸੀ। ਇਹ ਫੇਰ ਵੀ ਗ੍ਰੰਥ ਲਈ ਵੱਡ-ਅਕਾਰੀ ਜਾਪਿਆ ਅਤੇ ੧੯੭੨ ਵਿਚ ਮੁਢਲੀ ਸਾਚੀ ਸਾਖੀ ਕਿਤਾਬਚੇ ਰੂਪ ਵਿਚ ਛਪਿਆ। ਹਰ ਸਿਆਣੇ ਲੇਖਕ ਵਾਂਗ ਸਿਰਦਾਰ ਨੇ ਏਸ ਦੇ ਤਰਕ ਦੀ ਪਕਿਆਈ ਪ੍ਰੋਢਤਾ ਨੂੰ ਉਘਾੜਨਾ ਜਾਰੀ ਰੱਖਿਆ ਅਤੇ ਅੰਤਮ ਅਸਲ ਰੂਪ ਵਿਚ ਸਾਚੀ ਸਾਖੀ (ਵਿਸਤ੍ਰਿਤ) ੧੯੭੯ ਸਾਲ ਵਿਚ ਛਾਪੀ। ਇਹ ਕਿਤਾਬ ਏਨੀ ਮਕਬੂਲ ਹੋਈ ਕਿ ਚੋਰੀ ਨਾਲ ਛਾਪਣ ਦੀਆਂ ਕਈ ਵਾਰਦਾਤਾਂ ਦੇ ਬਾਵਜੂਦ ਏਸਦੀ ਮੰਗ ਵਧਦੀ ਗਈ। ਅੰਤ ਸ਼੍ਰੋਮਣੀ ਗੁਰਦੁਆਰਾ ਕਮੇਟੀ ਨੇ ਏਸਨੂੰ ਹਜਾਰਾਂ ਦੀ ਗਿਣਤੀ ਵਿੱਚ ੧੯੯੩ ਅਤੇ ੧੯੯੬ ਵਿਚ ਛਾਪਿਆ। ਤਕਰੀਬਨ ਹਰ ਪੜ੍ਹਿਆ ਲਿਖਿਆ ਆਦਮੀ ਏਸ ਨੂੰ ਪੜ੍ਹ ਕੇ ਏਸਦੇ ਮੂਲ ਤਰਕ ਦਾ ਕਾਇਲ ਹੋ ਚੁੱਕਿਆ ਹੈ।

ਏਸਦੇ ਪ੍ਰਭਾਵ ਨੂੰ ਰੋਕਣ ਦੇ ਮਨਸੂਬੇ ਪੁਰਾਣੇ ਹਨ। ਅਜੋਕੇ ਰੂਪ ਵਿੱਚ ਇਹ ਕੁਚੇਸ਼ਟਾ ਅਕਾਲ ਤਖਤ ਜੀ ਦੇ ਮੁਖ ਮੰਤਰੀ ਨੂੰ ਆਦੇਸ਼ (ਜੋ ਕਿ ਉਹ ਆਪਣੀ ਗੈਰ ਸਿੱਖ ਛਬੀ ਨੂੰ ਕਾਇਮ ਰੱਖਣ ਲਈ ਤਿੰਨ ਕਾਲ ਨਹੀਂ ਮੰਨ ਸਕਦੇ) ਦੇਣ ਬਾਅਦ ਹੀ ਵੰਨ-ਸੁਵੰਨੇ ਬੁਰਕੇ ਪਾ ਕੇ ਪੰਜਾਬ ਦੇ ਸਿਆਸੀ ਪਿੜ ਵਿਚ ਉਤਾਰੀ ਗਈ ਹੈ। ਇਕ ਅਖਬਾਰ ਦੇ ਇਕ ਲੇਖਕ ਵਲੋਂ ਮੁਹਿੰਮ ਰੂਪ ਵਿਚ ਇਹ ਪਿਛਲੇ ਕੁਝ ਕੁ ਹਫਤਿਆਂ ਵਿਚ ਹੀ ਇਹ ਇਤਰਾਜ ਪ੍ਰਗਟ ਹੋਏ ਹਨ। ਅਠੱਤੀ ਸਾਲ ਅਕੱਟ ਰਹੇ ਤਰਕ ਵਿਰੁੱਧ ਖਾਂਦੇ ਦੀ ਦਾੜ੍ਹੀ ਹਿਲਣ ਵਾਲੇ ਬਹਾਨੇ ਘੜੇ ਗਏ ਹਨ। ਏਸ ਕੜੀ ਵਿਚ ਸਭ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ ਜੀ ਦੀ ਦੂਹਤਰੀ ਦਾ ਸਿਰਦਾਰ ਪ੍ਰਤੀ ਅਤਿਅੰਤ ਨਿਰਾਦਰੀ ਭਰੀ ਸ਼ਬਦਾਬਲੀ ਵਿਚ ਛਪਿਆ ਬਚਕਾਨਾ ਬਿਆਨ ਸੀ। ਕਿਹਾ ਗਿਆ ਕਿ ਜਾਂ 'ਸਾਚੀ ਸਾਖੀ' ਜਥੇਦਾਰ ਟੌਹੜਾ ਨੇ ਆਖੇਪ ਕਰ ਕੇ ਛਾਪੀ ਹੈ ਜਾਂ ਫੇਰ ਸਿਰਦਾਰ ਬਿਮਾਰੀ ਕਾਰਨ ਊਲ ਜਲੂਲ ਲਿਖ ਗਏ ਹਨ (ਅਸਲ ਸ਼ਬਦ ਹੋਰ ਵੀ ਕਰੜੇ ਹਨ)। ਸਿਰਦਾਰ ਦੇ ਅਸਲ ਰੁਤਬੇ ਤੋਂ ਵਾਕਫ ਅਤੇ ਉਸ ਦੀ ਅਮਿੱਟ ਦੇਣ ਦਾ ਸ਼ੁਕਰਗੁਜਾਰ ਕੁਈ ਵੀ ਆਦਮੀ ਇਹ ਲਫਜ਼ ਬ੍ਰਦਾਸ਼ਤ ਨਹੀਂ ਸੀ ਕਰ ਸਕਦਾ। "ਕੂੰਜੜੀਆਂ ਕੁਰਲਾਈਆਂ ਉਹਲੇ ਬੈਸ ਕਰੀਰ, ਆਰ ਹਾਲੀ ਜਿਉਂ ਸੱਲੀਆਂ ਸੱਜਣ ਮੰਝ ਸਰੀਰ।"

ਜੁਆਬ ਵਿਚ ਲੋਹੜੇ ਦਾ ਸੰਕੋਚ ਵਰਤਦਿਆਂ ਦੱਸਿਆ ਗਿਆ ਕਿ ੧੯੭੯ ਦੀ ਮੂਲ ਪੁਸਤਕ ਅਤੇ ਉਸ ਦੀ

ਤਿਆਰੀ ਲਈ ਛਪੇ ੧੯੭੨ ਵਾਲੇ ਕਿਤਾਬਚੇ ਦਾ ਮੂਲ ਤਰਕ ਇਕੋ ਹੈ। ਇਹ ਵੀ ਕਿਹਾ ਗਿਆ ਕਿ ਸ਼੍ਰੋਮਣੀ ਕਮੇਟੀ ਵਾਲੇ ਦੋਨਾਂ ਰੂਪਾਂ ਦਾ ਹਰ ਸ਼ਬਦ ਸਿਰਦਾਰ ਵਲੋਂ ਖੁਦ ਛਾਪੇ ਸੰਸਕਰਣ ਨਾਲ ਮਿਲਾ ਕੇ ਘੋਖਿਆ ਗਿਆ ਹੈ ਅਤੇ ਕਿਤੇ ਕੁਈ ਫਰਕ ਨਹੀਂ ਨਜ਼ਰ ਆਇਆ। ਮਾਸਟਰ ਜੀ ਦੀ ਸਿਆਸੀ ਅਗਵਾਈ ਉਤੇ ਸਿਰਦਾਰ ਨੂੰ ਗਿਲਾ ਸੀ ਕਿ ਅਥਾਹ ਸਮਰਥਨ ਹੁੰਦਿਆਂ, ਹਾਲਤ ਸਾਜ਼ਗਰ ਹੁੰਦਿਆਂ, ਉਹਨਾਂ ਦੀ ਸਿਆਸੀ ਨਾਦਾਨੀ ਕਾਰਨ ੧੯੪੭ ਵਿਚ ਸਿੱਖਾਂ ਦਾ ਕਾਰਵਾਂ ਲੁੱਟ ਗਿਆ। ਇਹ ਗਿਲਾ ਸਾਰੇ ਸਿੱਖਾਂ ਦਾ ਸਾਂਝਾ ਹੈ। ਗਿਲਾ ਕਰਨ ਵਾਲਿਆਂ ਵਿਚ ਬੁਹਤੇ ਉਹ ਹਨ ਜੋ ਮਾਸਟਰ ਜੀ ਦੇ ਕਦਰਦਾਨ ਹਨ। ਸਪਸ਼ਟੀਕਰਨ ਉਪਰੰਤ ਵਿਵਾਦ ਖਤਮ ਹੋਣਾਂ ਚਾਹੀਦਾ ਸੀ।

ਪਰ ਲੂਤੀਆਂ ਲਾਉਣ ਵਾਲਿਆਂ ਨਵਾਂ ਪੈਤੜਾ ਅਖਤਿਆਰ ਕਰ ਲਿਆ। ਛਾਪਿਆ ਗਿਆ ਕਿ ਸਿਰਦਾਰ ਨੇ ਮਾਸਟਰ ਤਾਰਾ ਸਿੰਘ ਅਤੇ ਸੁਜਾਨ ਸਿੰਘ ਉਤੇ ਬੇਈਮਾਨੀ ਦੀਆਂ ਊਜਾਂ ਲਾਈਆਂ ਹਨ। ਇਹ ਦੋਨਾਂ ਮਾਸਟਰਾਂ ਦੇ ਰਿਸ਼ਤੇਦਾਰਾਂ ਕੋਲੋਂ ਲਏ ਬਿਆਨਾਂ ਦੇ ਆਧਾਰ ਉੱਤੇ ਲਿਖਿਆ ਗਿਆ। ਛਾਪਣ ਵਿਧੀ ਅਤੇ ਵਰਤੇ ਸ਼ਬਦਾਂ ਤੋਂ ਸਪਸ਼ਟ ਹੈ ਕਿ ਇਹ ਬਿਆਨ ਉਹਨਾਂ ਕੋਲੋਂ ਘਰ (ਅੰਮ੍ਰਿਤਸਰ ਅਤੇ ਸਰਹਾਲੀ) ਜਾ ਕੇ ਹਾਸਲ ਕੀਤੇ ਗਏ। ਫੇਰ ਜਲੰਧਰ ਜਾ ਕੇ ਬੀਬੀ ਗੁਰਸ਼ਰਨ ਕੌਰ ਤੋਂ ਇਕ ਗੋਲ-ਮੋਲ ਬਿਆਨ ਹਾਸਲ ਕੀਤਾ ਜਿਸ ਦਾ ਪ੍ਰਭਾਵ ਸੀ ਕਿ ਸ਼ਾਇਦ ੧੯੭੯ ਦਾ ਸੰਸਕਰਣ ਵੀ ਆਖੇਪ ਹੋਵੇ! ਪਟਿਆਲੇ ਜਾ ਕੇ ਸਾਦਾ ਸੁਭਾ ਪਿਆਰਾ ਸਿੰਘ ਪਦਮ ਕੋਲੋਂ ਅਖਵਾਇਆ ਗਿਆ ਕਿ ਸਿਰਦਾਰ ਅਖੱੜ ਸੁਭਾ ਦਾ ਅਤੇ ਅਤਿਕਥਨੀ ਦਾ ਆਦੀ ਸੀ। ਸੂਤਰਧਾਰ ਨੇ ਆਪਣਾ ਯੋਗਦਾਨ ਪਾਇਆ ਕਿ ਸਿਰਦਾਰ ਲਾਲਾ ਲਾਜਪਤ ਰਾਏ ਅਤੇ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰੀ ਸਨ।

ਏਸ ਸਭ ਕਾਸੇ ਉਤੇ ਮੋਹਰ ਲਗਵਾਈ ਗਈ ਮੁਖ ਮੰਤਰੀ ਦੀ। ਇਹਨਾਂ ਦੇ ਬਿਆਨ ਦਾ ਸਾਰ ਸੀ ਕਿ ਜਥੇ ਦਾਰ ਟੌਹੜੇ ਨੇ ਸਾਚੀ ਸਾਖੀ ਛਾਪ ਕੇ ਸਖਤ ਗਲਤੀ ਕੀਤੀ ਹੈ। ਏਸਨੂੰ ਸਾਰੇ ਲੇਖ ਦੀ ਆਧਾਰ ਸ਼ਿਲਾ ਬਣਾ ਕੇ ਲੋਕਾਂ ਨੂੰ ਘੱਟੋ ਘੱਟ ਮੁਖ ਮੰਤਰੀ ਦੇ ਸਮਰਥਕਾਂ ਨੂੰ ਸਿਰਦਾਰ, ਸਾਚੀ ਸਾਖੀ ਅਤੇ ਜਥੇਦਾਰ ਟੌਹੜੇ ਵਿਰੁੱਧ ਬਿਆਨ ਦੇਣ ਲਈ ਉਕਸਾਇਆ ਗਿਆ। ਮੁਖ ਮੰਤਰੀ ਆਮ ਵਾਰਤਾਲਾਪ ਵਿੱਚ ਤਾਂ ਕਹਿੰਦੇ ਹੀ ਹਨ ਪ੍ਰੰਤੂ ਕਿਤਾਬ ਰਲੀਜ਼ ਦੇ ਦੋ ਸਮਾਗਮਾਂ ਵਿਚ ਕਹਿ ਚੁੱਕੇ ਹਨ ਕਿ ਉਹ ਕਦੇ ਕਿਤਾਬ ਨਹੀਂ ਪੜ੍ਹਦੇ ਅਤੇ ਨਾਂ ਹੀ ਅੱਗੋ ਇਸ ਕੰਮ ਲਈ ਕਦੇ ਵਿਹਲੇ ਹੋਣਗੇ।

ਧਿਆਨ ਨਾਲ ਵੇਖਿਆ ਜਾਵੇ ਤਾਂ ਇਹਨਾਂ ਛੇ ਬਿਆਨ ਦੇਣ ਵਾਲਿਆਂ ਵਿੱਚੋਂ ਇਕ ਵੀ ਇਹ ਬਿਆਨ ਦੇਣ ਦਾ ਅਧਿਕਾਰੀ ਨਹੀਂ ਸੀ। ਕੁਈ ਇਤਿਹਾਸਕਾਰ ਤੱਥਾਂ ਨੂੰ ਵਿਚਾਰ ਕੇ ਕੁਈ ਵਾਜਬ ਨਿਰਣਾ ਦੇਣ ਤਾਂ ਸੁਣਨ ਯੋਗ ਹੈ ਪ੍ਰੰਤੂ ਏਥੇ ਤਾਂ ਨਫਰਤ ਦੇ ਵਣਜਾਰੇ ਹਰ ਵਿਹੜੇ ਫੇਰੀ ਪਾ ਕੇ ਖੈਰ ਦੀ ਝੋਲੀ ਭਰੀ ਫਿਰਦੇ ਸਨ। ਡੌਕਟਰ ਅੰਬੇਦਕਰ ਦੇ ਕਦਰਦਾਨਾਂ ਨੂੰ ਭੜਕਾਉਣ ਲਈ ਇਹ ਵੀ ਛਾਪ ਦਿੱਤਾ ਗਿਆ ਕਿ ਸਰਦਾਰ ਨੇ ਉਹਨਾਂ ਪ੍ਰਤੀ ਇਤਰਾਜ ਯੋਗ ਸ਼ਬਦ ਕਹੇ ਹਨ । ਸਾਚੀ ਸਾਖੀ ਵਿਚ ਸਿਰਦਾਰ ਵਲੋਂ ਅਜੇਹਾ ਕੁਝ ਵੀ ਲਿਖਿਆ ਹੋਇਆ ਨਹੀਂ। ਨਾਂ ਹੀ ਉਹਨਾਂ ਦੋਨਾਂ ਸਤਿਕਾਰਯੋਗ ਮਾਸਟਰਾਂ ਉੱਤੇ ਗਬਨ ਦਾ ਕੋਈ ਦੋਸ਼ ਲਾਇਆ ਹੈ। ਨ ਕਿਸੇ ਨੇ ਪਿਛਲੇ ਚਾਲੀ ਸਾਲਾਂ ਵਿਚ ਅਜੇਹੇ ਇਤਰਾਜ ਕੀਤੇ ਹਨ।

ਇਹਨਾਂ ਤੱਥਾਂ ਨੂੰ ਉਜਾਗਰ ਕਰਨ ਲਈ ਇੰਸਟੀਚਿਊਟ ਔਫ਼ ਸਿਖ ਸਟੱਡੀਜ਼ ਨੇ ਪ੍ਰੈਸ ਕਾਨਫਰੰਸ ਕੀਤੀ ਅਤੇ ਦੱਸਿਆ ਕਿ ਸਾਚੀ ਸਾਖੀ ਦਾ ਸਿਰਦਾਰ ਦੇ ਹੱਥ ਦਾ ਲਿਖਿਆ ਮੂਲ ਖਰੜਾ ਵੀ ਇਕ ਮੈਂਬਰ ਕੋਲ ਹੈ। ਇਹ ਨੁਕਤਾ ਵੀ ਸਪਸ਼ਟ ਕੀਤਾ ਗਿਆ ਕਿ ਕਿਉਂ ਸਿਰਦਾਰ ਲਾਲਾ ਲਾਜਪਤ ਰਾਏ ਅਤੇ ਭਗਤ ਸਿੰਘ ਨੂੰ ਸ਼ਹੀਦ ਨਹੀਂ ਮੰਨਦੇ। ਕਾਨਫਰੰਸ ਦੀ ਕਾਰਵਾਈ ਇਕ "ਪੰਜਾਬੀਅਤ ਦੇ ਮੁਦਈ" ਅਤੇ ਅੰਗ੍ਰੇਜ਼ੀ ਦੇ ਇਕ ਅਖਬਾਰ ਵਲੋਂ ਇਉਂ ਵਿੰਗ ਵਲ ਪਾ ਕੇ ਛਾਪੀ ਗਈ ਕਿ ਜਿਵੇਂ ਕਾਨਫਰੰਸ ਕੇਵਲ ਡੌ: ਗੁਰਦਰਸ਼ਨ ਸਿੰਘ ਅਤੇ ਗੁਰਤੇਜ ਸਿੰਘ ਵਲੋਂ ਹੀ ਹੋਈ ਸੀ ਅਤੇ ਕੀਤੀ ਗਈ ਕੇਵਲ ਇਹ ਦਸਣ ਲਈ ਹੋਵੇ ਕਿ ਉਹ ਦੋਨੋ ਭਗਤ ਸਿੰਘ ਨੂੰ ਸ਼ਹੀਦ ਨਹੀਂ ਮੰਨਦੇ। ਏਸਦੇ ਵਿਰੋਧ ਵਿਚ ਰੋਜ ਬਿਆਨ ਛਪਵਾਏ ਤੇ ਛਾਪੇ ਜਾ ਰਹੇ ਹਨ।

ਹੁਣ ਤਾਂ ਅਖਬਾਰਾਂ ਵਿਚ ਮਜਮੇ ਲਾ ਕੇ ਅਤੇ ਮੁਢਲੇ ਰੂਪ ਵਿਚ ਸਿੱਖੀ ਨੂੰ ਭੰਡ ਕੇ ਆਪਣਾ ਤੋਰੀ ਫੁਲਕਾ ਤੋਰਨ ਵਾਲੇ ਵੀ ਸ਼ਾਮਲ ਹੋ ਗਏ ਹਨ। 'ਜਗਤ ਤਮਾਸ਼ੇ' ਦਾ ਤਮਾਸ਼ਬੀਨ ਪੁਛਦਾ ਹੈ ਕਿ ਕੀ ਮਜਾਲ ਗੁਰਤੇਜ ਸਿੰਘ

ਵੀ ਜੋ ਭਗਤ ਸਿੰਘ ਨੂੰ ਸ਼ਹੀਦ ਨਹੀਂ ਮੰਨਦਾ ? ਏਸ ਦਾ ਜੁਆਬ ਏਹੋ ਹੈ ਕਿ ਮਸਲਾ ਸਿਰਦਾਰ ਦੇ ਵਿਚਾਰ ਨੂੰ ਸਪਸ਼ਟ ਕਰਨ ਦਾ ਸੀ ਅਤੇ ਏਵੇਂ ਵਿਚਾਰਿਆ ਗਿਆ ਸੀ। ਪੰਜ ਦਹਾਕੇ ਪੁਰਾਣੇ ਪ੍ਰਾਪੇਗੰਡੇ ਨੂੰ ਇਤਿਹਾਸ ਸਮਝਦਾ ਹੋਇਆ ਉਹ ਬਾਂਹ ਉਲਾਰ ਕੇ ਜਮੂਰੇ ਦੀ ਦਿਬ ਦ੍ਰਿਸ਼ਟੀ ਵਰਤਦਾ ਹੋਇਆ ਕਹਿੰਦਾ ਹੈ ਕਿ ਭਗਤ ਸਿੰਘ ਨੇ ਹਿੰਦੋਸਤਾਨ ਨੂੰ ਆਜਾਦੀ ਲੈ ਕੇ ਦਿੱਤੀ ਸੀ। ੧੯੪੭ ਤੋਂ ਮਗਰੋਂ ਛਪੀਆਂ ਕਈ ਦਰਜਨ ਪੁਸਤਕਾਂ ਤੱਥ ਤੋਂ ਝੂਠ ਦੀ ਗਰਦ ਲਾਹੁੰਦੀਆਂ ਪੁਛਦੀਆਂ ਹਨ ਕਿ ਬਰਮਾ, ਸ੍ਰੀ ਲੰਕਾ, ਅਤੇ ਦਰਜਨਾਂ ਅਫਰੀਕੀ ਮੁਲਕਾਂ ਨੂੰ ਕਿਹੜੇ ਗਾਂਧੀ ਦੇ ਚਰਖੇ ਜਾਂ ਭਗਤ ਸਿੰਘ ਨੇ ਆਜਾਦੀ ਲੈ ਕੇ ਦਿੱਤੀ ਸੀ ? ਅੰਗ੍ਰੇਜ਼ਾਂ ਨੇ ਨਾ ਤੁਹਾਨੂੰ ਪੁਛ ਕੇ ਗੁਲਾਮ ਕੀਤਾ ਸੀ ਨਾਂ ਚਰਖੇ ਦੀ ਘੂਕਰ ਜਾਂ ਕਿਸੇ ਪਟਾਕੇ ਦੀ ਆਵਾਜ ਤੋਂ ਡਰ ਕੇ ਆਜਾਦ ਕੀਤਾ ਸੀ। 'ਸਾਚੀ ਸਾਖੀ' ਨੂੰ ਛੱਡ ਕੇ ਏਸ ਸਬੰਧੀ ਸਾਰੀਆਂ ਕਿਤਾਬਾਂ ਅੰਗ੍ਰੇਜ਼ੀ ਵਿਚ ਹਨ। ਸਾਚੀ ਸਾਖੀ ਨਾ ਜਮੂਰਾ ਪੜ੍ਹੇ ਨ ਉਸਤਾਦ ਅਤੇ ਅੰਗ੍ਰੇਜ਼ੀ ਤੋਂ ਦੋਵੇਂ ਕੋਰੇ। 'ਅੰਧਾ ਅੰਧੀ ਖੂਹੇ ਠੇਲ੍ਹੇ'।

ਜੇ ਸਿੱਖ ਸਿਧਾਂਤ ਨਿਰੂਪਣ ਲਈ ਯੂਨੀਵਰਸਿਟੀ ਦੇ ਗੁਰੂ ਨਾਨਕ ਅਧਿਆਨ ਵਿਭਾਗ ਦਾ ਪ੍ਰੋਫੈਸਰ ਜੁਗੋ ਜੁਗ ਅਟੱਲ ਗੁਰੂ ਪਾਤਸ਼ਾਹ ਉਤੇ ਹਮਲਾ ਕਰੇ ਤਾਂ ਜਗਤ ਤਮਾਸ਼ਬੀਨ ਨਾਲ ਤਣ ਕੇ ਖੜ੍ਹਦਾ ਹੈ ਕਿ ਏਸ ਦੀ ਬੋਲਣ ਦੀ ਆਜ਼ਾਦੀ ਦੀ ਰੱਖਿਆ 'ਹਮ ਹਿੱਕ ਠੋਕ ਕੇ ਕਰੇਂਗੇ'। ਕੀ ਗੁਰਦਰਸ਼ਨ ਸਿੰਘ ਅਤੇ ਗੁਰਤੇਜ ਸਿੰਘ ਨੂੰ ਅਜੇਹਾ ਕੁਈ ਹੱਕ ਨਹੀਂ ਕਿ ਉਹ ਭਗਤ ਸਿੰਘ ਪ੍ਰਤੀ ਸਿਰਦਾਰ ਦੇ ਵਿਚਾਰ ਸਪਸ਼ਟ ਕਰ ਸਕਣ ? ਕਿਹੜੇ ਸਵਿਧਾਨ ਦੀ ਕਿਹੜੀ ਮਦ ਹੈ ਕਿ ਫਲਾਨੇ ਫਲਾਨੇ ਨੂੰ ਮਹਾਤਮਾਂ, ਆਜਾਦੀ ਦਾਤਾ ਜਾਂ ਸ਼ਹੀਦ ਮੰਨਿਆ ਜਾਵੇ ? ਕਿੱਥੇ ਲਿਖਿਆ ਹੈ ਕਿ ਮਜਮੇ ਲਾਉਣ ਵਾਲੇ ਜਗਤ ਤਮਾਸ਼ਬੀਨਾਂ ਨੂੰ ਸੁੱਚੇ ਸੱਚੇ ਦਾਰਸ਼ਨਿਕ ਮੰਨ ਕੇ ਕਿੰਤੂ ਪ੍ਰਤੂੰ ਕਰਨ ਦੇ ਅਸੀਮ ਹੱਕ ਦਿੱਤੇ ਜਾਣ ?

ਏ ਜੀ ਨੂਰਾਨੀ ਨੇਂ "ਟ੍ਰਾਇਲ ਔਵ ਭਗਤ ਸਿੰਘ" ਨਾਮੀ ਅੰਗ੍ਰੇਜ਼ੀ ਦੀ ਪੁਸਤਕ ਵਿਚ ਦਸਤਾਵੇਜ਼ਾਂ ਉਤੇ ਆਧਾਰਿਤ ਇਹ ਤੱਥ ਪ੍ਰਗਟ ਕੀਤੇ ਹਨ ਕਿ ਗਾਂਧੀ ਨੇ ਭਗਤ ਸਿੰਘ ਦੇ ਫਾਂਸੀ ਦੇ ਤਖਤੇ ਤੱਕ ਦੇ ਸਫਰ ਵਿਚ ਭਰਪੂਰ ਹਿੱਸਾ ਪਾਇਆ ਸੀ। ਹੁਣ ਗਾਂਧੀ ਨੂੰ ਮਹਾਤਮਾਂ ਮੰਨਣ ਵਾਲੇ ਵੀ ਭਗਤ ਸਿੰਘ ਨੂੰ ਸ਼ਹੀਦ ਆਖਣ ਦੇ ਅਧਿਕਾਰੀ ਹਨ ? ਭਗਤ ਸਿੰਘ ਨੂੰ ਸ਼ਹੀਦ ਮੰਨਣ ਵਾਲੇ ਗਾਂਧੀ ਨੂੰ ਕੀ ਆਖਣਗੇ ? ਸਹੇ ਨਾਲ ਭੱਜਣਾ ਅਤੇ ਕੁੱਤੇ ਨਾਲ ਸ਼ਿਕਾਰ ਖੇਡਣਾਂ ਤਾਂ ਕਿਸੇ ਵਿਰਲੇ ਵਿਰਲੇ ਜਗਤ ਤਮਾਸ਼ਬੀਨ ਨੂੰ ਹੀ ਆਉਣਾ ਹੈ।

ਏਸ ਤੋਂ ਵੀ ਹਾਸੋ ਹੀਣੇ ਹਨ ਇਹ ਸ਼ਬਦ ਕਿ ਗੁਰਤੇਜ ਸਿੰਘ ਆ ਕੇ ਮੈਨੂੰ ਆਪਣੇ ਪ੍ਰੋਫੈਸਰ 'ਇਨ' ਸਿੱਖਇਜ਼ਮ ਹੋਣ ਦੀ 'ਡਿਗਰੀ' ਵਿਖਾਵੇ ? ਜਿਸਨੂੰ 'ਇਨ' ਅਤੇ 'ਔਵ', 'ਡਿਗਰੀ' ਅਤੇ 'ਉਪਾਧੀ' ਦਾ ਫਰਕ ਤੱਕ ਵੀ ਪਤਾ ਨਹੀਂ ਗੁਰਤੇਜ ਸਿੰਘ ਉਸ ਭੈਂਸ ਅੱਗੇ ਬੀਨ ਕਿਉਂ ਵਜਾਵੇ ? 'ਜਗਤ ਤਮਾਸ਼ਾ' ਵੇਖਦੇ, ਪਰ 'ਸਮਝ ਝਰੋਖੇ ਬੈਠੇ' ਲੋਕ ਆਪਣਾ ਸਮਾਂ ਸਥਾਨ ਆਪ ਨ ਚੁਣਨਗੇ ? ਅਜੇ ਨਫਰਤ, ਈਰਖਾ ਹੋਰ ਫੈਲਣੀ ਬਾਕੀ ਹੈ, ਖਵਾਜੇ ਦੀ ਗਵਾਹੀ ਵਿਚ ਕਈ ਡੱਡੂ ਭੁਗਤਣ ਲਈ ਪੱਬਾਂ ਭਾਰ ਹੋ ਕੇ ਬੈਠੇ ਹਨ। ਜਦੋਂ ਸਭ ਨੇ ਜਹਿਰ ਉਗਲ ਲਈ, ਮੈਦਾਨ ਸੱਜ ਗਿਆ, ਰੈਫਰੀ ਤਹਿ ਹੋ ਗਏ ਗੋਲ ਦਾਇਰੇ ਵਲੇ ਗਏ ਤਾਂ ਡਿਸਕਸ ਦੇ ਸੁਟਾਵੇ ਉਤਰਨਗੇ। ਕਿਸੇ ਔਥਰੇ ਅੰਦਾਜ ਵਿਚ ਰਿੰਗ ਦੇ ਢਾਈ ਗੇੜੇ ਲਗਾ ਕੇ ਤਮਾਸ਼ਬੀਨਾਂ ਦੀ ਚੱਪਣੀ ਕਾਲਜਾ ਠਾਰਨ ਦੇ ਨਖਰੇ ਨਾਲ ਵਗਾਹ ਕੇ ਉਹਨਾਂ ਦੇ ਨੱਕ ਉਤੇ ਮਾਰਨਗੇ। ਸਿੱਖੀ ਵਿਰੋਧੀ ਪ੍ਰਚਾਰ ਦੇ ਮੋਢੀ ਤਮਾਸ਼ਬੀਨਾ ਦੀਆਂ ਢਾਊ ਰੁਚੀਆਂ ਦਾ ਹੱਥ ਠੋਕਾ ਬਣਨਾ ਤਾਂ ਮਾਨਵ ਧਰਮ ਨਹੀਂ ਨ ਅਖਵਾ ਸਕਦਾ ? "ਧੀਰੇ ਧੀਰੇ ਰੇ ਮਨਾ ਧੀਰੇ ਸਭ ਕੁਝ ਹੋਇ। ਮਾਲੀ ਸੀਚੇ ਸਉ ਘੜਾ ਰਿਤੁ ਆਇ ਫਲ ਹੋਇ।"

ਸਭ ਸਬੰਧਤ ਜਾਣ ਲੈਣ ਕਿ ਕਹਾਣੀ 'ਅਜ਼ਾਦੀ ਦੀ ਲੜਾਈ' ਦੇ ਅਸਲ ਸੁਭਾ ਤੋਂ ਸ਼ੁਰੂ ਹੁੰਦੀ ਹੈ। ਕੌਂਗਰਸ ਦੇ ਹਿੰਦੂ ਸਮਰਾਜ ਸਥਾਪਤ ਕਰਨ ਦੇ ਉਦਾਲੇ ਘੁੰਮਦੀ ਹੈ। ਜ਼ਿਕਰ ਚਲੇਗਾ ਅੰਗ੍ਰੇਜ਼ਾ ਦੀਆਂ ਕੰਬਲ ਤੋਂ ਛੁੱਟਣ ਦੀਆਂ ਕੋਸ਼ਿਸ਼ਾਂ ਦਾ, ਕਾਲਿਆਂ ਦਾ ਅਜੇ ਸਮਰਾਜ ਸਥਾਪਿਤ ਕਰਨ ਦੇ ਕਾਬਲ ਨ ਹੋਣ ਦਾ ਅਤੇ ਭਲੇ ਦਿਨਾਂ ਦੀ ਉਡੀਕ ਵਿਚ ਆਜ਼ਾਦੀ ਦੇਣ ਆਈ ਸਾਈਮਨ ਕਮਿਸ਼ਨ ਤੋਂ ਖਹਿੜਾਂ ਛਡਾਉਣ ਦਾ। ਦਸਤਾਵੇਜ਼ਾਂ ਉਤੇ ਅਧਾਰਤ ਅਨੇਕਾਂ ਪੁਸਤਕਾਂ ਦੇ ਨਿਚੋੜ ਅਤੇ ਪਿਛਲੇ ਪੰਜਾਹ ਸਾਲਾਂ ਦਾ 'ਅਜ਼ਾਦੀ ਦਾ ਨਿੱਘ' ਜੋ ਲੋਕਾਂ ਮਾਣਿਆ ਹੈ ਸਭ ਤਰਕ ਸੰਗਤ ਹੋਣਗੇ। ਫੇਰ ਗੱਲ ਪਹੁੰਚੇਗੀ ਨਕਲੀ ਅਤੇ ਅਸਲੀ ਸ਼ਹੀਦੀਆਂ ਤੱਕ। ਇਕ ਪਾਸਿਓ ਅਗਿਆਨ

ਅਧਾਰਤ ਗੁਸੇ ਦੇ ਲਾਵੇ ਫਟਣਗੇ ਦੂਜੇ ਪੱਖੋਂ ਤਥਾਂ ਉਤੇ ਬਹਿਸ ਹੋਵੇਗੀ। ਤਮਾਸ਼ਬੀਨ ਵਿਚਾਰ ਲੈਣ ਕਿ ਕੀ ਉਹ ਬਹਿਸ ਲਈ ਤਿਆਰ ਹਨ, ਸਮਰੱਥ ਹਨ ਅਤੇ ਕੀ ਉਹਨਾਂ ਦੇ ਮਾਲਕ ਅਜੇਹਾ ਛੇੜਾ ਛੇੜਨ ਦੀ ਇਜਾਜ਼ਤ ਉਹਨਾਂ ਨੂੰ ਦੇਣਗੇ ? ਸਾਰਾ ਜ਼ੋਰ ਲਾ ਕੇ ਚਲਾਉ ਗੁਸੇ ਦੇ ਬਾਣ ਇੰਸਟੀਚਿਊਟ ਵਾਲੇ ਨੰਗੇ ਧੜ, ਨਿਰੋਲ ਸੱਚ ਨੂੰ ਕਵਚ ਬਣਾ ਕੇ ਉਤਰ ਦੇਣ ਲਈ ਵਚਨਬੱਧ ਹਨ।

ਆਪਣੇ ਕਾਲਮ ਨੂੰ ਸਿੱਖ ਵਿਰੋਧੀ, ਢਾਊ ਅਤੇ ਗਲੀਆਂ ਸੜੀਆਂ ਖਾਹਸ਼ਾ ਦੇ ਪ੍ਰਚਾਰ ਲਈ ਵਰਤਦੇ ਤਮਾਸ਼ਬੀਨ ਸਮਝ ਲੈਣ ਕਿ ਸਿੱਖੀ ਦੀਆਂ ਜੜ੍ਹਾਂ ਪਾਤਾਲ ਤੱਕ ਡੂੰਘੇ ਸੱਚ ਉਤੇ ਅਧਾਰਤ ਹਨ। ਸਿੱਖੀ ਅਤੇ ਸਿੱਖੀ ਦੇ ਮੁਦਈ ਉਸਦਾ ਉਗਲਿਆ ਹਲਾਹਲ ਸਮਾ ਸਕਣ ਦੇ ਸਮਰਥ ਹਨ। ਸਿੱਖੀ ਦਾ ਕਾਰਵਾਂ ਏਵੇਂ ਚਲਦਾ ਰਹੇਗਾ। ਉਰਫੀ ਨੇ ਜੋ ਅਜੇਹੇ ਤਮਾਸ਼ਬੀਨਾਂ ਬਾਰੇ ਆਖਿਆ ਸੀ, ਓਸੇ ਨੂੰ ਦੁਹਰਾ ਕੇ ਸਿਰਦਾਰ, ਸਾਚੀ ਸਾਖੀ ਅਤੇ ਏਸ ਰਾਹ ਦੇ ਪਾਂਧੀਆਂ ਵਲੋਂ ਅੱਜ ਦੀ ਗੱਲ ਨਿਬੇੜਦੇ ਹਾਂ : 'ਤੂੰ ਪਰਵਾਹ ਨ ਕਰ ਰਕੀਬਾਂ ਦੇ ਊਲ ਜਲੂਲ ਦੀ। ਕੁਤਿਆਂ ਦਾ ਭਉਂਕਣਾ ਕਦੇ ਫਕੀਰਾਂ ਦੇ ਭਿਖਸ਼ਾ ਅੰਨ ਨੂੰ ਘੱਟ ਨਹੀਂ ਕਰ ਸਕਦਾ'। "ਉਰਫੀ ਤੂੰ ਮਯਾਂਦੇਸ਼ ਜ਼ ਗ਼ੌਗਾਇ ਰਕੀਬਾਂ। ਅਵਾਜ਼ੇ ਸੱਗਾਂ ਕਮ ਨ ਕੁਨੰਦਿ ਰਿਜ਼ਕਿ ਗਦਾ ਰਾ।" ਅਸਲ ਗੁਸੇ ਦਾ ਵਾਜਬ ਜੁਆਬ ਢੁਕਵੇ ਮੌਕੇ ਦੇਣ ਦਾ ਵਾਅਦਾ ਕਰਕੇ ਪਾਠਕ ਦੀ ਕਚਿਹਰੀ ਵਿਚੋਂ ਅੱਜ ਖਿਮਾਂ ਦੇ ਜਾਚਕ ਹਾਂ। ਸਾਧੂ ਰਮਤੇ ਭਲੇ!

(ਪੰਜਾਬੀ ਟ੍ਰਿਬਿਊਨ, ਸਤੰਬਰ ੮, ੨੦੦੦, 'ਚੋਂ ਧੰਨਵਾਦ ਸਹਿਤ)

~~~
~~~

## ਭਾਗ ੨

# 'ਸਾਚੀ ਸਾਖੀ' ਦੀ ਸ਼ਹਾਦਤ ਨਾਲ ਉਭੱਰੇ ਨਵੇਂ ਸਵਾਲ*

ਪਿਛਲੀਆਂ ਪੰਜ ਸਦੀਆਂ ਅਤੇ ਤਿੰਨ ਦਹਾਕਿਆਂ ਵਿੱਚ ਸਿੱਖ ਗੁਰੂ ਸਾਹਿਬਾਨ, ਗੁਰੂ ਗ੍ਰੰਥ ਸਾਹਿਬ, ਅਨੇਕਾਂ ਹੀ ਸਿੰਘਾਂ ਤੇ ਸਿੰਘਣੀਆਂ ਅਤੇ ਗੁਰੂ ਨਾਨਕ ਸੱਚ ਨੂੰ ਮੰਨਣ ਵਾਲਿਆਂ ਉਤੇ ਸਥਾਪਤ ਨਜ਼ਾਮ ਦੇ ਅਟੁੱਟ ਕਹਿਰ ਨੇ ਸਿੱਖ ਸ਼ਹਾਦਤਾਂ ਦੇ ਦੌਰ ਨੂੰ ਸਿਰਜਿਆ, ਜਿਹੜਾ ਅਜੋਕੇ ਸਮੇਂ ਦੀ ਲੋਕਤੰਤਰੀ ਪ੍ਰਣਾਲੀ ਵਿਚ ਸਮੂਹਿਕ ਸਿੱਖ-ਕਤਲਿਆਮ ਦੇ ਰੂਪ ਵਿਚ ਗੁਰੂ ਨਾਨਕ ਸੱਚ ਦੇ ਪਹਿਰੇਦਾਰਾਂ ਨੂੰ ਜਿਉਂਦੇ ਬਲਦੇ ਗਲਾਂ ਵਿਚ ਟਾਇਰ ਪਾ ਕੇ ਸਾੜਨ ਅਤੇ ਝੂਠੇ ਪੁਲੀਸ ਮੁਕਾਬਲਿਆਂ ਵਿਚ ਸਿੱਖ-ਨੌਜਵਾਨੀ ਦਾ ਘਾਣ ਕਰਨ ਦੇ ਦੌਰ ਵਿਚੋਂ ਲੰਘ ਕੇ ਸਿੱਖ-ਲਿਖਤਾਂ ਅਤੇ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ 'ਤੇ ਕਾਇਰਤਾ ਪੂਰਨ ਵਿਸ਼ਵਾਸ਼ਘਾਤੀ ਹਮਲਿਆਂ 'ਚ ਪਹੁੰਚ ਚੁਕਾ ਹੈ। ਬਿਪਰ ਅਤੇ ਕਾਮਰੇਡ ਮਾਨਸਿਕਤਾ ਨੇ ਗੁਰਬਾਣੀ, ਸਿੱਖ ਇਤਿਹਾਸ, ਸਿੱਖ ਸਭਿਆਚਾਰ ਅਰਥਾਤ ਸਿੱਖੀ ਦੀ ਨਿਆਰੀ ਹੋਂਦ ਨੂੰ ਪ੍ਰਗਟ ਕਰਨ ਵਾਲੀ ਹਰ ਚੀਜ਼ ਨੂੰ ਆਪਣੀ ਕਲਮ ਨਾਲ ਜਿਬ੍ਹਾ ਕਰਨ ਦੀ ਸਾਜ਼ਿਸ਼ ਨੂੰ ਹਮੇਸ਼ਾਂ ਗਤੀਸ਼ੀਲ ਰੱਖਿਆ ਹੈ। ਇਹਨਾਂ ਦੇ ਕਹਿਰ ਦਾ ਨਿਸ਼ਾਨਾ ਹਰ ਉਹ ਇਨਸਾਨ ਬਣਦਾ ਰਿਹਾ ਹੈ ਜਿਹੜਾ ਸਿੱਖ-ਸਿਧਾਂਤ ਅਤੇ ਸਿੱਖ-ਰਾਜਨੀਤੀ ਦੀ ਪਾਕ-ਨੁਹਾਰ ਦੇ ਹੁਸਨ ਨੂੰ ਨਸ਼ਰ ਕਰਨ ਵੱਲ ਵਧਿਆ। ਅਜੋਕੇ ਸਮੇਂ ਵਿਚ ਸਿਰਦਾਰ ਕਪੂਰ ਸਿੰਘ ਨੇ ਆਪਣੀ ਕਲਮ ਦੇ ਬਲਬੂੱਤੇ ਕੌਮੀ ਸੰਬੰਧਾਂ ਵਿੱਚਲੇ ਰਹੱਸਾਂ ਨੂੰ ਪ੍ਰਗਟ ਕਰਦਿਆਂ ਸਿੱਖ-ਸਿਧਾਂਤ ਤੇ ਸਿੱਖ-ਰਾਜਨੀਤੀ ਦੀ ਨੁਹਾਰ ਨੂੰ ਸਿਰਜਿਆ, ਜਿਸ ਕਾਰਨ ਉਨ੍ਹਾਂ 'ਤੇ ਸਥਾਪਤ ਨਜ਼ਾਮ ਦਾ ਕਹਿਰ ਇਕ ਵੱਖਰੇ ਅੰਦਾਜ਼ ਵਿਚ ਟੁੱਟਿਆ। ਉਨ੍ਹਾਂ ਦੀਆ ਲਿਖਤਾਂ ਨੂੰ ਵੀ ਇਹ ਕਹਿਰ ਝੱਲਣਾ ਪਿਆ। ਭਾਵੇਂ ਮੁਢਲੇ ਸਮਿਆਂ ਦੇ ਪ੍ਰਯੋਗਵਾਦੀ ਕਵੀ ਡਾਕਟਰ ਜਸਬੀਰ ਸਿੰਘ ਆਹਲੂਵਾਲੀਆ ਵੱਲੋਂ ਪਹਿਲਾਂ ਵੀ ਕਈ ਵਾਰ 'ਸਾਚੀ ਸਾਖੀ' ਉਤੇ ਹਮਲੇ ਕੀਤੇ ਗਏ ਪਰ ਮੌਜੂਦਾ ਸਮੇਂ ਵਿਚ ਸਥਿਤੀ ਜਿਸ ਤਰ੍ਹਾਂ ਦੀ ਕਰਵੱਟ ਲੈ ਕੇ 'ਸਾਚੀ ਸਾਖੀ' ਦੀ ਸ਼ਹਾਦਤ ਨੂੰ ਸਿਰਜ ਚੁੱਕੀ ਹੈ, ਇਸ ਨੇ ਭਵਿੱਖ ਦੇ ਕਈ ਵੱਡੇ ਅਤੇ ਅਹਿਮ ਫ਼ੈਸਲਿਆਂ ਨੂੰ ਸਾਹਮਣੇ ਲਿਆਂਦਾ ਹੈ। ਮੌਜੂਦਾ ਸਮੇਂ ਵਿਚ ਇਹ ਵਿਵਾਦ ਤਕਰੀਬਨ ਉਸ ਸਮੇਂ ਤੋਂ ਬਾਅਦ ਉਭਰਿਆ ਜਦੋਂ ਕਸ਼ਮੀਰ ਦੀ ਖ਼ੁਦਮੁਖਤਿਆਰੀ ਦੀ ਜੰਗ ਨੇ ਸੰਵਿਧਾਨਕ ਹੱਦ-ਬੰਦੀਆਂ ਅੰਦਰ ਆਪਣੇ ਅੰਦਾਜ਼ ਨੂੰ ਨਿਖਾਰਿਆ ਤਾਂ ਪੰਜਾਬ 'ਚ ਸਿਰਦਾਰ ਕਪੂਰ ਸਿੰਘ ਦੇ ਲਿਖੇ ਅਤੇ ਸ਼੍ਰੋਮਣੀ ਅਕਾਲੀ ਦਲ ਵਲੋਂ ਇਸ ਨੂੰ ਅਪਣਾਉਣ ਅਤੇ ਬਾਅਦ 'ਚ ਗ਼ਲਤ ਵਿਆਖਿਆ ਨਾਲ ੧੯੭੮ ਵਾਲੇ ਮਤੇ ਨੂੰ ਅਨੰਦਪੁਰ ਸਾਹਿਬ ਵਾਲਾ ਪ੍ਰਚਾਰਿਆ ਜਾਣ ਦੇ ਰੁਝਾਨ ਵਿਚੋਂ ਅਨੰਦਪੁਰ ਸਾਹਿਬ ਦੇ ਅਸਲੀ ੧੯੭੩ ਵਾਲੇ ਲਿਖੇ ਮਤੇ ਵਿਚਲੀ ਖ਼ੁਦਮੁਖ਼ਤਿਆਰੀ ਦੀ ਗੱਲ ਤੁਰੀ, ਜੋ ਕਿ ਮੌਜੂਦਾ ਸੱਤਾਧਾਰੀ ਅਕਾਲੀ ਦਲ ਤੋਂ ਬਦਲ ਕੇ ਪੰਜਾਬੀ ਪਾਰਟੀ ਦਾ ਰੂਪ ਧਾਰਨ ਕਰ ਚੁੱਕੇ ਸ਼੍ਰੋਮਣੀ ਅਕਾਲੀ ਦਲ (ਬਾਦਲ) ਨੂੰ ਆਪਣੇ ਬਿਪਰ ਸਹਿਯੋਗੀਆਂ ਕਾਰਨ ਸੂਤ ਨਹੀਂ ਬੈਠਦੀ ਸੀ। ਬਾਦਲ ਸਾਹਿਬ ਸਿੱਖ ਹੋਮਲੈਂਡ ਅਤੇ ਪੰਜਾਬੀ ਪ੍ਰਤੀ ਮੁਹੱਬਤ ਅੱਜ ਤੋਂ ੨੬-੨੭ ਸਾਲ ਪਹਿਲਾਂ ਹੀ ਛੱਡ ਚੁਕੇ ਹਨ। 'ਸਪਤਾਹਕ ਪ੍ਰਕਾਸ਼' ਵਿਚ 'ਸਿੱਖ ਹੋਮਲੈਂਡ ਕਿਸੇ ਸਿੱਖ ਦੀ ਮੰਗ ਨਹੀਂ ਸ: ਬਾਦਲ ਵਲੋਂ ਹਿੰਦੀ ਵਿੱਚ ਭਾਸ਼ਣ' ਸਿਰਲੇਖ ਹੇਠ ਇਹ ਜਾਣਕਾਰੀ ਛਪੀ**। ਇਸ ਲਈ ੧੯੭੩ ਵਾਲੇ ਸਿਰਦਾਰ ਸਾਹਿਬ ਦੇ ਲਿਖੇ ਅਨੰਦਪੁਰ ਸਾਹਿਬ ਦੇ ਮਤੇ ਨੂੰ ਗ਼ਲਤ ਸਾਬਤ ਕਰਨ ਲਈ ਸਿਰਦਾਰ ਕਪੂਰ ਸਿੰਘ ਦੇ ਕਿਰਦਾਰ ਨੂੰ ਇਨ੍ਹਾਂ ਜ਼ਿਆਦਾ ਵਿਗਾੜ ਕੇ ਪ੍ਰੈਸ ਵਿਚ ਪੇਸ਼ ਕੀਤਾ ਗਿਆ ਤਾਂ ਜੋ ਲੋਕਾਂ ਦਾ ਇਸ ਮਤੇ ਤੋਂ ਵਿਸ਼ਵਾਸ਼ ਹੀ ਉਠੱ ਜਾਵੇ ਅਤੇ ਲੋਕਾਂ ਵਿਚ ਇਹ ਸਾਬਤ ਕੀਤਾ ਜਾ ਸਕੇ ਕਿ ਮੌਜੂਦਾ ਸੱਤਾਧਾਰੀ ਬਾਦਲ ਨੂੰ ਇਹ ਪ੍ਰਵਾਨ ਨਹੀਂ। ਇਸ ਸਮੇਂ ਹੀ ਬੀਬੀ

---

* ਇਹ ਲੇਖ ੪ ਅਕਤੂਬਰ ਨੂੰ ਲਿਖਿਆ ਗਿਆ। ਇਸ ਵਿਚ ਸਮਕਾਲੀ ਵਰਤਾਰਾ ਇਸ ਤਾਰੀਕ ਤੱਕ ਦਾ ਹੀ ਪੇਸ਼ ਹੋਇਆ ਹੈ। - ਲੇਖਕ

** ਅਕਾਲੀ ਲੈਜਸਲੇਚਰ ਪਾਰਟੀ ਦੇ ਲੀਡਰ ਸ: ਪ੍ਰਕਾਸ਼ ਸਿੰਘ ਬਾਦਲ ਵਲੋਂ ਬੀਤੇ ਦਿਨੀ ਦਿੱਲੀ ਵਿਚ ਜਨਸੰਘ ਦੇ ਜਲਸੇ ਅੰਦਰ ਕੀਤੇ ਗਏ ਭਾਸ਼ਣ ਦੀ ਸਿੱਖੀ ਹਲਕਿਆਂ ਵਿਚ ਬੜੀ ਗੰਭੀਰ ਚਰਚਾ ਹੈ। ਸ: ਬਾਦਲ ਨੇ ਇਸ ਭਾਸ਼ਣ ਵਿਚ ਕਿਹਾ ਸੀ ਕਿ ਸਿੱਖ ਹੋਮਲੈਂਡ ਦੀ ਗੱਲ ਕੋਈ ਵੀ ਸਿੱਖ ਨਹੀਂ ਕਰ ਰਿਹਾ, ਇਹ ਨਾਹਰਾ ਕਾਂਗਰਸ ਸਿੱਖਾਂ ਵਿਚ ਫੂਟ ਪਾਉਣ ਲਈ ਆਪਣੇ ਏਜੰਟਾਂ ਪਾਸੋਂ ਲਗਵਾ ਰਹੀ ਹੈ। ਸਰਦਾਰ ਬਾਦਲ ਨੇ ਇਹ ਭਾਸ਼ਣ ਆਪਣੇ ਵਲੋਂ ਹਿੰਦੀ ਵਿਚ ਹੀ ਕੀਤਾ ਸੀ। ਜਦੋਂ ਸੁਣਨ ਵਾਲੇ ਪੰਜਾਬੀ ਬਹੁਤੇ ਸਨ, ਜਿਨ੍ਹਾਂ ਵਿਚ ਸਿੱਖਾਂ ਦੀ ਵੀ ਭਾਰੀ ਗਿਣਤੀ ਸੀ। (ਸਪਤਾਹਕ ਪ੍ਰਕਾਸ਼, ੨੧ ਮਈ ੧੯੭੪, ਪਟਿਆਲਾ / ਅੰਮ੍ਰਿਤਸਰ, ਮੁਖ ਪੰਨਾ)

ਕਿਰਨਜੋਤ ਕੌਰ, ਜੋ ਕਿ ਸਵਰਗਵਾਸੀ ਮਾਸਟਰ ਤਾਰਾ ਸਿੰਘ ਜੀ ਦੀ ਦੋਹਤਰੀ ਹੈ, ਨੇ 'ਸਾਚੀ ਸਾਖੀ' 'ਤੇ ਕਿੰਤੂ ਕੀਤਾ ਜਿਸ ਦਾ ਜਵਾਬ ਦਲੀਲਪੂਰਨ ਸਰਦਾਰ ਗੁਰਤੇਜ ਸਿੰਘ ਅਤੇ ਹੋਰ ਬੁੱਧੀਜੀਵੀਆਂ ਨੇ ਦੇ ਕੇ ਤਕਰੀਬਨ ਬਹਿਸ ਨੂੰ ਖ਼ਤਮ ਹੀ ਕਰ ਦਿੱਤਾ। ਪਰ ਸਮੇਂ ਦੀਆ ਗਵਾਰੂ ਸ਼ਕਤੀਆਂ ਦੇ ਮਾਲਕ ਜਗਤ-ਤਮਾਸ਼ਾ ਵਾਲੇ ਬਲਬੀਰ ਸਿੰਘ ਨੇ ਸਿੱਖ ਵਿਦਵਾਨਾਂ ਵੱਲੋਂ **'ਸਾਚੀ ਸਾਖੀ'** ਵਿਚ ਦਰਜ ਇਤਿਹਾਸਕ ਪ੍ਰਮਾਣਾਂ ਨੂੰ ਉਭਾਰਨ ਦੇ ਬਦਲੇ ਦਲੀਲ ਦਾ ਉੱਤਰ ਦਲੀਲ ਨਾਲ ਦੇਣ ਦੀ ਥਾਂ ਇਨ੍ਹਾਂ ਵਿਦਵਾਨਾਂ ਉਤੇ ਵਿਅਕਤੀਗਤ ਹਮਲਾ ਸ਼ੁਰੂ ਕਰ ਦਿੱਤਾ। ਮੁੱਦਿਆਂ ਤੋਂ ਹਟ ਕੇ ਰਾਜਸੀ ਬੋਲੀ, ਬੋਲੀ ਗਈ ਅਤੇ ਚਿੱਕੜ ਉਛਾਲਿਆ ਗਿਆ। ਜਿਸ ਕਿਸਮ ਦੀ ਬੇਤੁਕੀ ਬਹਿਸ ਨੂੰ ਦਲਬੀਰ ਨੇ ਸਾਹਮਣੇ ਲਿਆਂਦਾ ਇਹ ਇਤਫ਼ਾਕੀਆਂ ਨਹੀਂ, ਸਗੋਂ ਸੋਚੀ ਸਮਝੀ ਸਾਜ਼ਿਸ਼ ਦਾ ਫ਼ਲ ਸੀ, ਜਿਸ ਦਾ ਨਤੀਜਾ ਇਕ ਲੰਮੀ ਅਖ਼ਬਾਰੀ ਬਹਿਸ 'ਚ ਮੇਹਣੋਂ-ਮੇਹਣੀ ਹੋਣ ਤੋਂ ਬਾਅਦ ਸੰਪਾਦਕ ਵਲੋਂ ਬਹਿਸ ਬੰਦ ਕਰਨ ਅਤੇ ੨੭ ਸਤੰਬਰ ਭਗਤ ਸਿੰਘ ਦੇ ਜਨਮ ਦਿਨ (ਜਗਮੋਹਨ, ਲਿਖਤਾਂ ੨੮ ਸਤੰਬਰ) 'ਤੇ ਉਸ ਦੀ ਸੋਚ ਦੇ ਪਹਿਰੇਦਾਰਾਂ ਵਲੋਂ **'ਸਾਚੀ ਸਾਖੀ'** ਨੂੰ ਸਾੜ ਕੇ ਸਿੱਖ ਸਬਰ ਨੂੰ ਤੋੜਿਆ ਗਿਆ। ਸਾਰੀ **'ਸਾਚੀ ਸਾਖੀ'** ਨੂੰ ਸਾੜਨ ਨਾਲ ਕਾਮਰੇਡ ਕਸੂਤੀ ਸਥਿਤੀ ਦਾ ਸ਼ਿਕਾਰ ਹੋ ਗਏ ਹਨ, ਜਿਹੜੀ ਭਗਤ ਸਿੰਘ ਦੀ ਰਹਿੰਦੀ ਸ਼ਾਖ ਨੂੰ ਵੀ ਤਕਰੀਬਨ ਲੈ ਕੇ ਡੁੱਬ ਮਰੇਗੀ। ਇਸ ਪੁਸਤਕ ਦੇ ਸੜਨ ਨਾਲ ਕੁਝ ਅਜਿਹੇ ਸਵਾਲ ਪੈਦਾ ਹੋ ਗਏ ਜਿਨ੍ਹਾਂ ਦੇ ਸਨਮੁਖ ਕਾਮਰੇਡਾਂ ਨੂੰ ਹੋਣਾ ਹੀ ਪਵੇਗਾ।

੧. ਭਗਤ ਸਿੰਘ ਦੀ ਸੋਚ ਦੇ ਪਹਿਰੇਦਾਰ ਜਿਨ੍ਹਾਂ ਲੋਕਾਂ ਨੇ ਸਿਰਦਾਰ ਕਪੂਰ ਸਿੰਘ ਦੀ **'ਸਾਚੀ ਸਾਖੀ'** ਮੁਕੰਮਲ ਰੂਪ ਵਿਚ ਸਾੜੀ ਹੈ, ਇਸ ਨੇ ਸਾਬਤ ਕਰ ਦਿਤਾ ਹੈ ਕਿ ਸਮੁੱਚੀ ਕਿਤਾਬ ਦੇ ਉਹ ਖ਼ਿਲਾਫ਼ ਹਨ। ਪਰ ਹੁੰਦਾ ਅਜਿਹਾ ਹੈ ਕਿ ਉਸ ਚੀਜ਼ 'ਤੇ ਪ੍ਰਤੀਕਰਮ ਜ਼ਾਹਰ ਕੀਤਾ ਜਾਵੇ ਜਿਸ ਦੇ ਵਿਰੁੱਧ ਤੁਹਾਡਾ ਵਿਰੋਧ ਹੋਵੇ। ਵਿਰੋਧ ਸਿਰਫ਼ ਭਗਤ ਸਿੰਘ ਵਾਲੇ ਪੰਨਿਆਂ 'ਤੇ ਸੀ। ਇਹ ਬਿਲਕੁਲ ਉੱਝ ਹੀ ਵਾਪਰ ਗਿਆ ਜਿਵੇਂ ਭਗਤ ਸਿੰਘ ਦੇ ਹਥਿਆਰਬੰਦ ਸਮੇਂ 'ਚ ਵਾਪਰੀਆਂ ਘਟਨਾਵਾਂ 'ਚ ਉਹ ਅਸਲ ਦੁਸ਼ਮਣ ਦੀ ਪਹਿਚਾਣ ਕਰਨ ਵਿਚ ਅਸਮਰਥ ਰਿਹਾ, ਉਸੇ ਤਰ੍ਹਾਂ ਦੀ ਸੋਚ ਦੇ ਪਹਿਰੇਦਾਰ ਵੀ ਆਪਣੇ ਵਿਰੋਧ ਦੀ ਪਹਿਚਾਣ ਨਹੀਂ ਕਰ ਸਕੇ। ਜਿਵੇਂ ਭਗਤ ਸਿੰਘ ਨੇ ਬੇਗੁਨਾਹ ਨੂੰ ਮਾਰਿਆ ਉਸੇ ਤਰ੍ਹਾਂ ਉਸਦੀ ਸੋਚ ਦੇ ਮੁਦਈ ਲੋਕਾਂ ਨੇ **'ਸਾਚੀ ਸਾਖੀ'** ਦਾ ਉਹ ਹਿੱਸਾ ਵੀ ਸਾੜ ਦਿਤਾ ਜਿਹੜਾ ਉਸ ਨਾਲ ਸੰਬੰਧਤ ਨਹੀਂ ਸੀ। ਆਪਣੇ ਵਿਰੋਧੀ ਦੀ ਪਹਿਚਾਣ ਨਾ ਭਗਤ ਸਿੰਘ ਦੇ ਹਿੱਸੇ ਆਈ ਅਤੇ ਨਾ ਹੀ ਉਸਦੀ ਸੋਚ 'ਤੇ ਪਹਿਰਾ ਦੇਣ ਵਾਲੇ ਉਸਦੇ ਵਾਰਿਸਾਂ ਦੇ।

੨. **'ਸਾਚੀ ਸਾਖੀ'** ਆਪਣੇ ਸਮੇਂ ਦਾ ਇਕ ਇਤਿਹਾਸਕ ਦਸਤਾਵੇਜ਼ ਹੈ ਜਿਹੜਾਂ ਕੌਮਾਂ ਵਿਚਲੇ ਸੰਬੰਧਾਂ ਨੂੰ ਸੂਖਮ ਰੂਪ ਵਿਚ ਪ੍ਰਗਟਾਉਂਦਾ ਹੋਇਆ ਬਿਪਰ ਮਨ ਦੇ ਘੱਟ ਗਿਣਤੀ ਨੂੰ ਖਾ ਜਾਣ ਦੀ ਫ਼ਿਤਰਤ ਨੂੰ ਉਭਾਰਦਾ ਹੈ। ਨਜ਼ਾਮ ਵਿਚ ਕਿੰਝ ਮਾਸੂਮ ਤੇ ਮਜ਼ਲੂਮ ਕੁਚਲਿਆ ਜਾਂਦਾ ਹੈ ਅਤੇ ਹਿੰਦੂ ਮਾਨਸਿਕਤਾ ਵਿਰੋਧੀ ਨੂੰ ਖਾ ਰਹੀ ਹੈ, ਵਾਲੇ ਦ੍ਰਿਸ਼ਟੀਕੋਣ ਨੂੰ ਸਾੜ ਕੇ ਤੁਸੀਂ ਸਾਬਤ ਕਰ ਦਿੱਤਾ ਹੈ ਕਿ ਬਿਪਰ ਮਾਨਸਿਕਤਾ ਵਾਲਾ ਰਾਹ ਹੀ ਠੀਕ ਹੈ ਤੇ ਤੁਸੀਂ ਉਸਦੇ ਪਹਿਰੇਦਾਰ ਹੋ, ਜਿਸ ਵਿੱਚ ਜਾਤ-ਪਾਤ, ਛੂਤ-ਛਾਤ ਅਤੇ ਨਸਲੀ ਵਿਤਕਰਾ ਭਾਰੂ ਹੈ ਅਤੇ ਭਗਤ ਸਿੰਘ ਅਜਿਹੇ ਨਜ਼ਾਮ ਨੂੰ ਸਥਾਪਤ ਕਰਨ ਵਾਲਾ ਬਣ ਜਾਂਦਾ ਹੈ, ਜੋ ਕਿ ਅੱਜ ਦਾ ਨਜ਼ਾਮ ਹੈ। ਪਰ ਮੌਜੂਦਾ ਨਜ਼ਾਮ ਲੋਕਾਂ ਨੂੰ ਕਤਲ ਕਰਨ, ਗਰੀਬੀ ਤੇ ਭੁੱਖ ਨਾਲ ਮਾਰਨ ਤੋਂ ਸਿਵਾ ਹੋਰ ਕੁਝ ਨਹੀਂ ਦੇ ਸਕਿਆ। ਇਹ ਫ਼ਲਸਫ਼ਾ ਫ਼ੇਲ੍ਹ ਹੋ ਚੁੱਕਾ ਹੈ।

੩. ਇਸ ਪੁਸਤਕ ਦਾ ਆਧਾਰ ਰੂਪ ਕਮੀਊਨਲ ਅਵਾਰਡ ਹੈ, ਬਾਕੀ ਅੰਤਿਕਾਵਾਂ ਹਨ। ਜਿਹੜੀਆਂ ਇਤਿਹਾਸ ਦੀ ਰੌਸ਼ਨ ਹਕੀਕਤ ਨੂੰ ਉਜਾਗਰ ਕਰਦੀਆਂ ਹਨ। ਜਿਸ ਦ੍ਰਿਸ਼ਟੀਕੋਣ ਤੋਂ ਇਸ ਦੀ ਪਰਿਭਾਸ਼ਾ ਤੇ ਸਮਕਾਲੀ ਸਥਿਤੀਆਂ 'ਚ ਪੇਸ਼ ਸੱਚ ਅਤੇ ਵੱਖੋ-ਵੱਖਰੀਆਂ ਕੌਮਾਂ ਦੇ ਪ੍ਰਤੀਨਿਧਾਂ ਦੀ ਤਸਵੀਰ ਅਸਲ ਰੂਪ ਵਿਚ ਉਜਾਗਰ ਹੁੰਦੀ ਹੈ, ਉਸ ਵਿਚ ਖ਼ਲਨਾਇਕ ਬਿਪਰ-ਮਾਨਸਿਕਤਾ ਬਣਦੀ ਹੈ। ਸਿਰਦਾਰ ਸਾਹਿਬ ਨੇ ਸਮੁੱਚੇ ਜਗਤ ਨੂੰ ਇਸ ਨੀਤੀ ਤੋਂ ਜਾਣੂ ਕਰਵਾਇਆ। ਕੀ ਸਚਾਈ ਨੂੰ ਪ੍ਰਗਟ ਕਰਨਾ ਜੁਰਮ ਹੈ? ਜੇ ਇਹ ਜੁਰਮ ਹੈ ਤਾਂ ਸਿਰਦਾਰ ਸਾਹਿਬ ਨੇ ਇਹ ਜੁਰਮ ਕੀਤਾ ਹੈ। ਤੁਹਾਡੀ ਨਜ਼ਰ ਵਿਚ ਇਹ ਜੁਰਮ ਹੈ। ਪਰ ਸਿੱਖੀ ਸ਼ਾਨ 'ਚ ਇਹ ਸੂਰਮੇਂ ਦਾ ਕਰਤੱਵ ਹੈ। ਸਿਰਦਾਰ ਸਾਹਿਬ ਦੇ ਦ੍ਰਿਸ਼ਟੀਕੋਣ ਨੂੰ ਸਾੜ ਕੇ ਤੁਸੀਂ ਸਾਬਤ

ਕਰ ਦਿੱਤਾ ਹੈ ਕਿ ਸਥਾਪਤ ਨਜ਼ਾਮ ਦੇ ਦ੍ਰਿਸ਼ਟੀਕੋਣ ਤੋਂ ਵਿਦਵਾਨਾਂ ਨੂੰ ਕਲਮ ਚਲਾਉਣੀ ਚਾਹੀਦੀ ਹੈ; ਭਾਰਤੀ ਲੋਕਤੰਤਰੀ ਪ੍ਰਣਾਲੀ ਵਿਚ ਆਜ਼ਾਦੀ ਦੇ ਇਹੋ ਅਰਥ ਹਨ। ਸਥਾਪਤ ਨਜ਼ਾਮ ਦੀ ਜੁੱਤੀ ਦੀਆਂ ਨੋਕਾਂ ਦੇ ਕਿਲ ਬਣ ਕੇ ਜ਼ਿੰਦਗੀ ਬਸਰ ਕਰਨੀ ਸਿੱਖੀ ਸ਼ਾਨ ਅਤੇ ਸਾਡਾ ਧਰਮ ਨਹੀਂ ਸਿਖਾਉਂਦਾ । ਇਸ ਲਈ ਹਰ ਸਿੱਖ ਸੱਚ ਦੀ ਦਹਲੀਜ਼ ਤੋਂ ਸਚਾਈ ਨੂੰ ਜੱਗ ਵਿਚ ਪ੍ਰਗਟ ਕਰਨ ਦੇ ਵੱਖੋ ਵੱਖਰੇ ਅੰਦਾਜ਼ਾਂ ਨੂੰ ਸਿਰਜਦਾ ਰਹੇਗਾ।

੪. ਡਾ: ਗੰਡਾ ਸਿੰਘ ਇਤਿਹਾਸਕਾਰੀ ਦੇ ਜਗਤ ਵਿਚ ਇਕ ਵਿਲੱਖਣ ਹਸਤੀ ਸਨ, ਜਿਨ੍ਹਾਂ ਨੇ ਤੱਥਾਂ ਦੇ ਆਧਾਰ 'ਤੇ ਇਤਿਹਾਸਕ ਸੱਚ ਨੂੰ ਲਿਖਣ ਦੀ ਜੁਰੱਅਤ ਕੀਤੀ। ਸਮੁੱਚੀ ਗੱਲ ਨੂੰ ਦਲੀਲ ਦੀ ਕਸਵੱਟੀ 'ਤੇ ਉਤਾਰਿਆ। ਸਿਰਦਾਰ ਸਾਹਿਬ ਦੀ ਪੁਸਤਕ ਦਾ ਮੁਖ-ਬੰਧ ਡਾਕਟਰ ਸਾਹਿਬ ਨੇ ਲਿਖ ਕੇ ਇਸ ਨੂੰ ਮੁਕੰਮਲ ਤੌਰ ਤੇ ਇਤਿਹਾਸਕ ਪ੍ਰਵਾਨਗੀ ਦੇ ਦਿੱਤੀ ਸੀ ਜਿਸ ਨਾਲ ਇਸ ਵਿਚਲੀਆਂ ਇਤਿਹਾਸਕ ਸਚਾਈਆਂ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਕਾਮਰੇਡ ਮੁੱਢ ਤੋਂ ਹੀ ਦਲੀਲ ਦਾ ਰੌਲਾ ਪਾਉਂਦੇ ਰਹੇ ਹਨ ਪਰ ਜਦੋਂ ਉਨ੍ਹਾਂ ਸਾਹਮਣੇ ਦਲੀਲ ਆਈ ਤਾਂ ਪਹਿਲਾਂ ਉਹ ਲੰਮਾਂ ਸਮਾਂ ਜਾਣ ਬੁਝ ਕੇ ਸੁੱਤੇ ਹੀ ਰਹੇ ਅਤੇ ਜਦੋਂ ਦਲੀਲ ਦਾ ਕੋਈ ਉਤਰ ਨਾ ਮਿਲਿਆ ਤਾਂ ਬ੍ਰਾਹਮਣੀ ਕਾਇਰਤਾ ਵਾਂਗੂ ਇਸ ਦਾ ਜਵਾਬ ਦੇਣ ਦੀ ਥਾਂ ਸਾੜਨ ਵੱਲ ਤੁਰ ਪਏ। ਕੀ ਕਾਮਰੇਡੀ ਦਲੀਲ ਜਾਂ ਤਰਕ ਇਹੋ ਹੈ ਕਿ ਜਦੋਂ ਜਵਾਬ ਨਾ ਮਿਲੇ ਤਾਂ ਸਵਾਲ ਨੂੰ ਹੀ ਸਾੜ ਦਿਓ, ਉਸੇ ਤਰ੍ਹਾਂ ਜਿਵੇਂ ਜਸਵੰਤ ਸਿੰਘ ਖਾਲੜੇ ਦੇ ਸਿਰਜੇ ਸਵਾਲ ਦਾ ਜਵਾਬ ਉਦੋਂ ਦੇ ਪੁਲੀਸ ਮੁਖੀ ਕੇ. ਪੀ. ਐਸ. ਗਿੱਲ ਨੂੰ ਨਾ ਸੁੱਝਿਆ ਤਾਂ ਉਨ੍ਹਾਂ ਸਵਾਲ ਸਿਰਜਣ ਵਾਲੇ ਨੂੰ ਹੀ ਖ਼ਤਮ ਕਰ ਦਿੱਤਾ, ਇਹ ਭਾਰਤੀ ਲੋਕਤੰਤਰੀ ਪ੍ਰਣਾਲੀ ਦੀ ਦਲੀਲ ਹੈ, ਜਿਹੜੀ ਬਿਪਰ ਨਜ਼ਾਮ ਅਤੇ ਉਨ੍ਹਾਂ ਦੇ ਰੰਗਰੂਟ ਕਾਮਰੇਡਾਂ ਦੀ ਆਤਮਾ ਹੈ।

੫. 'ਸਾਚੀ ਸਾਖੀ' ਕੇਵਲ ਸਿੱਖਾਂ ਦਾ ਹੀ ਮਸਲਾ ਨਹੀਂ ਪੇਸ਼ ਕਰ ਰਹੀ ਸਗੋਂ ਇਹ ਇਸਲਾਮਿਕ ਸ਼ਾਨ ਦੀ ਗਵਾਹੀ ਨੂੰ ਵੀ ਸਮੇਂ ਦੇ ਮੁਸਲਿਮ ਆਗੂ ਮੁਹੰਮਦ ਅਲੀ ਜਿਨਾਹ ਦੇ ਰੂਪ ਵਿਚ ਉਭਾਰ ਰਹੀ ਹੈ ਅਤੇ ਇਸਲਾਮਿਕ ਦ੍ਰਿਸ਼ਟੀਕੋਣ ਨੂੰ ਪ੍ਰਗਟਾਉਂਦੀ ਮੁਸਲਿਮ ਕੌਮ ਦੇ ਭਵਿੱਖ ਦੀ ਸ਼ਾਨ ਨੂੰ ਉਜਾਗਰ ਕਰਦੀ ਹੈ। 'ਸਾਚੀ ਸਾਖੀ' ਦੇ ਸੜਨ ਨਾਲ ਕਾਮਰੇਡਾਂ ਨੇ ਸਿੱਖਾਂ ਦੇ ਵਿਰੁੱਧ ਆਪਣਾ ਪ੍ਰਤੀਕਰਮ ਪ੍ਰਗਟਾਉਂਦੇ ਹੋਏ ਮੁਸਲਿਮ ਅਵਾਮ ਪ੍ਰਤੀ ਵੀ ਆਪਣਾ ਦ੍ਰਿਸ਼ਟੀਕੋਣ ਸਾਬਤ ਕਰ ਦਿੱਤਾ ਹੈ ਕਿ ਕਾਮਰੇਡ ਬ੍ਰਾਹਮਣੀ ਵਿਚਾਰਧਾਰਾ ਦੇ ਅੰਦਰੋ-ਅੰਦਰੀ ਮੁਦਈ ਬਣ ਚੁੱਕੇ ਹਨ ਅਤੇ ਬਾਹਰੋਂ-ਬਾਹਰੋਂ ਵਿਖਾਵੇ ਦੇ ਸਿੱਖ, ਲਿਖਤ 'ਚ ਕਾਮਰੇਡ ਅਤੇ ਮਨੋ ਬ੍ਰਾਹਮਣ ਹਨ। ਇਹ ਕੋਈ ਵੀ ਫ਼ੈਸਲਾ ਮੁੱਦਿਆਂ, ਦਿਲ, ਦਿਮਾਗ ਜਾਂ ਸਚਾਈ ਨੂੰ ਸਨਮੁਖ ਰੱਖ ਕੇ ਕਰਨ ਨਾਲੋਂ ਪੇਟ ਨੂੰ ਮੁੱਖ ਰੱਖ ਕੇ ਕਰਦੇ ਹਨ। ਇਹਨਾਂ ਦਾ ਦਿਮਾਗ ਸਿਰ 'ਚ ਨਹੀਂ ਪੇਟ ਵਿਚ ਹੈ। ਇਸ ਦਾ ਸਬੂਤ ਇਸ ਪੁਸਤਕ ਦਾ ਸੜਨਾ ਹੈ ਜਿਸ ਵਿਚ ਸਿੱਖ ਤੇ ਮੁਸਲਿਮ ਕੌਮਾਂ ਨੂੰ ਖਾ ਜਾਣ ਵਾਲੀਆਂ ਬ੍ਰਾਹਮਣੀ ਨੀਤੀਆਂ ਦਾ ਵਿਰੋਧ ਕੀਤਾ ਗਿਆ ਹੈ ਪਰ ਜਦੋਂ ਇਸ ਦੀ ਤਬਾਹੀ ਸਾੜਨ ਦੇ ਰੂਪ 'ਚ ਹੁੰਦੀ ਹੈ, ਉਸ ਵਕਤ ਸਾੜਨ ਵਾਲਾ ਬ੍ਰਾਹਮਣੀ ਵਿਚਾਰਧਾਰਾ ਦਾ ਮੁਦਈ ਬਣ ਜਾਂਦਾ ਹੈ। ਇਹ ਨੀਤੀ ਵਿਰੋਧੀ ਨੂੰ ਰਾਸ ਆਉਂਦੀ ਹੈ। ਵਿਰੋਧ ਇਸ ਕਿਤਾਬ 'ਚ ਕੇਵਲ ਬ੍ਰਾਹਮਣੀ ਮਾਨਸਿਕਤਾ ਦਾ ਹੀ ਹੈ। ਗਾਂਧੀ ਦਾ ਇਹ ਕਹਿਣਾ ਕਿ ਰੱਬ ਨੂੰ ਨਾ ਮੰਨਣ ਵਾਲਾ ਵੀ ਹਿੰਦੂ ਹੋ ਸਕਦਾ, ਕਾਮਰੇਡਾਂ ਨੂੰ ਹਿੰਦੂ ਹੋਣ ਦੀ ਸਚਾਈ ਜ਼ਾਹਰ ਕਰਦਾ ਹੈ।

੬. ਪੁਸਤਕ ਸਾੜੂ ਭੀੜ ਨੇ ਮਾਸਟਰ ਤਾਰਾ ਸਿੰਘ ਦੇ ਆਪਣੇ ਦੈਨਿਕ ਅਖ਼ਬਾਰ **ਅਕਾਲੀ ਤੇ ਪ੍ਰਦੇਸੀ** ਵਿਚ ੩੦ ਮਾਰਚ ੧੯੨੮ ਦੇ ਅੰਕ ਦਾ ਵਿਸਤਾਰ ਜੋ **'ਸਾਚੀ ਸਾਖੀ'** ਦੇ ਪੰਨਾ ੧੧੩-੧੧੪ ਤੇ ਅੰਕਿਤ ਹੈ, ਨੂੰ ਵੀ ਅੱਗ ਦੇ ਸਪੁਰਦ ਕਰ ਦਿੱਤਾ ਜਿਸ ਵਿਚ ਮਾਸਟਰ ਜੀ ਨੇ ਲਾਲਾ ਲਾਜਪਤ ਰਾਏ ਨੂੰ ਭ੍ਰਿਸ਼ਟਚਾਰ ਅਤੇ ਗ਼ਬਨ ਦੇ ਦੋਸ਼ 'ਚ ਜੇਲ੍ਹ ਕੈਦੀਆਂ ਲਈ ਸਿੱਖਾਂ ਵਲੋਂ ਅਮਰੀਕਾ ਵਿਚੋਂ ਇਕੱਠੇ ਕੀਤੇ ਪੈਸੇ ਨੂੰ ਹੜੱਪਣ ਦੇ ਜੁਰਮ ਵਿਚ ਕਾਨੂੰਨੀ ਨੋਟਿਸ ਦਿੱਤਾ ਸੀ। ਇਸ ਸਥਿਤੀ 'ਚ ਇਹ ਮਾਸਟਰ ਜੀ ਦੀ ਲਿਖਤ 'ਤੇ ਸਿੱਧਾ ਵਾਰ ਹੈ ਜਿਸ ਨੂੰ

---

* ੫ ਅਕਤੂਬਰ ਦੀਆਂ ਅਖਬਾਰਾਂ ਵਿਚ ਬੀਬੀ ਕਿਰਨਜੋਤ ਕੌਰ ਦੀ ਸੋਚਣੀ ਨੂੰ ਫਲ ਲੱਗਣ ਦੀ ਖਬਰ ਨਸ਼ਰ ਹੋਈ ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ 'ਸਾਚੀ ਸਾਖੀ' ਨੂੰ ਵਿਵਾਦਗ੍ਰਸਤ ਤਸਲੀਮ ਕਰਕੇ ਉਸ 'ਤੇ ਫੈਸਲਾ ਦੇਣ ਲਈ ਵਿਦਵਾਨਾਂ ਦੀ ਕਮੇਟੀ ਬਣਾਉਣ ਦਾ ਫੈਸਲਾ ਲਿਆ ਗਿਆ ਅਤੇ 'ਸਾਚੀ ਸਾਖੀ' ਦੀ ਵਿਕਰੀ ਤੇ ਪਾਬੰਦੀ ਲਾ ਕੇ ਇਸਨੂੰ ਸ਼ੱਕ ਦੇ ਘੇਰੇ ਵਿਚ ਲਿਆਂਦਾ ਗਿਆ। (ਲੇਖਕ)

ਸਾੜ ਕੇ ਕਾਮਰੇਡਾਂ ਨੇ ਲਾਲਾ ਜੀ ਨੂੰ ਸੱਚਾ ਅਤੇ ਮਾਸਟਰ ਜੀ ਨੂੰ ਝੂਠਾ ਸਾਬਤ ਕੀਤਾ ਹੈ। ਕੀ ਮਾਸਟਰ ਜੀ ਦੀ ਦੋਹਤਰੀ ਬੀਬੀ ਕਿਰਨਜੀਤ ਕੌਰ ਜੀ ਇਸ ਕਾਰਵਾਈ ਨੂੰ ਜਾਇਜ਼ ਮੰਨਦੇ ਹਨ ? ਮੈਨੂੰ ਲਗਦਾ ਹੈ ਕਿ ਉਹਨਾਂ ਦਾ ਉੱਤਰ ਹਾਂ ਵਿਚ ਹੀ ਹੋਵੇਗਾ ? ਕਿਉਂਕਿ ਬੀਬੀ ਜੀ ਨੇ ਧਰਮ ਪ੍ਰਚਾਰ ਕਮੇਟੀ ਦੀ ਮੀਟਿੰਗ ਜਿਹੜੀ ਕਿ ੪.੧੦.੨੦੦੦ ਨੂੰ ਹੋਣੀ ਹੈ, ਉਸ ਵਿਚ ਪਾਸ ਹੋਣ ਲਈ ਏਜੰਡੇ ਵਿਚ ਇਕ ਮਤਾ ਰੱਖਿਆ ਹੈ, ਜਿਸ ਵਿਚ ਸਿਰਦਾਰ ਸਾਹਿਬ ਦੀ **'ਸਾਚੀ ਸਾਖੀ'** ਨੂੰ ਜਬਤ ਕਰਕੇ ਨਸ਼ਟ ਕਰਨ ਦੀ ਮੰਗ ਕੀਤੀ ਹੈ। ਇਸ ਵਿਚ ਉਪਰੋਕਤ ਵਰਣਿਤ ਮਾਸਟਰ ਜੀ ਵਾਲਾ ਪੰਨਾ ਵੀ ਨਸ਼ਟ ਕਰ ਦਿੱਤਾ ਜਾਵੇਗਾ। ਕਾਮਰੇਡਾਂ ਦੀ ਗ਼ਲਤ ਕਾਰਵਾਈ ਉਸੇ ਤਰ੍ਹਾਂ ਠੀਕ ਸਾਬਤ ਹੋ ਜਾਵੇਗੀ ਜਿਵੇਂ ਇੰਦਰਾਂ ਗਾਂਧੀ ਦੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਦੀ ਗ਼ਲਤ ਕਾਰਵਾਈ ਨੂੰ ਪੰਜਾਬ ਦੇ ਵਕਤੀ ਮੁੱਖ-ਮੰਤਰੀ ਦੇ ਰੂਪ ਵਿਚ ਸੁਰਜੀਤ ਸਿੰਘ ਬਰਨਾਲਾ ਨੇ ਦਰਬਾਰ ਸਾਹਿਬ ਫੌਜ ਭੇਜ ਕੇ ਬਲੈਕ ਥੰਡਰ ਕਰਵਾ ਕੇ ਸਹੀ ਸਾਬਤ ਕਰ ਦਿਤਾ ਸੀ। ਜੇਕਰ ਧਰਮ ਪ੍ਰਚਾਰ ਕਮੇਟੀ ਨੇ ਇਸ ਪੁਸਤਕ ਨੂੰ ਜਬਤ ਤੇ ਨਸ਼ਟ ਕਰਨ ਦੀ ਮੰਗ ਨੂੰ ਪ੍ਰਵਾਨ ਕਰ ਲਿਆ ਤਾਂ ਇਹ ਵਿਵਾਦ ਇਕ ਖ਼ਤਰਨਾਕ ਰਾਜਨੀਤਕ ਰੂਪ ਵੀ ਅਖ਼ਤਿਆਰ ਕਰ ਸਕਦਾ ਹੈ ਕਿਉਂਕਿ ਇਹ ਪੁਸਤਕ ਇਸੇ ਸੰਸਥਾਂ ਵਲੋਂ ਪ੍ਰਕਾਸ਼ਤ ਕੀਤੀ ਗਈ ਹੈ ਜਿਸ ਨੂੰ ਉਸ ਸਮੇਂ ਦੇ ਐਸ. ਜੀ. ਪੀ. ਸੀ. ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਸਾਹਿਬ ਨੇ ਸਿੱਖ ਕੌਮ ਦੇ ਮਸਲਿਆਂ ਨੂੰ ਪੇਸ਼ ਕਰਨ ਵਾਲਾ ਸਮਕਾਲੀ ਦਸਤਾਵੇਜ਼ ਕਿਹਾ ਹੈ।* ਕਿਸੇ ਸੰਸਥਾਂ ਵਲੋਂ ਆਪਣੀ ਹੀ ਪ੍ਰਕਾਸ਼ਤ ਕੀਤੀ ਕਿਤਾਬ ਨੂੰ ਜਬਤ ਕਰਨ ਤੇ ਨਸ਼ਟ ਕਰਨ ਦੀ ਸ਼ਾਇਦ ਇਹ ਪਹਿਲੀ ਉਦਾਹਰਨ ਹੋਵੇਗੀ। ਰੱਬ ਕਰੇ ਅਜਿਹਾ ਕੁਝ ਵੀ ਨਾ ਵਾਪਰੇ ?** ਪਰ ਬੀਬੀ ਜੀ ਨੇ ਜਿਸ ਖਿਆਲ ਨਾਲ ਇਹ ਮੰਗ ਰੱਖੀ ਹੈ ਉਸ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਜਿਵੇਂ ਉਹ ਬਚਨ ਕਰ ਰਹੀ ਹੋਵੇ ਕਿ ਜਾਰਜ ਫਰਨਾਡੇਂਸ ਸਾਹਿਬ ! ਸਿੱਖ ਰਾਇਫ਼ਰੈਸ ਲਾਇਬ੍ਰੇਰੀ ਵਿਚੋਂ ਭਾਰਤੀ ਫੌਜ ਵਲੋਂ ਦਰਬਾਰ ਸਾਹਿਬ 'ਤੇ ਹਮਲੇ ਸਮੇਂ ਚੋਰੀ ਕਰਕੇ ਚੁੱਕੀਆਂ ਕਿਤਾਬਾਂ ਵਿਚੋਂ ਸਾੜਨ ਦੀ ਗਿਣਤੀ ੧੧੭ ਅਧੂਰੀ ਹੈ। ਇਹ ੧੧੭ ਨਹੀਂ ੧੧੮ ਹਨ ਕਿਉਂਕਿ ਸਿਰਦਾਰ ਸਾਹਿਬ ਵਾਲੀ ਇਹ ਕਿਤਾਬ ਵੀ ਬਾਗੀ ਸੁਰ ਵਾਲੀ ਹੈ। ਸਾਨੂੰ ਇਹ ਪੱਕਾ ਵਿਸ਼ਵਾਸ਼ ਹੈ ਕਿ ਭਾਵੇਂ ਸਿਰਦਾਰ ਸਾਹਿਬ ਦੀ **'ਸਾਚੀ ਸਾਖੀ'** ਨੂੰ ਬੀਬੀ ਜੀ ਜਬਤ ਕਰਵਾ ਲੈਣ ਚਾਹੇ ਨਸ਼ਟ ਕਰਵਾ ਲੈਣ ਪਰ ਭਾਰਤੀ ਹਕੂਮਤ ਨੇ ਕਦੇ ਵੀ ਪੰਥ ਨੂੰ ਕੌਡੀਆਂ ਦੇ ਭਾਅ ਵੇਚਣ ਵਾਲੇ ਗੋਪਾਲ ਸਿੰਘ ਦਰਦੀ ਜਿੰਨੀ ਉਨ੍ਹਾਂ ਦੀ ਕਦਰ ਨਹੀਂ ਪਾਉਂਣੀ। ਇਹ ਸਿਰਦਾਰ ਕਪੂਰ ਸਿੰਘ ਹੀ ਸੀ ਜਿਸਨੇ ਸਾਂਡਰਸ ਕਤਲ ਤੋਂ ਬਾਅਦ ਭਗਤ ਸਿੰਘ ਦੀ ਸ਼ਨਾਖ਼ਤ ਨਹੀਂ ਕੀਤੀ ਸੀ। ਜੇ ਦਰਦੀ ਸਾਹਿਬ ਹੁੰਦੇ ਤਾਂ ਉਹਨਾਂ ਦੀ ਕਿਰਪਾ ਸਦਕਾ ਬਹੁਤ ਸਮਾਂ ਪਹਿਲਾਂ ਹੀ ਭਗਤ ਸਿੰਘ ਨੂੰ ਅੰਗਰੇਜ਼ ਨੇ ਮੌਤ ਦੇ ਮੂੰਹ ਵਿਚ ਧਕੇਲ ਦੇਣਾ ਸੀ। ਚੰਗਾ ਹੁੰਦਾ ਜੇ ਕਾਮਰੇਡ ਸਿਰਦਾਰ ਦੀ ਲਿਖਤ ਨੂੰ ਸਾੜਨ ਤੋਂ ਪਹਿਲਾਂ ਇਸ ਸੱਚ ਨੂੰ ਪਹਿਚਾਨਣ ਦੀ ਕੋਸ਼ਿਸ਼ ਕਰਦੇ ? ਦੁਸ਼ਮਣ ਤੇ ਦੋਸਤ ਦਾ ਫ਼ਰਕ ਕਰਕੇ ਤੁਰਨ ਦੀ ਸਿਆਣਪ ਨੂੰ ਵਰਤਦੇ ? ਤਾਂ ਅੱਜ ਇਹ ਜਗਤ ਤਮਾਸ਼ਾ ਨਾ ਹੁੰਦਾ।

੭. ਜੇ ਸੱਚਮੁਚ ਹੀ ਸਿਰਦਾਰ ਸਾਹਿਬ ਦੇ ਲਿਖੇ ਸੱਚ ਨਾਲ ਤੁਹਾਡੇ ਸ਼ਹੀਦ ਦਾ ਅਪਮਾਨ ਹੋਇਆ ਹੈ ਅਤੇ ਲਾਲਾ ਜੀ ਦੀ ਬੇਇਜ਼ਤੀ ਹੋਈ ਹੈ ਤਾਂ ਇਸ ਇਤਿਹਾਸਕ ਸੱਚ ਨੂੰ ਸਵੀਕਾਰ ਕਰਕੇ ਆਪਣਾਂ ਪ੍ਰਤੀਕਰਮ ਪ੍ਰਗਟਾਉਂਣ ਦੀ ਹਿੰਮਤ ਕਰੋ, ਕੁੰਭਕਰਨੀ ਨੀਂਦ ਨਾ ਸੁੱਤੇ ਰਹਿਓ। ਸਾਰਾ ਭਾਰਤ ਜਿਸ ਨੂੰ ਅੱਜ ਬਾਪੂ (ਮਿਸਟਰ ਮੋਹਣ ਦਾਸ ਗਾਂਧੀ) ਦੇ ਨਾਂ ਨਾਲ ਪੁਕਾਰਦਾ ਹੈ, ਉਸਨੇ ਭਗਤ ਸਿੰਘ ਨੂੰ ਅੱਤਵਾਦੀ (Terrorist) ਕਿਹਾ ਹੈ। ਅੱਤਵਾਦੀ ਤੇ ਸ਼ਹੀਦ 'ਚ ਤੁਹਾਡਾ ਕਾਮਰੇਡੀ ਕੋਸ਼ ਕੋਈ ਫ਼ਰਕ ਸਮਝਦਾ ਹੈ ਜਾਂ ਨਹੀਂ ? ਖ਼ੁਸ਼ਵੰਤ ਸਿੰਘ ਨੇ ਇਹ ਗੱਲ ਆਪਣੀ ਕਿਤਾਬ ਵਿੱਚ ਲਿਖੀ ਹੈ। ਚੰਡੀਗੜ੍ਹ, ਪੰਜਾਬ ਬੁਕ ਸੈਂਟਰ 'ਚ ਭਗਤ

* ਪਰ ਵੋਟਾ ਦੀ ਰਾਜਨੀਤੀ ਵਿਚ ਫਸੀ ਅਕਾਲੀ ਲੀਡਰਸ਼ਿਪ ਨੇ ਸਵੈ-ਹਿਤਾਂ ਲਈ ਇਸ ਸੱਚ ਵਲੋਂ ਅੱਖਾਂ ਫੇਰ ਕੇ ਆਪਣਾ ਕਿਰਦਾਰ ਪ੍ਰਗਟ ਕਰ ਦਿਤਾ ਕਿ ਉਹ ਕਿੰਨੇ ਖ਼ੁਦਗਰਜ਼ ਤੇ ਵਿਸ਼ਵਾਸ਼ਘਾਤੀ ਹਨ। - ਲੇਖਕ

** ਪਰ ਇਹ ਸਭ ਕੁਝ ਵਾਪਰ ਗਿਆ ਅਤੇ ਵੋਟਾਂ ਦੀ ਰਾਜਨੀਤੀ ਨੂੰ ਸਨਮੁਖ ਰੱਖਦੇ ਹੋਏ ਰਾਜਸੀ, ਗੈਰ-ਰਾਜਸੀ ਤੇ ਸਿਰਦਾਰ ਸਾਹਿਬ 'ਤੇ ਹੱਕ ਜਮਾਉਂਣ ਵਾਲੇ ਬਹੁਤੇ ਲੋਕ ਕੁਝ ਵੀ ਨਹੀਂ ਬੋਲੇ। ਸੱਚ ਕਤਲ ਹੁੰਦਾ ਰਿਹਾ ਅਤੇ ਸੱਚ ਦੇ ਪਹਿਰੇਦਾਰ ਦੇ ਦਾਅਵੇਦਾਰ ਤਮਾਸ਼ਾ ਵੇਖਦੇ ਰਹੇ - ਲੇਖਕ।

ਸਿੰਘ ਦੇ ਭਾਣਜੇ ਪ੍ਰੋ. ਜਗਮੋਹਨ ਸਿੰਘ ਵਲੋਂ ਕਰਵਾਏ ਸੈਮੀਨਾਰ ਦੌਰਾਨ ਡਾਕਟਰ ਗੁਰਦਰਸ਼ਨ ਸਿੰਘ ਢਿੱਲੋਂ ਨੇ ਪ੍ਰੋ. ਸਾਹਿਬ ਨੂੰ ਗਾਂਧੀ ਦੇ ਇਹਨਾਂ ਸ਼ਬਦਾਂ ਸੰਬੰਧੀ ਚੇਤੇ ਕਰਵਾਇਆ। ਪਰ ਪ੍ਰੋ. ਸਾਹਿਬ ਨੇ ਕੋਈ ਜਵਾਬ ਨਹੀਂ ਦਿੱਤਾ। ਕਿਉਂ ? 'ਪੰਜਾਬੀ ਟ੍ਰਿਬਿਊਨ' (ਅਕਤੂਬਰ ੪, ੨੦੦੦) ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਜਥੇਦਾਰ ਤਰਲੋਚਨ ਸਿੰਘ ਦੁਪਾਲਪੁਰ ਨੇ ਗਾਂਧੀ ਦੀ ਵਾਇਸਰਾਏ ਨੂੰ ਭਗਤ ਸਿੰਘ ਨੂੰ ਖ਼ਤਮ ਕਰਨ ਬਾਰੇ ਚਿੱਠੀ ਦਾ ਜ਼ਿਕਰ ਕੀਤਾ ਹੈ। ਤੁਸੀਂ ਇਸ ਖ਼ਤ ਬਾਰੇ ਵੀ ਪ੍ਰਤੀਕਰਮ ਪ੍ਰਗਟ ਕਰੋ। ਥਾਂ-ਥਾਂ ਲੱਗੇ ਗਾਂਧੀ ਦੇ ਬੁੱਤ, ਭਾਰਤ ਦਾ ਪਿਤਾ ਹੋਣ ਦਾ ਮਾਣ ਅਤੇ ਨਵਾਂ ਹੀ ਅਮਰੀਕਾ 'ਚ ਲੱਗਿਆ ਉਸ ਦਾ ਬੁੱਤ ਗਾਂਧੀ ਨੂੰ ਸਹੀ ਸਾਬਤ ਕਰਦਾ ਭਗਤ ਸਿੰਘ ਸੰਬੰਧੀ ਉਸਦੇ ਅੱਤਵਾਦੀ ਲਫ਼ਜ ਨੂੰ ਸਹੀ ਦਰਸਾਉਂਦਾ ਹੈ। ਕੀ ਤੁਸੀਂ ਗਾਂਧੀ ਦੇ ਖਿਲਾਫ਼ ਵੀ ਬੋਲਣ ਦੀ ਜੁਰੱਅਤ ਕਰੋਗੇ ? ਇਸ ਸਥਿਤੀ 'ਚ ਕਾਮਰੇਡ ਆਰ. ਐੱਸ. ਐੱਸ. ਵਾਲੀ ਨੱਥੂ ਰਾਮ ਗੌਡਸੇ ਵਾਲੀ ਹਾਲਾਤ ਵਿੱਚ ਹਨ। ਕਾਮਰੇਡ ਜਾਂ ਤਾਂ ਗਾਂਧੀ ਦੇ ਭਗਤ ਸਿੰਘ ਨੂੰ ਅੱਤਵਾਦੀ ਕਹਿਣ ਨੂੰ ਮਨਜ਼ੂਰ ਕਰਨ ਜਾਂ ਫਿਰ ਗਾਂਧੀ ਦੇ ਭਾਰਤ ਦਾ ਰਾਸ਼ਟਰ ਪਿਤਾ ਹੋਣ ਦਾ ਵਿਰੋਧ ਕਰਨ ? ਸਾਨੂੰ ਪਤਾ ਇਸ ਮਸਲੇ 'ਤੇ ਤੁਸੀਂ ਸਾਜ਼ਿਸ਼ੀ ਚੁੱਪ ਅਖ਼ਤਿਆਰ ਕਰੋਗੇ ? ਜੋ ਤੁਹਾਡੀ ਹਾਰ ਦਾ ਪ੍ਰਤੀਕ ਹੋਵੇਗੀ। ਭਗਤ ਸਿੰਘ ਸਬੰਧੀ ਭਾਈ ਰਣਧੀਰ ਸਿੰਘ ਦੀ **'ਜੇਲ੍ਹ ਚਿੱਠੀਆਂ'** ਵਿਚ ਬਿਆਨ ਕੀਤੀ ਸਚਾਈ ਤੋਂ ਤਾਂ ਕਾਮਰੇਡ ਇਨਕਾਰੀ ਨਹੀਂ ਹੋ ਸਕਦੇ। ਭਗਤ ਸਿੰਘ ਦਾ ਇਤਿਹਾਸਕ ਰੁਤਬਾ ਇਹੋ ਲਿਖਤ ਸਥਾਪਤ ਕਰ ਸਕਦੀ ਹੈ। ਇਸ ਸਬੰਧੀ ਪ੍ਰਮਾਣਿਕਤਾ ਨੂੰ ਮਾਰਚ / ਅਪ੍ਰੈਲ ੧੯੯੪ ਦੇ 'ਪੰਜਾਬੀ ਟ੍ਰਿਬਿਊਨ' 'ਚ ਹੋਈ ਬਹਿਸ ਸਪਸ਼ਟ ਤੌਰ ਤੇ ਨਿਸ਼ਚਿਤ ਕਰ ਦਿੰਦੀ ਹੈ।

੮. ਲਾਲਾ ਲਾਜਪਤ ਰਾਏ ਦੀ ਮੌਤ ਦਾ ਬਦਲਾ ਭਗਤ ਸਿੰਘ ਤੇ ਸਾਥੀਆ ਨੇ ਸਾਂਡਰਸ ਨੂੰ ਮਾਰ ਕੇ ਪੂਰਾ ਕੀਤਾ ਅਤੇ ਇਸ ਕਾਰਨ ਹੀ ਉਸਨੂੰ ਫ਼ਾਂਸੀ ਦੀ ਸਜ਼ਾ ਹੁੰਦੀ ਹੈ। **'ਸਾਚੀ ਸਾਚੀ'** ਨੂੰ ਸਾੜਨ ਲਈ ਇਹ ਗਵਾਹੀ ਵੀ ਜ਼ਿੰਮੇਵਾਰ ਬਣੀ ਹੈ ਕਿ ਉਸ ਵਿਚ ਲਾਲਾ ਜੀ ਦੇ ਖਿਲਾਫ਼ ਲਿਖਿਆਂ ਹੋਇਆ ਹੈ। ਲਿਖਿਆ ਹੋਰ ਵੀ ਕਈ ਥਾਂਵਾਂ ਤੇ ਗਿਆ ਹੈ। ਉਹਨਾਂ ਵਿਚੋਂ ਇਕ ਮਿਸਾਲ ਇਹ ਹੈ ਕਿ ਭਗਤ ਸਿੰਘ ਦੇ ਰਿਸ਼ਤੇਦਾਰ ਜਗਮੋਹਨ ਸਿੰਘ ਨੇ ਕਲਕੱਤੇ ਤੋਂ ਲਾਹੌਰ ਤਕ ਮਿਲਦੇ ਕਾਗਜ਼ਾਂ ਨੂੰ ਮਿਲਾ ਕੇ ਇਕ ਵੱਡੀ ਕਿਤਾਬ **'ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ'** ਨੂੰ ੩੯੨ ਪੰਨਿਆਂ 'ਚ ਸਮੇਟਿਆ ਹੈ। ਇਨ੍ਹਾਂ ਲਿਖਤਾਂ ਅਤੇ ਸੱਤਿਅਮ ਵਰਮਾਂ ਵਲੋਂ ਸੰਪਾਦਨ ਕੀਤੀ ਗਈ 'ਸ਼ਹੀਦੇ ਆਜ਼ਮ ਦੀ ਜੇਲ੍ਹ ਡਾਇਰੀ' ਸਬੰਧੀ ਸਮੁੱਚੀ ਰਾਏ ਇਸ ਲੇਖ ਦੇ ਵਿਸ਼ੇ ਤੋਂ ਬਾਹਰ ਦੀ ਗੱਲ ਹੈ, ਇਸ ਸਬੰਧੀ ਤਸੱਲੀ ਦਲਬੀਰ, ਜਗਮੋਹਨ ਤੇ ਪੁਸਤਕ ਸਾੜ ਕਮੇਟੀ ਵਲੋਂ ਨਕਲੀ ਤੇ ਅਸਲੀ ਗੁੱਸਾ ਨਿਕਲਣ ਤੋਂ ਬਾਅਦ ਪ੍ਰਗਟ ਕਰਾਂਗੇ। ਇਥੇ ਸਿਰਫ਼ ਅਸੀਂ ਲਾਲਾ ਜੀ ਸੰਬੰਧੀ ਜਗਮੋਹਨ ਵਲੋਂ ਸੰਪਾਦਨ ਕੀਤੀਆਂ ਲਿਖਤਾਂ ਵਿਚ ਸ਼ਾਮਲ ਉਸ ਚਿੱਠੀ ਦਾ ਵਰਨਣ ਕਰਨਾ ਜ਼ਰੂਰੀ ਸਮਝਦੇ ਹਾਂ ਜੋ ਇਸ ਪੁਸਤਕ ਦੇ ਪਾਠ ੧੦ ਕ੍ਰਮ ਨੰਬਰ ੫੩ ਸਿਰਲੇਖ 'ਲਾਲਾ ਲਾਜਪਤ ਰਾਏ ਜੀ ਦੇ ਨਾਉਂ ਖੁੱਲ੍ਹੀ ਚਿੱਠੀ 'ਨਵੰਬਰ, ੧੯੨੭ ਸਫ਼ਾ ੨੨੮-੨੩੨ 'ਤੇ ਦਰਜ ਹੈ। ਚਿੱਠੀ ਸ਼ੁਰੂ ਹੋਣ ਤੋਂ ਪਹਿਲਾਂ ਲਾਹੌਰ, ੧੮ ਸਤੰਬਰ ੧੯੨੭ ਲਿਖਿਆ ਹੋਇਆ ਹੈ। ਇਸ ਚਿੱਠੀ ਤੇ ਦਸਤਖ਼ਤ ਕਰਨ ਵਾਲਿਆਂ 'ਚ ਉਸ ਸਮੇਂ ਦੀਆਂ ੨੨ ਉੱਘੀਆਂ ਹਸਤੀਆਂ ਦੇ ਨਾਂ ਨਾਲ ਹਨ ਭਾਵੇਂ ਇਹਨਾਂ ਵਿਚ ਭਗਤ ਸਿੰਘ ਦਾ ਨਾਂ ਨਹੀਂ ਲਿਖਿਆ ਹੋਇਆ ਪਰ ਸੰਪਾਦਕ (ਕਿਰਤੀ) ਦੀ ਗਵਾਹੀ ਹੈ ਕਿ ਭਗਤ ਸਿੰਘ ਲਾਲਾ ਜੀ ਸੰਬੰਧੀ ਲਿਖੀ ਇਸ ਚਿੱਠੀ ਨਾਲ ਸਹਿਮਤ ਸੀ। ਜੇ ਸਹਿਮਤੀ ਨਹੀਂ ਸੀ ਤਾਂ ਆਪਣਾ ਵਿਰੋਧ ਜ਼ਾਹਰ ਕਰਦਾ ? ਚੁੱਪ ਰਹਿਣਾਂ ਵੀ ਸਹਿਮਤੀ ਹੁੰਦੀ ਹੈ। ਇਸ ਚਿੱਠੀ ਵਿਚ ਲਾਲਾ ਜੀ ਨੂੰ ਮਰ ਚੁੱਕਿਆ ਲੀਡਰ ਕਿਹਾ ਗਿਆ ਹੈ, ਜਿਸ ਨੂੰ ਉਹ ਆਪ ਵੀ ਮੰਨਦੇ ਹਨ ਤੇ ਆਪਣੇ ਆਪ ਨੂੰ ਸਿਪਾਹੀ ਤਸਲੀਮ ਕਰਦੇ ਹਨ। 'ਕਿਰਤੀ' ਦੇ ਸੰਪਾਦਕ ਨੇ ਲਾਲ ਜੀ ਨੂੰ ਅਮਰੀਕਨ ਸਿੱਖਾਂ ਕੋਲੋਂ ਇਕੱਠੇ ਕੀਤੇ ਪੈਸੇ ਨੂੰ ਗਬਨ ਕਰਨ ਵਾਲਾ, ਆਪਹੁਦਰੀਆਂ ਤੇ ਟੇਢੀਆਂ ਚਾਲਾ ਚਲਣ ਵਾਲੇ ਵਿਅਕਤੀ ਦੇ ਰੂਪ ਵਿਚ ਪੇਸ਼ ਕੀਤਾ। ਇਹ ਚਿੱਠੀ ਲਾਲਾ ਜੀ 'ਤੇ ਪੰਜ ਵੱਡੇ ਦੋਸ਼ — ਰਾਜਸੀ ਥਿਕੜੇਵਾਂ, ਕੌਮੀ ਵਿਦਿਆ ਨਾਲ ਗ਼ਦਾਰੀ, ਸਵਰਾਜ ਪਾਰਟੀ ਨਾਲ ਗ਼ਦਾਰੀ, ਹਿੰਦੂ ਮੁਸਲਿਮ ਖਿੱਚੋਤਾਣ ਵਧਾਉਂਣਾ ਅਤੇ ਮੋਡਰੇਟ ਬਣ ਜਾਣਾ — ਸਥਾਪਤ ਕਰਦੀ

ਹੋਈ ਸਮੇਂ ਦੇ ਨੌਜਵਾਨਾਂ ਨੂੰ ਉਸਨੂੰ ਸਿਆਸੀ ਪਿੜ ਵਿਚੋਂ ਕੱਢਣ ਵਾਲੇ ਤੇ ਨੌਜਵਾਨਾਂ ਨੂੰ ਬਾਲਸ਼ਵਿਕ ਦੇ ਪੈਰੋਕਾਰ, ਲਾਲਾ ਜੀ ਨੂੰ ਸ਼ਤਰੰਜੀ ਚਾਲਬਾਜ਼, ਮਾਰਕਸਵਾਦ ਦਾ ਵਿਰੋਧੀ, ਨੌਜਵਾਨਾਂ ਨੂੰ ਸੀ.ਆਈ.ਡੀ. ਵਾਲਿਆਂ ਦੀਆਂ ਨਜ਼ਰਾਂ ਵਿਚ ਚੜਾਉਣ ਵਾਲਾ ਮੁਖ਼ਬਰ, ਵਾਅਦਾ ਸ਼ਿਕਨ ਹੋਣ, 'ਹਿੰਦੂਓ ਮਾਰੋ' ਦਾ ਨਾਅਰਾ ਦੇਣ ਵਾਲਾ; ਬੁਜ਼ਦਿਲ ਸਿਪਾਹੀ, ਸਥਿਤੀ ਨੂੰ ਛੱਡ ਕੇ ਯੂਰਪ ਜਾਣ ਵਾਲਾ, ਰਾਜਸੀ ਤੋਤਾ ਬੋਲੀ ਬੋਲਣ ਵਾਲਾ, ਬਿਪਤਾ ਸਮੇਂ ਭੱਜ ਜਾਣ ਵਾਲਾ ਬਹਾਦਰ, ਸਮੇਂ ਦੀ ਕਤਲਿਆਮ ਦਾ ਸ਼ਿਕਾਰ ਮਾਸੂਮੀ ਪ੍ਰਤੀ ਫ਼ਰਜ਼ ਨਿਭਾਉਣ ਤੋਂ ਕਿਨਾਰਾ ਕਰਨ ਵਾਲਾ, ਜੀ ਹਜ਼ੂਰੀਆ ਅਤੇ ਝੋਲੀ ਚੁੱਕਾ ਦਾ ਸਾਥੀ ਸਥਾਪਤ ਕਰਦੀ ਹੈ। ਇਸ ਤੋਂ ਇਲਾਵਾ 'ਲਾਲਾ ਲਾਜਪਤ ਰਾਏ ਤੇ ਮਿਸ ਐਗਨਿਸ ਸਮੈਡਲੀ' ਅਤੇ 'ਲਾਲਾ ਲਾਜਪਤ ਰਾਏ ਅਤੇ ਨੌਜਵਾਨਾਂ ਦੀਆਂ ਤਹਿਰੀਕਾਂ' ਲੇਖਾਂ ਵਿਚ ਵੀ ਲਾਲਾ ਜੀ ਪ੍ਰਤੀ ਨੌਜਵਾਨਾਂ ਦੇ ਵਿਚਾਰ ਵੇਖੇ ਜਾ ਸਕਦੇ ਹਨ, ਜਿਹੜੇ ਇਸ ਚਿੱਠੀ ਦੇ ਨਾਲ ਹੀ ਹਨ। ਜੇ ਭਗਤ ਸਿੰਘ ਦੇ ਨਜਦੀਕੀ ਸਾਥੀਆਂ ਦੀ ਲਾਲਾ ਜੀ ਬਾਰੇ ਇਹ ਰਾਏ ਸੀ ਤੇ ਭਗਤ ਸਿੰਘ ਸਾਥੀਆਂ ਦੀਆਂ ਦਲੀਲਾਂ ਦਾ ਪੱਖਧਾਰੀ ਸੀ ਤਾਂ ਲਾਲਾ ਜੀ ਦੀ ਮੌਤ ਦਾ ਬਦਲਾ ਸਾਂਡਰਸ ਕੋਲੋਂ ਭਗਤ ਸਿੰਘ ਦਾ ਇਹ ਸਭ ਕੁਝ ਜਾਣਦੇ ਹੋਏ ਲੈਣਾ ਕੀ ਉਸ ਦੀ ਦੂਰਦ੍ਰਿਸ਼ਟੀ ਸੀ ? ਇਹ ਕਿਹੋ ਜਿਹੀ ਦੂਰਦ੍ਰਿਸ਼ਟੀ ਹੈ ? ਇਸ ਨਜ਼ਰੀਏ ਵਿਚੋਂ ਭਗਤ ਸਿੰਘ ਦੀ 'ਦੂਰਦ੍ਰਿਸ਼ਟੀ' ਦਾ ਸੀਮਤ ਦਾਇਰਾ ਉਜਾਗਰ ਹੋ ਜਾਂਦਾ ਹੈ। ਜੇ ਭਗਤ ਸਿੰਘ ਨੂੰ ਲਾਲਾ ਜੀ ਦੀ ਅਸਲੀਅਤ ਪਤਾ ਹੁੰਦੀ ਤਾਂ ਉਹ ਕਦੇ ਉਸ ਦੀ ਦਿਲ ਦੀ ਧੜਕਣ ਬੰਦ ਹੋਣ ਨਾਲ ਹੋਈ ਮੌਤ ਨੂੰ ਬਦਲੇ ਦੀ ਭਾਵਨਾਂ ਵਿਚ ਬਦਲ ਕੇ ਸਾਂਡਰਸ ਨੂੰ ਨਾ ਮਾਰਨ ਤੁਰਦਾ। ਇਹ ਲਾਲਾ ਜੀ ਉਹੋ ਹੀ ਸਨ ਜਿਨ੍ਹਾਂ ਨੇ ਮਹੰਤ ਨਰੈਣ ਦਾਸ ਦਾ ਪੱਖ ਪੂਰਨ ਦੀ ਕੁਚੇਸ਼ਟਾ ਕੀਤੀ ਸੀ, ਆਪਣੇ ਅਖਬਾਰ ਲਈ ਚੰਦਾ ਲੈ ਕੇ। ਮਹੰਤ ਨਰੈਣ ਦਾਸ 'ਸਾਕਾ ਨਨਕਾਣਾ ਸਾਹਿਬ' 'ਚ ਸਿੱਖਾਂ ਨੂੰ ਸ਼ਹੀਦ ਕਰਨ ਵਾਲਾ ਮੁੱਖੀ ਸੀ। ਭਗਤ ਸਿੰਘ ਨੂੰ ਸਿੱਖਾਂ ਨੂੰ ਸ਼ਹੀਦ ਕਰਨ ਵਾਲੀ ਘਟਨਾ ਨੂੰ ਮਾਸੂਮਾਂ ਦਾ ਕਤਲ ਹੋਣ ਵਜੋਂ ਲੈ ਕੇ ਪ੍ਰਭਾਵਿਤ ਹੋਣ ਬਾਰੇ ਵੀ ਦੱਸਿਆ ਜਾਂਦਾ ਹੈ ਤਾਂ ਭਗਤ ਸਿੰਘ ਦੀ ਇਸ ਪਾਸੇ ਖਾਮੋਸ਼ੀ ਇਤਿਹਾਸ ਦਾ ਕਿਹੜਾ ਵਰਤਾਰਾ ਹੋਇਆ ? ਭਗਤ ਸਿੰਘ ਬਾਰੇ ਕਿਹਾ ਜਾਂਦਾ ਹੈ ਕਿ ਉਸ ਨੂੰ ਇਸ ਕਤਲਿਆਮ ਅਤੇ ਜਲ੍ਹਿਆਂ ਵਾਲੇ ਬਾਗ਼ ਦੇ ਕਤਲਿਆਮ ਨੇ ਬੇਹੱਦ ਪ੍ਰਭਾਵਿਤ ਕੀਤਾ ਸੀ। ਜੇ ਇਸ ਸਚਾਈ ਨੂੰ ਮੰਨ ਲਿਆ ਜਾਵੇ ਤਾਂ ਜੇ ਉਹ ਇੰਨੀ ਦੂਰਦ੍ਰਿਸ਼ਟੀ ਦਾ ਮਾਲਕ ਸੀ ਤਾਂ ਕੀ ਉਸਨੂੰ ਇਹ ਨਹੀਂ ਸੀ ਪਤਾ ਕਿ ਮਹੰਤ ਨਰੈਣ ਦਾਸ ਨਾਲ ਲਾਲਾ ਜੀ ਦੀ ਕਿੰਨੀ ਡੂੰਘੀ ਨੇੜਤਾ ਸੀ ਅਤੇ ਜਲ੍ਹਿਆਂ ਵਾਲੇ ਬਾਗ਼ 'ਚ ਪੁਲੀਸ ਨੂੰ ਸੱਦ ਕੇ ਲਿਆਉਣ ਵਾਲਾ ਹੰਸ ਰਾਜ ਇਕ ਆਰੀਆ-ਸਮਾਜੀ ਹਿੰਦੂ ਸੀ। ਇਸ ਸਥਿਤੀ 'ਚ ਭਗਤ ਸਿੰਘ ਦੀਆ ਹਿੰਸਕ ਕਾਰਵਾਈਆਂ ਕਿਹੜੇ ਸੱਚ ਨੂੰ ਉਜਾਗਰ ਕਰਨ ਲਈ ਸਨ ? ਮਸੂਮਾਂ ਦੇ ਸੁਨਿਹਰੀ ਭਵਿੱਖ ਨੂੰ ਸਿਰਜਣ ਵਾਲੀਆਂ ਸਨ ? ਭਗਤ ਸਿੰਘ ਇਸ ਵਕਤ ਮਨੁੱਖਤਾ ਦੇ ਕਾਤਲਾਂ ਨਾਲ ਖੜ੍ਹ ਰਿਹਾ ਸੀ। ਜੇ ਭਗਤ ਸਿੰਘ ਨੂੰ ਇਸ ਸੰਬੰਧੀ ਗਿਆਨ ਨਹੀਂ ਸੀ ਤਾਂ ਸਪਸ਼ਟ ਹੈ ਕਿ ਉਹ ਇਨਸਾਨ ਕਿਹੜਾ ਇਨਕਲਾਬ ਲਿਆ ਸਕਦਾ ਸੀ ਜਿਸ ਨੂੰ ਆਪਣੇ ਘਰ ਦਾ ਭੇਤ ਨਹੀਂ ਸੀ ਅਤੇ ਅੰਦਰੂਨੀ ਦੁਸ਼ਮਣ ਤੋਂ ਸੁਚੇਤ ਨਹੀਂ ਸੀ ? ਜਾਂ ਇਹ ਸਭ ਕੁਝ ਉਸਨੇ ਫੋਕੀ ਸ਼ੋਹਰਤ ਹਾਸਲ ਕਰਨ ਲਈ ਕੀਤਾ ? ਇਸ ਸਬੰਧੀ ਉਸਦੀ ਸੋਚ ਦੇ ਪਹਿਰੇਦਾਰ ਬਣੇ ਲੰਬੜਦਾਰ ਖ਼ੁਦ ਜਵਾਬ ਦੇਣ ?

੯. ਆਰ. ਐਸ. ਐਸ. ਦੇ ਦੂਜੇ ਨੰਬਰ ਦੇ ਬਣੇ ਸੰਘਚਾਲਕ ਗੋਲਵਲਕਰ ਦੀ ਕਾਮਰੇਡਾਂ ਬਾਰੇ ਸਪਸ਼ਟ ਨੀਤੀ ਦੁਸ਼ਮਣ ਦੇ ਰੁੱਤਬੇ ਦੀ ਹੈ। ਕਾਰਮੇਡ ਅਜੇ ਵੀ ਸੁਰਤਹੀਣ ਬੌਧਿਕ ਮੰਡਲਾਂ ਵਿਚ ਹੀ ਵਿਚਰ ਰਹੇ ਹਨ। ਇਹਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਦਾੜ੍ਹੀ ਜਾਂ ਕੇਸ ਕਤਲ ਕਰਵਾਇਆ ਤੁਹਾਡੀ ਨਸਲ ਨਹੀਂ ਬਦਲ ਸਕਦੀ। ਹਿੰਦੂ ਅੱਜ ਵੀ ਤੁਹਾਨੂੰ ਸਿੱਖ ਹੀ ਸਮਝਦਾ ਹੈ। ਜੇ ਕਾਮਰੇਡ ਇਸ ਸਚਾਈ ਤੋਂ ਜਾਣੂ ਹਨ ਤਾਂ ਸਪਸ਼ਟ ਹੈ ਕਿ ਉਹਨਾਂ ਨੇ ਜਿਸ ਤਰ੍ਹਾਂ ਰਾਜਪੂਤਾਂ ਨੇ ਆਪਣੇ ਆਪ ਨੂੰ ਮੁਗਲਾਂ ਦੇ ਅਧੀਨ ਕਰ ਲਿਆ ਸੀ ਉਵੇਂ ਹੀ ਕਾਮਰੇਡ ਹਿੰਦੂ ਗ਼ਲਬੇ ਦੇ ਅਧੀਨ ਆ ਕੇ ਉਹਨਾਂ ਦੇ ਪੈਰ ਦੀ ਜੁੱਤੀ ਬਣ ਚੁੱਕੇ ਹਨ। ਜਗਮੋਹਨ ਵਲੋਂ ਛਾਪੀਆਂ ਲਿਖਤਾਂ ਵਿਚ ਸ਼ਾਮਲ ਚਿੱਠੀਆਂ 'ਚ ਮਾਰਕਸਵਾਦੀ ਵਿਚਾਰਧਾਰਾ ਦੀ ਤਰਜ਼ਮਾਨੀ ਅਤੇ ਉਤੇ ਓਮ ਲਿਖਿਆ ਹੋਣਾ, ਦੱਸੋ ਇਹ ਕਹਿੜਾ ਗੱਠਜੋੜ ਹੋਇਆ ? ਅਸਲ ਵਿਚ ਮੌਜੂਦਾ ਸਮੇਂ ਦੌਰਾਨ ਮੁੱਢ ਤੋਂ

ਸਿੱਖੀ ਦੀ ਦੁਸ਼ਮਣ ਬਿਪਰ ਮਾਨਸਿਕਤਾ ਦੀ ਸਿਖਾਂ ਬਾਰੇ ਸਪਸ਼ਟ ਨੀਤੀ ਆਰ. ਐੱਸ. ਐੱਸ. ਦੇ ਰਾਹੀਂ ਸ਼ਾਬਦਿਕ ਪੱਧਰ ਤੇ ਪੂਰੇ ਜ਼ੋਰਾਂ ਉਤੇ ਹੈ. ਜਿਸ ਵਿੱਚ ਉਹਨਾਂ ਦੀ ਸਿੱਖ ਮਸਲਿਆਂ 'ਚ ਦਖਲ ਅੰਦਾਜ਼ੀ ਸਿੱਖਾਂ ਪ੍ਰਤੀ ਨੀਤੀ ਦਾ ਵਿਸ਼ਵ ਪੱਧਰ 'ਤੇ ਬਹੁਤ ਜਿਆਦਾ ਵਿਰੋਧ ਹੋਇਆ ਹੈ. ਇਸ ਵਿਰੋਧ ਨੂੰ ਰੋਕਣ ਲਈ ਵਕਤੀ ਤੌਰ ਤੇ ਕਾਮਰੇਡ ਆਰ. ਐੱਸ. ਐੱਸ. ਵਲੋਂ ਸਿੱਖਾਂ ਦਾ ਧਿਆਨ ਹਟਾਉਣ ਹਿੱਤ ਸਿੱਖਾਂ ਨਾਲ ਜਾਣ ਬੁਝ ਕੇ ਉਲਝ ਗਏ ਹਨ। ਇਸ ਸਥਿਤੀ ਦੀ ਸ਼ੈਤਾਨੀ ਸਾਜ਼ਿਸ਼ ਵਿਚੋਂ ਕਾਮਰੇਡ ਪੰਜਾਬ 'ਚ ਆਪਣੀ ਡਿੱਗੀ ਸ਼ਾਖ ਨੂੰ ਦੁਬਾਰਾ ਬੁਲੰਦ ਕਰਨਾ ਚਾਹੁੰਦੇ ਹਨ ਕਿਉਂਕਿ ਪੰਜਾਬ ਦੇ ਲੋਕ ਮਨਾਂ ਵਿਚ ਗੁਰਬਾਣੀ ਦਾ ਵਾਸਾ ਹੋਣ ਕਰਕੇ ਮਾਰਕਸਵਾਦ ਲੋਕ ਮਨਾਂ ਦਾ ਸ਼ਿੰਗਾਰ ਨਹੀਂ ਬਣ ਸਕਿਆ। ਇਸ ਗੱਲ ਨੂੰ ਕਾਰਮੇਡ ਤੇਜਵੰਤ ਸਿੰਘ ਗਿੱਲ ਨੇ ਆਪਣੇ ਇਕ ਲੇਖ 'ਗੁਰਮਤਿ ਤੇ ਮਾਰਕਸਵਾਦ' ਵਿਚ ਬੜੇ ਸੂਖਮ ਪੱਧਰ 'ਤੇ ਕਬੂਲ ਕੀਤਾ ਹੈ।

੧੦. ਭਗਤ ਸਿੰਘ ਦੇ ਹਥਿਆਰਬੰਦ ਤੇ ਬੰਦੀ ਜੀਵਨ, ਫ਼ਾਂਸੀ ਤੋਂ ਪਹਿਲੇ ਅੰਤਿਮ ਦਿਨਾਂ ਦੇ ਰਹੱਸ ਵਿਚਲੀ ਹਕੀਕਤ ਅਤੇ ਉਸਦੇ ਨਾਂ ਥੱਲੇ ਪ੍ਰਚੱਲਿਤ ਲਿਖਤਾਂ ਸੰਬੰਧੀ ਦੁਸ਼ਮਣਾਂ ਦੇ ਅਸਲੀ ਗੁੱਸੇ ਤੋਂ ਬਾਅਦ ਦਾ ਸਾਡਾ ਪ੍ਰਤੀਕਰਮ ਹੋਵੇਗਾ। ਸ਼ਹੀਦ ਦੇ ਰਾਹਾਂ ਦੀ ਪਾਕ-ਨੁਹਾਰ ਕਿਸੇ ਇਲਾਹੀ ਮੁਹੱਬਤ ਦੇ ਬੇਨਜ਼ੀਰ ਹੁਸਨ ਨਾਲ ਸਰਸਾਰ ਹੁੰਦੀ ਹੈ। ਇਹਨਾਂ ਰਾਹਾਂ ਤੇ ਚੱਲ ਕੇ ਸੰਤ ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ, ਬਾਬਾ ਸ਼ਾਹਬੇਗ ਸਿੰਘ ਸਮੇਤ ਅਨੇਕਾਂ ਸਿੰਘਾਂ ਸਿੰਘਣੀਆਂ ਤੇ ਭੁਝੰਗੀਆਂ ਦੀ ਸ਼ਹਾਦਤ, ਭਾਈ ਬੇਅੰਤ ਸਿੰਘ, ਭਾਈ ਸਤਵੰਤ ਸਿੰਘ, ਭਾਈ ਕੇਹਰ ਸਿੰਘ, ਭਾਈ ਹਰਜਿੰਦਰ ਸਿੰਘ ਜਿੰਦਾ, ਭਾਈ ਸੁਖਦੇਵ ਸਿੰਘ ਸੁੱਖਾ ਅਤੇ ਭਾਈ ਦਿਲਾਵਰ ਸਿੰਘ ਸਮੇਤ ਮੌਜੂਦਾ ਸਮੇਂ ਦੇ ਸ਼ਹੀਦਾਂ ਨੇ ਗੁਰੂ ਨਾਲ ਆਪਣੀ ਮੁਹੱਬਤ ਨੂੰ ਸ਼ਹਾਦਤ ਦਾ ਜਾਮ ਪੀ ਕੇ ਦੋਹਾਂ ਜਹਾਨਾਂ ਵਿਚ ਨਸ਼ਰ ਕੀਤਾ। ਵਕਤ ਦੀ ਹਕੂਮਤ ਨੂੰ ਖੜਕਾਉਂਣ ਵਾਲੇ ਇਹਨਾਂ ਸਮੂਹ ਸ਼ਹੀਦਾਂ ਨੂੰ ਅਸੀਂ ਭਾਈ ਜਿੰਦਾ ਅਤੇ ਭਾਈ ਸੁੱਖਾਂ ਦੀ ਕੁਝ ਦਿਨਾਂ ਤੱਕ ਆਉਂਣ ਵਾਲੀ ਬਰਸੀ ਤੇ ਆਪਣੀ ਸ਼ਰਧਾਜਲੀ ਭੇਟ ਕਰਦੇ ਹਾਂ ਅਤੇ ਸ਼ਹੀਦ ਦਾ ਰੁਤਬਾ ਅਖ਼ਤਿਆਰ ਕਰਨ ਵਾਲੇ ਰਾਹਾਂ ਬਾਰੇ ਦੱਸਣਾਂ ਚਾਹੁੰਦੇ ਹਾਂ ਕਿ ਭਾਈ ਜਿੰਦਾ ਦੇ ਭਾਈ ਸੁੱਖਾ ਨੂੰ ਫ਼ਾਂਸੀ ਦਾ ਫੰਦਾ ਗਲ ਵਿਚ ਪਾਉਂਣ ਤੋ ਪਹਿਲਾਂ ਕਹੇ ਸ਼ਬਦ "ਵੀਰ ਸੁੱਖਿਆ ਫ਼ਤਹਿ ਗਜਾ" ਸਿੱਖਾਂ ਦੇ ਦੋਹਾਂ ਜਹਾਨਾਂ ਵਿਚ ਜਿੱਤ ਦਾ ਐਲਾਨ ਕਰਦੇ ਹਨ। ਭਾਈ ਸਾਹਿਬ ਦਾ ਇਹ ਇਕ ਵਾਕ ਜੰਗ ਦੇ ਮੈਦਾਨ ਵਿਚ ਅਰਜਨ ਨੂੰ ਦਿੱਤੇ ਕ੍ਰਿਸ਼ਨ ਦੇ ਉਪਦੇਸ਼ ਤੋਂ ਕਿਤੇ ਵੱਡਾ ਹੈ। ਸ਼ਹੀਦ ਦਾ ਰੁਤਬਾ ਇਸ ਦਹਲੀਜ਼ 'ਤੇ ਰੱਬ ਨਾਲ ਮੁਹੱਬਤ ਦੀ ਗਵਾਹੀ ਨਾਲ ਹੀ ਮਿਲਦਾ ਹੈ।

ਅਖੀਰ ਵਿੱਚ ਅਸੀਂ ਉਹਨਾਂ ਸਾਰੀਆਂ ਸਿੱਖ-ਵਿਰੋਧੀ ਨਸਲਪ੍ਰਸਤ ਅਤੇ ਸਚਾਈ ਨੂੰ ਮੰਨਣ ਤੋਂ ਇਨਕਾਰੀ ਤਾਕਤਾਂ ਅਤੇ ਗਵਾਰੂ ਸ਼ਕਤੀਆਂ ਦੇ ਆਪੇ ਬਣੀ ਬੈਠੇ ਆਗੂ ਜਗਤ-ਤਮਾਸ਼ਾ ਵਾਲੇ ਦਲਬੀਰ ਨੂੰ ਵੀ ਖੁੱਲਾ ਸੱਦਾ ਦਿੰਦੇ ਹਾਂ ਕਿ ਉਹ ਆਪਣਾ ਤਮਾਸ਼ਾ ਵਿਖਾਉਂਣ ਲਈ ਜਿੰਨੀ ਡਫ਼ਲੀ ਵੱਜਦੀ ਹੈ ਵਜਾ ਲਵੇ ਅਤੇ ਆਪਣੇ 'ਨਕਲੀਂ' ਤੋਂ ਬਾਅਦ 'ਅਸਲੀਂ' ਗੁੱਸੇ ਦਾ ਵੀ ਪ੍ਰਗਟਾਵਾ ਵੀ ਕਰ ਲਵੇ। ਅਸੀਂ ਸ਼ਬਦਾਂ ਦੀ ਜੰਗ ਦੇ ਸਨਮੁਖ ਹਾਂ ਤੁਸੀਂ ਵੀ ਜਵਾਬਦੇਹ ਹੋ ਲਵੋਂ ਕਿਉਂਕਿ ਫ਼ੈਸਲਾਕੁਨ ਸਥਿਤੀ ਸੱਚ ਦੀ ਦਹਲੀਜ਼ 'ਤੇ ਵਿਚਾਰਾਂ ਦੀ ਜੰਗ ਦਾ ਇੰਤਜ਼ਾਰ ਕਰ ਰਹੀ ਹੈ।

ੴ

# ੯ ਤੋਂ ੧੫ ਸਤੰਬਰ ਤੱਕ ਅਖਬਾਰਾਂ ਵਿੱਚ ਛਪੀਆ ਚਿੱਠੀਆਂ ਅਤੇ ਬਿਆਨ

ਭਗਤ ਸਿੰਘ ਦੀ ਸ਼ਹਾਦਤ

1 ਸਤੰਬਰ ਦੇ 'ਪੰਜਾਬੀ ਟ੍ਰਿਬਿਊਨ' ਵਿਚ ਸਿੱਖ ਕੌਮ ਦੇ ਦੋ ਉੱਚਤਮ ਵਿਦਵਾਨਾਂ ਦੇ ਵਿਰੋਧ ਵਿਚ ਲਿਖੀ ਜਗਤ ਤਮਾਸ਼ਾ ਦੀ ਭਾਸ਼ਾ ਜੀਵਨ ਦੇ ਸ਼ੀਲ ਅਤੇ ਸਭਿਅਕ ਵਰਤਾਰਿਆਂ ਦਾ ਸ਼ਰ੍ਹੇਆਮ ਅਪਮਾਨ ਕਰਦੀ ਹੈ। ਮੈਨੂੰ ਇਸ ਉਤੇ ਅਫਸੋਸ ਹੈ। ਇਥੇ ਮੈਂ ਸ੍ਰੀ ਭਗਤ ਸਿੰਘ ਦੀ ਸ਼ਹੀਦੀ ਬਾਰੇ ਕਿਸੇ ਪ੍ਰਕਾਰ ਦੀ ਵਿਆਖਿਆ ਨਹੀਂ ਕਰਦਾ। ਸਿਰਫ ਉਨ੍ਹਾਂ ਦੀ ਸ਼ਹਾਦਤ ਦੀ ਅਸਲੀਅਤ ਨੂੰ ਸਮਝਣ ਲਈ ਬਾਕੀ ਕਿੰਤੂਆਂ ਦੇ ਉਤਰ ਵਿਚ ਕੁਝ ਮੁਢੱਲੇ ਤੱਥ ਪੇਸ਼ ਕਰ ਰਿਹਾਂ ਹਾਂ।

ਇਹ ਤਾਂ ਸਰਬ ਪ੍ਰਵਾਨਿਤ ਹੈ ਕਿ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੇ ਲਾਲਾ ਲਾਜਪਤ ਰਾਏ ਦੀ ਮੌਤ ਦਾ ਬਦਲਾ ਲੈਣ ਲਈ ਸਕਾਟ ਦੇ ਭੁਲੇਖੇ ਵਿਚ ਸਾਂਡਰਸ ਨੂੰ ਮਾਰਿਆ ਸੀ। ਜੇ ਦਲਬੀਰ ਸਿੰਘ 'ਸਾਚੀ ਸਾਖੀ' ਤੋਂ ਐਲਰਜਿਕ ਹਨ, ਤਾਂ ਉਸ ਦਾ ਜ਼ਿਕਰ ਨਾ ਕਰਦਾ ਹੋਇਆ ਮੈਂ ਸਵਰਗੀ ਗਦਰੀ ਬਾਬੇ ਸ੍ਰੀ ਗੁਰਮਖ ਸਿੰਘ ਲਲਤੋਂ ਦੇ 'ਪੀਪਲਜ਼ ਪਾਥ' ਦੇ ਹਵਾਲੇ ਨਾਲ ਕਹਿੰਦਾ ਹਾਂ ਕਿ ਸਕਾਟ ਨੇ ਲਾਲਾ ਜੀ ਉਤੇ ਕਿਸੇ ਲਾਠੀ ਦਾ ਵਾਰ ਨਹੀਂ ਸੀ ਕੀਤਾ। ਗਿਆਨੀ ਕਰਤਾਰ ਸਿੰਘ ਵੀ 'ਮੌਖਕ ਇਤਿਹਾਸ' (ਭਾਸ਼ਾ ਵਿਭਾਗ) ਵਿਚ ਲਾਲਾ ਜੀ ਦੀ ਦਿਲ ਦੇ ਦੌਰੇ ਨਾਲ ਹੋਈ ਮੌਤ ਨੂੰ ਸਕਾਟ ਦੀਆਂ ਲਾਠੀਆਂ ਦਾ ਨਤੀਜਾ ਨਹੀਂ ਮੰਨਦੇ। ਸੋ ਜਦੋਂ ਭਗਤ ਸਿੰਘ ਲਾਲਾ ਜੀ ਦੀ ਮੌਤ ਦਾ ਬਦਲਾ ਲੈਣ ਦੀ ਠਾਣਦੇ ਹਨ ਤਾਂ ਦੋਸ਼ੀ ਦੀ ਗਲਤ ਚੋਣ ਜਿਸ ਨੂੰ ਕਿ ਉਹ ਮਾਰ ਵੀ ਨਹੀਂ ਸਕੇ ਅਤੇ ਫਿਰ ਬੇਕਸੂਰ ਸਾਂਡਰਸ ਦੀ ਜਾਨ ਲੈਂਦਾ ਉਨ੍ਹਾਂ ਦਾ ਭੁਲੇਖਾ, ਇਹ ਦੋ ਕਾਰਨ ਭਗਤ ਸਿੰਘ ਦੀ ਸ਼ਹਾਦਤ ਦੀ ਸ਼ਾਨ ਉਤੇ ਸੁਆਲੀਆ ਨਿਸ਼ਾਨ ਜ਼ਰੂਰ ਲਗਾਉਂਦੇ ਹਨ।

ਸ੍ਰੀ ਭਗਤ ਸਿੰਘ ਨੂੰ ਫਾਂਸੀ ਸਾਂਡਰਸ ਦੇ ਕਤਲ ਕਾਰਨ ਹੋਈ ਸੀ। ਇਖਲਾਕ ਇਹ ਮੰਗ ਕਰਦਾ ਸੀ ਕਿ ਉਹ ਆਪਣੇ ਅਦਾਲਤੀ ਬਿਆਨ ਵਿਚ ਆਪਣੇ ਦੋਸ਼ ਨੂੰ ਨਿਰੰਤਰ ਆਪਣੀ ਫਿਲਾਸਫੀ ਦੇ ਕੇਂਦਰ ਵਿਚ ਰੱਖ ਕੇ ਪੇਸ਼ ਕਰਦੇ। ਸ੍ਰੀ ਭਗਤ ਸਿੰਘ ਦੇ ਬਿਆਨ ਖੂਬਸੂਰਤ ਹੋਣ ਦੇ ਬਾਵਜੂਦ ਨਿਹਫਲ ਹਨ ਕਿਉਂਕਿ ਇਹ ਆਪਣੇ ਉਤੇ ਲੱਗੇ ਕਤਲ ਦੇ ਮੁੱਖ ਦੋਸ਼ ਨਾਲ ਆਪਣਾ ਕੁਦਰਤੀ ਰਿਸ਼ਤਾ ਕਾਇਮ ਨਹੀਂ ਰੱਖ ਸਕੇ ਬਲਕਿ ਕਤਲ ਦੇ ਦੋਸ਼ ਉਤੇ ਇਕ ਨੀਮ ਰਾਜਸੀ ਪਰਦਾਪੋਸ਼ੀ ਕਰਦੇ ਜਾਪਦੇ ਹਨ। ਲਾਲਾ ਜੀ ਦੀ ਮੌਤ ਦਾ ਬਦਲਾ ਸਕਾਟ ਦੀ ਫਰਜ਼ੀ ਹਿੰਸਾ ਅਤੇ ਬੇਕਸੂਰ ਸਾਂਡਰਸ ਬਾਰੇ ਲੱਗਿਆ ਭੁਲੇਖਾ ਇਨ੍ਹਾਂ ਬਿਆਨਾਂ ਵਿਚੋਂ ਅਲੋਪ ਹਨ। ਅਸੈਂਬਲੀ ਬੰਬ ਬਾਰੇ ਇਹ ਤਰਕ ਕਿ ਉਨ੍ਹਾਂ ਲਈ ਮਨੁੱਖੀ ਜਾਨਾਂ ਬਹੁਤ ਕੀਮਤੀ ਸਨ, ਸਾਂਡਰਸ ਦੇ ਗੁਨਾਹ ਨੂੰ ਕਿਸੇ ਤਰ੍ਹਾਂ ਵੀ ਨਹੀਂ ਘਟਾਉਂਦਾ।

ਆਰੀਆ ਸਮਾਜੀ ਮਾਹੌਲ ਵਿਚ ਪਲੇ ਸ੍ਰੀ ਭਗਤ ਸਿੰਘ ੧੯੨੧ ਈਸਵੀ ਤੋਂ ਪਿਛੋਂ ਤੱਕ ਹਿੰਦੀ ਨੂੰ ਸਾਰੇ ਭਾਰਤ ਦੀ ਇਕੋ ਇਕ ਭਾਸ਼ਾ ਜਾਂ ਘੱਟੋ ਘੱਟ ਦੇਵਨਾਗਰੀ ਨੂੰ ਇਕੋ ਇਕ ਲਿੱਪੀ ਦੇ ਰੂਪ ਵਿਚ ਵਰਤੇ ਜਾਣ ਦੇ ਇੱਛਾਵੰਤ ਸਨ। ਉਰਦੂ / ਫਾਰਸੀ ਦੇ ਮੁੱਦਈ ਹੋਣ ਕਾਰਨ ਉਹ ਮੁਸਲਮਾਨਾਂ ਨੂੰ ਆਰ. ਐਸ. ਐਸ. ਵਾਂਗ ਹੀ ਡੰਕੇ ਦੀ ਚੋਟ ਉਤੇ ਵਿਦੇਸ਼ੀ ਹੋਣ ਦੇ ਸੰਕੇਤ ਦਿੰਦੇ ਸਨ (ਜਗਮੋਹਨ ਸਿੰਘ ਸਫਾ ੪ ਤੋਂ ੧੦)।

ਆਪਣੀ ਡਾਇਰੀ ਅਤੇ ਆਪਣੀਆਂ ਹੋਰ ਲਿਖਤਾਂ ਵਿਚ ਭਗਤ ਸਿੰਘ ਜਿੰਨੀਆ ਕਿਤਾਬਾਂ ਦੇ ਪੜ੍ਹਨ ਦਾ ਸਮਾਚਾਰ ਦਿੰਦਾ ਹੈ, ਉਨੀਆਂ ਕਿਤਾਬਾਂ ਪੜ੍ਹਨ ਲਈ ਮੋਟੇ ਅੰਦਾਜ਼ੇ ਅਨੁਸਾਰ ਅੱਠ ਘੰਟੇ ਰੋਜ਼ ਦੇ ਹਿਸਾਬ ਨਾਲ ਪੱਚੀ ਸਾਲ ਦਾ ਸਮਾਂ ਚਾਹੀਦਾ ਹੈ। ਸ਼ਹੀਦ ਨੂੰ ਨਹੀਂ ਪਤਾ ਕਿ ਲੇਖਕਾਂ ਦੇ ਨਾਂ ਗਿਨਣ ਨਾਲ ਕੋਈ ਆਲਮ ਨਹੀਂ ਬਣ ਜਾਂਦਾ। ਇਸ ਪ੍ਰਸੰਗ ਵਿਚ ਭਗਤ ਸਿੰਘ ਕਿੰਨਾ ਕੁ ਸੱਚ ਬੋਲਦੇ ਸਨ, ਇਸ ਦਾ ਫੈਸਲਾ ਉਨ੍ਹਾਂ ਦੀ ਮਸਰੂਫ ਜ਼ਿੰਦਗੀ (੨੪ ਸਾਲ) ਨੂੰ ਸਾਹਮਣੇ ਰੱਖ ਕੇ ਪਾਠਕਾਂ ਉਤੇ ਛੱਡ ਦੇਣਾ ਹੀ ਬਿਹਤਰ ਰਹੇਗਾ।

ਭਗਤ ਸਿੰਘ ਦੀ ਸ਼ੁਹਰਤ ਅਖਬਾਰੀ ਮਾਹੌਲ ਅਤੇ ਰਾਜਸੀ ਲੋੜਾਂ ਦੀਆ ਸੀਮਾਵਾਂ ਦੇ ਅੰਦਰ ਅੰਦਰ ਹੀ ਰਹਿੰਦੀ ਹੈ। ਆਰੀਆ ਸਮਾਜੀਆਂ ਦੀ ਸੋਚ ਦਾ ਕੁਝ ਭਾਗ ਅੱਜ ਕੱਲ੍ਹ ਕੱਟੜ ਹਿੰਦੂਤਵ ਨੇ ਵੀ ਅਪਣਾ ਲਿਆ ਹੈ। ਭਗਤ ਸਿੰਘ ਆਰੀਆ ਸਮਾਜੀਆਂ ਨੂੰ ਉਸ ਦੀ

ਲਾਲਾ ਜੀ ਲਈ ਕੀਤੀ ਕੁਰਬਾਨੀ, ਉਸ ਦੀ ਹਿੰਦੀ ਪੱਖੀ ਹੋਣਾ, ਕਾਫੀ ਮੁਸਲਿਮ ਵਿਰੋਧੀ ਹੋਣਾ ਅਤੇ ਉਸ ਦੇ ਅਖੰਡ ਭਾਰਤ ਦੇ ਅਨੁਆਈ ਹੋਣ ਕਾਰਨ ਪਿਆਰਾ ਲਗਦਾ ਹੈ। ਕਮਿਊਨਿਸਟਾਂ ਦਾ ਰਾਜਸੀ ਸੁਆਰਥ ਉਸ ਦੀ ਸਿਖਾਂਦੂਰ ਮਾਰਕਸਵਾਦੀ ਸੂਝ ਦੀ ਓਟ ਲੈ ਕੇ ਉਸ ਨੂੰ ਆਪਣੀ ਧਿਰ ਬਣਾਉਣੀ ਚਾਹੁੰਦਾ ਹੈ ਅਤੇ ਸਿੱਖ ਵੀ ਰਾਜਸੀ ਮਨੋਰਥ ਅਧੀਨ ਦੇਖੋ ਦੇਖੀ ਉਸ ਦੀ ਸਿਫ਼ਤ ਕਰ ਦਿੰਦੇ ਹਨ। ਅਸਲੀਅਤ ਇਹ ਹੈ ਕਿ ਭਗਤ ਸਿੰਘ ਪੌੜੀ ਦੇ ਥੱਲੇ ਦੇ ਡੰਡੇ ਦਾ ਸ਼ਹੀਦ ਹੈ ਜਿਸ ਦੀ ਸ਼ੁਹਰਤ ਵਿਚ ਭਾਰਤ ਦੀਆ ਬਦਲਦੀਆਂ ਪ੍ਰਸਥਿਤੀਆਂ ਅਨੁਸਾਰ ਕਈ ਮਸਨੂਈ ਉਤਾਰ ਚੜ੍ਹਾਅ ਹਾਲੇ ਆਉਣੇ ਹਨ।

'ਜਗਤ ਤਮਾਸ਼ਾ' ਦੇ 'ਅਫਲਾਤੂਨ' ਨੇ ਦੋਵਾਂ ਸਿੱਖ ਵਿਦਵਾਨਾਂ ਨੂੰ ਉਨ੍ਹਾਂ ਦੇ ਦਿਹਾਂਤ ਤੋਂ ਸਿਰਫ ਤਿੰਨ ਦਿਨ ਪਿਛੋਂ ਉਨ੍ਹਾਂ ਨੂੰ ਸਦੀਵੀ ਗੁੰਮਨਾਮੀ ਵਿਚ ਗਰਕ ਜਾਣ ਦਾ ਸੰਦੇਸ਼ ਅਤੇ ਭਗਤ ਸਿੰਘ ਨੂੰ ਸਦੀਆਂ ਤੱਕ ਜਿਉਂਦੇ ਰਹਿਣ ਦਾ ਵਰਦਾਨ ਦਿੱਤਾ ਹੈ। ਦਲਬੀਰ ਜੀਓ! ਇਹ ਅਮਰਤਾ ਦੇ ਸਰਟੀਫਿਕੇਟ ਕਦੋਂ ਤੋਂ ਦੇਣ ਲੱਗੇ ਹੋ? ਕੀ ਆਪ ਨੇ ਵੇਖਿਆ ਨਹੀਂ ਕਿ ਸਟਾਲਿਨ ਨੂੰ ਕਦੇ ਸਮੁੱਚੇ ਗਲੋਬ ਉਤੇ ਕੋਟਾਂ ਲੋਕ ਰੱਬੀ ਫਰਮਾਨ ਵਾਂਗ ਸੁਣਿਆ ਕਰਦੇ ਸਨ ਅਤੇ ਲੈਨਿਨ ਵੀ ਮਹਾਨ ਗੋਰਕੀ ਨੂੰ ਸੁਪਰਮੈਨ ਦੇ ਨੇੜੇ ਤੇੜੇ ਤੇ ਤ੍ਰੈ-ਕਾਲੀ ਪੁਰਸ਼ ਮੰਨਦੇ ਸਨ, ਪਰ ਅੱਜ ਇਨ੍ਹਾਂ ਦੋ 'ਮਹਾਂਬਲੀਆਂ' ਕੋਲ ਜੋ ਰੁਤਬਾ ਰਹਿ ਗਿਆ ਹੈ, ਉਸ ਨੂੰ ਧਰਤੀ ਦਾ ਇਕ ਅਦਨਾ ਇਨਸਾਨ ਵੀ ਪ੍ਰਵਾਨ ਨਹੀਂ ਕਰੇਗਾ। ਮੇਰੇ ਵੀਰ! ਅਮਰ ਜ਼ਿੰਦਗੀ ਦੇ ਛਲੀਏ ਕਟਹਿਰੇ ਵਿਚ ਖੜ੍ਹੇ ਗੁੰਮਨਾਮੀ ਉਡੀਕਦੇ ਇਤਿਹਾਸ ਦੇ ਅਨੇਕਾਂ ਨਾਇਕਾਂ ਨਾਲ ਵਿਚਾਰੇ ਭਗਤ ਸਿੰਘ ਨੂੰ ਕਿਉਂ ਖੜ੍ਹਾਂ ਕਰਦੇ ਹੋ? ਉਹ ਗਰੀਬ ਤਾਂ ਹਾਲੇ ਹੀਣੀ ਰਾਜਸੀ ਸ਼ੁਹਰਤ ਦੇ ਮਾਪਦੰਡ ਦੀ ਕੈਦ ਤੋਂ ਵੀ ਆਜ਼ਾਦ ਨਹੀਂ ਹੋਇਆ! (ਹਰਿੰਦਰ ਸਿੰਘ ਮਹਿਬੂਬ, ਗੜ੍ਹਦੀਵਾਲ (ਹੁਸ਼ਿਆਰਪੁਰ), ਪੰਜਾਬੀ ਟ੍ਰਿਬਿਊਨ, ਮਿਤੀ ੯-੯-੨੦੦੦ ਚੋਂ ਧੰਨਵਾਦ ਸਹਿਤ)

~~~

ਇਹ ਕਿਹੋ ਜਿਹੇ ਬੁੱਧੀਜੀਵੀ?

ਪਹਿਲੀ ਸਤੰਬਰ ਨੂੰ ਦਲਬੀਰ ਸਿੰਘ ਦਾ ਲੇਖ 'ਅਸਲੀ ਗੁੱਸਾ ਕਦੇ ਫੇਰ ਸਹੀਂ' ਪੜ੍ਹਿਆ। ਇਹ ਕਿਹੋ ਜਿਹੇ ਬੁੱਧੀਜੀਵੀ ਹਨ ਜੋ ਆਪਣੇ ਹੀ ਹੱਥਾਂ ਨਾਲ ਇਤਿਹਾਸ ਨੂੰ ਪੁੱਠਾ ਗੇੜਾ ਦੇਣਾ ਚਾਹੁੰਦੇ ਹਨ। ਆਪਣੇ ਆਪ ਨੂੰ ਸਿੱਖ ਬੁੱਧੀਜੀਵੀ ਕਹਾਉਣ ਵਾਲੇ ਸਿੱਖੀ ਦੇ ਸੁਨਹਿਰੀ ਅਸੂਲਾਂ ਨੂੰ ਕਿਉਂ ਨਜ਼ਰਅੰਦਾਜ਼ ਕਰ ਰਹੇ ਹਨ? ਕੱਲ੍ਹ ਨੂੰ ਇਹੋ ਬੁਧੀਜੀਵੀ ਸਿੱਖ ਇਤਿਹਾਸ ਦੇ ਸ਼ਹੀਦਾਂ ਨੂੰ ਵੀ ਸ਼ਹੀਦ ਨਹੀਂ ਮੰਨਣਾ ਚਾਹੁੰਣਗੇ। ਭਗਤ ਸਿੰਘ ਨੂੰ ਪੂਰਾ ਰਾਸ਼ਟਰ ਇੰਨੀ ਮਾਨਤਾ ਦਿੰਦਾ ਹੈ ਕਿ ਹਰ ਗਲੀ, ਮੁਹੱਲਾ, ਕਸਬਾ, ਸਕੂਲ, ਕਾਲਜ, ਸੁਸਾਇਟੀਆਂ ਅਤੇ ਉਨ੍ਹਾਂ ਦੇ ਨਾਂ ਤੇ ਸਭਾਵਾਂ ਅਤੇ ਅਣਗਿਣਤ ਹੋਰ ਯਾਦਗਾਰਾਂ ਹਨ ਜੋ ਇਨ੍ਹਾਂ ਮਹਾਨ ਸ਼ਹੀਦਾਂ ਨੂੰ ਸ਼ਹੀਦ ਮੰਨ ਕੇ ਹੀ ਉਨ੍ਹਾਂ ਦੇ ਨਾਂ ਰੱਖੀਆਂ ਗਈਆਂ।

ਭਗਵਾਨ ਸ਼ਰਮਾ
ਧਰਮਵੀਰ ਮਾਡਲ ਸਕੂਲ, ਲੁਧਿਆਣਾ

-੨-

ਭਗਤ ਸਿੰਘ ਸਿਰਫ਼ ਇਕ ਸ਼ਹੀਦ ਹੀ ਨਹੀਂ ਬਲਕਿ ਸ਼ਹੀਦੇ-ਏ-ਆਜ਼ਮ ਹੈ। ਆਉਣ ਵਾਲੇ ਸਮੇਂ ਲਈ ਵੀ ਉਸ ਦੀ ਕੁਰਬਾਨੀ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਨਾ ਬਣਦੀ ਰਹੇਗੀ। ਜੇ ਸ਼ਹੀਦ ਭਗਤ ਸਿੰਘ ਇਕ ਆਮ ਆਦਮੀ ਹੁੰਦਾ ਤਾਂ ਅੰਗਰੇਜ਼ ਹਕੂਮਤ ਨੂੰ ਲਾਹੌਰ ਜੇਲ੍ਹ ਦੀਆਂ ਕੰਧਾਂ ਪਾੜ ਕੇ ਰਾਤੋ ਰਾਤ ਹੁਸੈਨੀਵਾਲੇ ਲਿਆ ਕੇ ਮੁੱਦਾ ਗਾਇਬ ਕਰਨ ਦੀ ਕੀ ਲੋੜ ਸੀ? ਉਹਨਾਂ ਨੂੰ ਇਹੀ ਡਰ ਸੀ ਕਿ ਇਕ ਭਗਤ ਸਿੰਘ ਦੇ ਮਰਨ ਨਾਲ ਕਿਤੇ ਲੱਖਾਂ ਹੀ ਨਵੇਂ ਭਗਤ ਸਿੰਘ ਪੈਦਾ ਨਾ ਹੋ ਜਾਣ।

ਜਸਵਿੰਦਰ ਪਾਲ ਕੌਰ, ਸੁਖਦੇਵ ਸਿੰਘ
ਸ. ਸ. ਸ. ਸਕੂਲ ਅਬੂਬ ਸ਼ਹਿਰ, (ਸਿਰਸਾ)

-੩-

ਦਲਬੀਰ ਸਿੰਘ ਦਾ ਲੇਖ 'ਅਸਲੀ ਗੁੱਸਾ ਕਦੇ ਫੇਰ ਸਹੀਂ' ਪੜ੍ਹਿਆ। ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਵਾਲਿਆਂ ਦੀ ਸੋਚ ਦੀ ਛੁਰੀ ਦਾ ਮੂੰਹ ਲੇਖਕ ਨੇ ਜਿਨ੍ਹਾਂ ਲਫਜਾਂ ਨਾਲ ਖੁੰਡਾ ਕੀਤਾ ਹੈ, ਉਹ ਸਲਾਹੁਣਯੋਗ ਹਨ। ਇਹੋ ਜਿਹੇ ਬੰਦਿਆਂ ਦਾ ਕੰਮ ਇਹੋ ਜਿਹੇ ਸ਼ੋਸ਼ੇ ਛੱਡ ਕੇ ਹੋਛੀ ਸ਼ੋਹਰਤ ਹਾਸਲ ਕਰਨਾ ਹੁੰਦਾ ਹੈ। ਇਹ ਤੇ ਕੱਲ੍ਹ ਨੂੰ ਗੁਰੂ ਗੋਬਿੰਦ ਸਿੰਘ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਵੀ ਕਹਿਣਗੇ ਕਿ ਉਹ ਸ਼ਹੀਦ ਨਹੀਂ। ਭਗਤ ਸਿੰਘ ਦੀ ਸ਼ਹਾਦਤ ਭਾਵੇਂ ਕਿਸੇ ਹਾਲਤ ਵਿਚ ਹੋਵੇ,ਉਹ ਸ਼ਹੀਦ ਹੀ ਸਮਝਿਆ ਜਾਵੇਗਾ। ਅੱਗੇ ਜਾ ਕੇ ਲੇਖਕ ਨੇ ਖਾੜਕੂਆਂ ਉਤੇ ਜੋ ਬਲਾਤਕਾਰ ਵਰਗੇ ਕੁਕੱਰਮ ਕਰਨ ਦਾ ਇਲਜ਼ਾਮ ਲਾਇਆ ਹੈ, ਮੈਂ ਉਹਦੇ ਨਾਲ ਸਹਿਮਤ ਨਹੀਂ।
~~~

ਗੋਪਾਲ ਸਿੰਘ ਪਾਲ ਸਰਹੰਦੀ,
ਪਿੰਡ ਸੌਂਦੇ ਮਾਜਰਾ (ਫਤਿਹਗੜ੍ਹ ਸਾਹਿਬ)

-੪-

ਜਿਹੜੇ ਲੋਕ ਭਗਤ ਸਿੰਘ ਨੂੰ ਛੁਟਿਆਉਣ ਦੀਆਂ ਨਾਕਾਮ ਕੋਸ਼ਿਸ਼ਾਂ ਕਰ ਰਹੇ ਹਨ, ਉਹ ਸਿੱਖ ਨਹੀਂ ਹਨ। ਉਹ ਸਿੱਖੀ ਦੇ ਭੇਸ 'ਚ ਲੁਕੇ ਹੋਏ ਮਸੰਦ ਹਨ। ਉਨ੍ਹਾਂ ਦਾ ਰੂਪ ਹੀ ਸਿੱਖੀ ਦਾ ਹੈ। ਉਹ ਆਪਣੇ ਨਾਪਾਕ ਇਰਾਦਿਆਂ ਦੀ ਪੂਰਤੀ ਵਾਸਤੇ ਆਮ ਸਿੱਖ ਮਾਨਸਿਕਤਾ ਨੂੰ ਵਰਤਣ ਦੀਆ ਕੋਝੀਆਂ ਕੋਸ਼ਿਸ਼ਾਂ ਕਰ ਰਹੇ ਹਨ।

ਸੰਦੀਪ ਸਿੰਘ
ਕਮਲਾ ਨਹਿਰੂ ਕਲੋਨੀ, ਬਠਿੰਡਾ

~~~

ਅਸਲੀ ਗੁੱਸਾ ਅੱਜ ਹੀ

ਦਲਬੀਰ ਸਿੰਘ ਦਾ ਪਹਿਲੀ ਸਤੰਬਰ ਵਾਲਾ ਲੇਖ ਪੜ੍ਹਿਆ। ਲੇਖਕ ਨੇ ਆਪਣੇ ਮਨ ਦੀ ਭੜਾਸ ਤਾਂ ਕੱਢ ਹੀ ਲਈ ਹੈ ਫੇਰ ਵੀ ਕਹਿ ਰਿਹਾ ਹੈ ਕਿ ਅਸਲੀ ਗੁੱਸਾ ਫੇਰ ਕਦੇ ਸਹੀ। ਪਤਾ ਨਹੀਂ ਲੇਖਕ ਦੇ ਮਨ ਵਿਚ ਅਜੇ ਕਿੰਨਾਂ ਕੁ ਜ਼ਹਿਰ ਬਾਕੀ ਹੈ। ਇਹ ਤਾਂ ਲੇਖਕ ਹੀ ਜਾਣਦਾ ਹੈ। ਲੇਖਕ ਅਨੁਸਾਰ ਕੁਝ ਸਿੱਖ ਵਿਦਵਾਨਾਂ ਨੇ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰ ਕਰ ਦਿਤਾ। ਜੇ ਉਨ੍ਹਾਂ ਅਜਿਹਾ ਕੀਤਾ ਹੈ ਤਾਂ ਇਹ ਉਨ੍ਹਾਂ ਦੀ ਅਤਿ ਘਟੀਆ ਸੋਚ ਦਾ ਨਤੀਜਾ ਹੋ ਸਕਦਾ ਹੈ। ਦੇਸ਼ ਵਾਸੀ ਸ਼ਹੀਦ ਭਗਤ ਸਿੰਘ ਦੀ ਕੁਰਬਾਨੀ ਨੂੰ ਕਦੇ ਨਹੀਂ ਭੁਲ ਸਕਦੇ। ਲੇਖਕ ਵਲੋਂ ਦੂਸਰੇ ਸਿੱਖ ਵਿਦਵਾਨਾਂ ਨੂੰ 'ਸਿੱਖ' ਦਾ ਦਰਜਾ ਦੇਣ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਲੇਖਕ ਆਪ ਵੀ ਇਸ ਸ਼੍ਰੇਣੀ ਵਿਚ ਸ਼ਾਮਲ ਹੈ।

ਸ਼ਵਿੰਦਰ ਸਿੰਘ, ਸੁਰਜੀਤ ਸਿੰਘ
ਸਰਕਾਰੀ ਹਾਈ ਸਕੂਲ, ਮਟਦਾਦੂ (ਸਿਰਸਾ)

ਪੰਜਾਬੀ ਟ੍ਰਿਬਿਊਨ, ੧੫-੯-੨੦੦੦ 'ਚੋਂ ਧੰਨਵਾਦ ਸਹਿਤ)

~~~

## ਸ਼ਹੀਦ ਭਗਤ ਸਿੰਘ ਵਿਰੁੱਧ ਟਿੱਪਣੀ ਦੀ ਸਮਾਜ ਦੇ ਵੱਖ-ਵੱਖ ਵਰਗ ਦੇ ਆਗੂਆਂ ਵਲੋਂ ਵਿਆਪਕ ਨਿੰਦਾ

ਸ਼ਹਿਣਾ, ੯ ਸਤੰਬਰ - (ਸਿੰਗਲਾ) - ਸ਼ਹੀਦੇ ਆਜ਼ਮ ਸਰਦਾਰ ਭਗਤ ਸਿੰਘ ਨੂੰ ਕੁਝ ਬੁੱਧੀਜੀਵੀਆਂ ਵਲੋਂ ਇਹ ਕਹਿਣਾ ਕਿ ਉਹ ਸ਼ਹੀਦ ਨਹੀਂ ਸੀ। ਇਸ ਟਿੱਪਣੀ ਦੀ ਸਮਾਜ ਦੇ ਵੱਖ ਵਰਗ ਦੇ ਆਗੂਆਂ ਨੇ ਨਿੰਦਾ ਕੀਤੀ ਹੈ।

ਲੋਕ ਭਲਾਈ ਪਾਰਟੀ ਦੇ ਜ਼ਿਲਾ ਪ੍ਰਧਾਨ ਬਾਬੂ ਅਜੇ ਕੁਮਾਰ ਨੇ ਕਿਹਾ ਕਿ ਕੁਝ ਬੁੱਧੀਜੀਵੀਆਂ ਨੇ ਸ਼ਹੀਦਾਂ ਦੇ ਸਰਤਾਜ ਸਰਦਾਰ ਭਗਤ ਸਿਘ ਦੀ ਕੁਰਬਾਨੀ ਨਾਲ ਛੇੜਛਾੜ ਕਰਕੇ ਨਵਾਂ ਵਿਵਾਦ ਛੇੜ ਕੇ ਘਟੀਆ ਕੰਮ ਕੀਤਾ ਹੈ।

ਸ਼੍ਰੋਮਣੀ ਅਕਾਲੀ ਦਲ (ਅ) ਦੇ ਜ਼ਿਲਾ ਪ੍ਰਧਾਨ ਜਥੇਦਾਰ ਬਲਦੇਵ ਸਿੰਘ ਸਹਿਜੜਾ, ਜਥੇਦਾਰ ਕਮਿੱਕਰ ਸਿੰਘ, ਜਥੇਦਾਰ ਬਲੌਰ ਸਿੰਘ, ਯੂਥ ਵਿੰਗ ਦੇ ਕੌਮੀ ਸੀਨੀਅਰ ਮੀਤ ਪ੍ਰਧਾਨ ਜਥੇਦਾਰ ਅਜਮੇਰ ਸਿੰਘ ਅਤੇ ਜ਼ਿਲਾ ਪ੍ਰੈਸ ਸਕੱਤਰ ਹਰਜਿੰਦਰ ਸਿੰਘ ਪੱਪੂ ਨੇ ਸ਼ਹੀਦ ਭਗਤ ਸਿੰਘ ਬਾਰੇ ਛਿੜੇ ਵਿਵਾਦ ਬਾਰੇ ਕਿਹਾ ਕਿ ਸ਼ਹੀਦ ਭਗਤ ਸਿੰਘ ਮਹਾਨ ਅਮਰ ਸ਼ਹੀਦ ਹਨ। ਇਸ ਦੇਸ਼ ਭਗਤ ਦੀ ਕੁਰਬਾਨੀ 'ਤੇ ਕਿੰਤੂ ਕਰਨ ਵਾਲੇ ਲੋਕ ਦੇਸ਼ ਨੂੰ ਅਖੰਡ ਨਹੀਂ ਦੇਖਣਾ ਚਾਹੁੰਦੇ ਹਨ।

ਰਾਜੀਵ ਬ੍ਰਿਗੇਡ ਕਾਂਗਰਸ ਦੇ ਸ੍ਰੀ ਬਘੇਲ ਸਿੰਘ ਮਾਨ ਜਨਰਲ ਸਕੱਤਰ ਪੰਜਾਬ, ਜਗਤਾਰ ਸਿੰਘ ਠੇਕੇਦਾਰ ਪ੍ਰਧਾਨ ਅਨੁਸੂਚਿਤ ਜਾਤੀ ਵਿੰਗ ਪੰਜਾਬ ਅਤੇ ਨਛੱਤਰ ਸਿੰਘ ਸ਼ੇਖਾ ਜ਼ਿਲਾ ਪ੍ਰਧਾਨ ਰਾਜੀਵ ਬ੍ਰਿਗੇਡ ਸੰਗਰੂਰ ਨੇ ਕਿਹਾ ਹੈ ਕਿ ਦੇਸ਼ ਭਗਤ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਦੀ ਕੁਰਬਾਨੀ ਤੇ ਟਿੱਪਣੀ ਕਰਨ ਵਾਲੇ ਸੂਬੇ ਦਾ ਮਾਹੌਲ ਵਿਗਾੜਨਾ ਚਾਹੁੰਦੇ ਹਨ। ਇਨ੍ਹਾਂ ਲੋਕਾਂ ਦੇ ਕਹਿਣ ਨਾਲ ਕੁਝ ਵੀ ਫਰਕ ਨਹੀਂ ਪੈਣਾ ਸਗੋਂ ਸ਼ਹੀਦ ਭਗਤ ਸਿੰਘ ਨਵੀ ਪੀੜ੍ਹੀ ਦੇ ਪ੍ਰੇਰਨਾ ਸਰੋਤ ਹਨ। ਯੂਥ ਕਾਂਗਰਸ ਦੇ ਸੀਨੀਅਰ ਮੀਤ ਪ੍ਰਧਾਨ ਜ਼ਿਲਾ ਸੰਗਰੂਰ ਸ੍ਰੀ ਧਰਮਪਾਲ ਬਾਵਾ, ਗੁਰਬਿੰਦਰ ਸਿੰਘ ਨਾਮਧਾਰੀ ਨੇ ਕਿਹਾ ਹੈ ਕਿ ਸ਼ਹੀਦ ਭਗਤ ਸਿੰਘ ਦੀਆਂ ਸਮਾਧੀਆਂ ਤੇ ਪ੍ਰਧਾਨ ਮੰਤਰੀਆਂ, ਮੁਖ ਮੰਤਰੀਆਂ, ਵਜ਼ੀਰਾਂ ਅਤੇ ਹੋਰ ਬੁਧੀਜੀਵੀਆਂ ਵਲੋਂ ਦਿੱਤੀਆਂ ਜਾਂਦੀਆਂ ਸ਼ਰਧਾਜਲੀਆਂ ਗਵਾਹ ਹਨ ਕਿ ਭਗਤ ਸਿੰਘ ਦੇਸ਼ ਲਈ ਫ਼ਾਂਸੀ ਚੜ੍ਹਿਆ। ਲੋਕ ਭਲਾਈ ਪਾਰਟੀ ਦੇ ਗੁਰਸੇਵਕ ਸਿੰਘ, ਨਗਰ ਕੌਂਸਲ ਦੇ ਮੀਤ ਪ੍ਰਧਾਨ ਡਾਕਟਰ ਦਲਜੀਤ ਸਿੰਘ ਲੀਤਾ, ਮਾਰਕੀਟ ਕਮੇਟੀ ਦੇ ਵਾਈਸ ਚੇਅਰਮੈਨ ਸ੍ਰੀ ਅਰੁਣ ਕੁਮਾਰ ਸਿੰਗਲਾ, ਕਾਂਗਰਸੀ ਆਗੂ ਸ੍ਰੀ ਸੱਤਪਾਲ ਸ਼ਰਮਾਂ, ਸ੍ਰੀ ਗਿਰਧਾਰੀ ਲਾਲ ਗਰਗ ਅਤੇ

ਮੱਖਣ ਸਿੰਘ ਨੈਣੇਵਾਲੀਆ ਨੇ ਸ਼ਹੀਦ ਭਗਤ ਸਿੰਘ ਬਾਰੇ ਛਿੜੇ ਵਿਵਾਦ ਨੂੰ ਮੰਦਭਾਗਾ ਕਿਹਾ ਹੈ। ਉਨ੍ਹਾਂ ਕਿਹਾ ਕਿ ਸ਼ਹੀਦ ਭਗਤ ਸਿੰਘ ਆਜ਼ਾਦੀ ਅੰਦੋਲਨਾਂ ਦੇ ਸਿਰਤਾਜ ਆਗੂ ਸਨ। (ਜੱਗਬਾਣੀ , ੧੦-੯-੨੦੦੦. 'ਚੋਂ ਧੰਨਵਾਦ ਸਹਿਤ)

~~~

## ਭਗਤ ਸਿੰਘ ਨੂੰ ਦਿੱਤੀਆ ਜਾਂਦੀਆਂ ਸ਼ਰਧਾਂਜਲੀਆ ਗਵਾਹ ਹਨ ਕਿ ਉਸ ਨੇ ਦੇਸ਼ ਲਈ ਕੁਰਬਾਨੀ ਦਿੱਤੀ : ਬੂਟਾ ਗੁਲਾਮੀ ਵਾਲਾ

ਕੋਟ ਈਸੇ ਖਾਂ, ੯ ਸਤੰਬਰ - (ਸੰਜੀਵ) - ਭਾਰਤ ਦਾ ਬੱਚਾ-ਬੱਚਾ ਇਹ ਗੱਲ ਜਾਣਦਾ ਹੈ ਕਿ ਸ਼ਹੀਦ ਭਗਤ ਸਿੰਘ ਨੇ ਸਾਡੇ ਦੇਸ਼ ਨੂੰ ਗੁਲਾਮੀ ਦੀਆ ਜ਼ੀਜ਼ਰਾ ਤੋਂ ਮੁਕਤ ਕਰਵਾਇਆ। ਅੰਗਰੇਜ਼ਾਂ ਨਾਲ ਟੱਕਰ ਲੈ ਕੇ ਫ਼ਾਂਸੀ ਦੇ ਰੱਸੇ ਨੂੰ ਹੱਸ ਕੇ ਚੁੰਮਿਆਂ ਅਤੇ ਦੇਸ਼ ਵਾਸਤੇ ਹੀ ਫ਼ਾਂਸੀ ਚੜ੍ਹਿਆ ਪਰ ਅੱਜ ਕੁਝ ਅਖੌਤੀ ਲੋਕ ਇਹ ਕਿਉਂ ਕਹਿ ਰਹੇ ਹਨ ਕਿ ਉਨ੍ਹਾਂ ਨੇ ਦੇਸ਼ ਲਈ ਸ਼ਹੀਦੀ ਹੀ ਨਹੀਂ ਪਾਈ। ਇਹ ਬਹੁਤ ਹੀ ਸ਼ਰਮਨਾਕ ਗੱਲ ਹੈ। ਜਦੋਂ ਕਿ ਭਗਤ ਸਿੰਘ ਦੀ ਸਮਾਧ 'ਤੇ ਪ੍ਰਧਾਨ ਮੰਤਰੀਆਂ, ਮੁਖ ਮੰਤਰੀਆਂ, ਵਜ਼ੀਰਾਂ ਅਤੇ ਹੋਰ ਬਹੁਤ ਸਾਰੇ ਬੁੱਧੀਜੀਵੀਆਂ ਵਲੋਂ ਹਰ ਸਾਲ ਸ਼ਰਧਾਂਜਲੀਆਂ ਦਿੱਤੀਆਂ ਜਾਂਦੀਆ ਹਨ ਫਿਰ ਉਹ ਸਭ ਫਜ਼ੂਲ ਹੀ ਹਨ। ਇਹ ਸ਼ਬਦ ਨੌਜਵਾਨ ਸਾਹਿਬ ਸਭਾ ਕੋਟ ਈਸੇ ਖਾਂ ਦੇ ਪ੍ਰਧਾਨ ਬੂਟਾ ਗੁਲਾਮੀ ਵਾਲਾ ਨੇ ਇਕ ਪ੍ਰੈੱਸ ਨੋਟ ਰਾਹੀਂ ਕਹੇ। ਉਨ੍ਹਾਂ ਕਿਹਾ ਕਿ ਸਮਾਧ 'ਤੇ ਦਿੱਤੀਆਂ ਜਾਂਦੀਆਂ ਸ਼ਰਧਾਜਲੀਆਂ ਇਸ ਗੱਲ ਦੀਆਂ ਗਵਾਹ ਹਨ ਕਿ ਭਗਤ ਸਿੰਘ ਨੇ ਦੇਸ਼ ਲਈ ਵੱਡੀ ਕੁਰਬਾਨੀ ਦਿੱਤੀ ਹੈ ਪਰ ਪਤਾ ਨਹੀਂ ਸ. ਕਪੂਰ ਸਿੰਘ ਨੇ ਆਪਣੀ ਪੁਸਤਕ 'ਸਾਚੀ ਸਾਖੀ' ਵਿਚ ਕਿਉਂ ਲਿਖ ਦਿੱਤਾ ਕਿ ਅਸੀਂ ਭਗਤ ਸਿੰਘ ਨੂੰ ਸ਼ਹੀਦ ਹੀ ਨਹੀਂ ਮੰਨਦੇ।

ਇਕ ਵੱਖਰੇ ਬਿਆਨ ਰਾਹੀਂ ਕੋਟ ਈਸੇ ਖ਼ਾਂ ਦੇ ਕਾਂਗਰਸੀ ਆਗੂ ਸ. (ਸ੍ਰੀ) ਲਛਮਣ ਦਾਸ ਚੁੰਬਰ ਨੇ ਕਿਹਾ ਕਿ ਅਸੀਂ ਭਗਤ ਸਿੰਘ ਦੀ ਦੇਣ ਨਹੀਂ ਦੇ ਸਕਦੇ। ਉਨ੍ਹਾਂ ਕਿਹਾ ਕਿ ਅਸੀਂ ਖੁਦ ਭਗਤ ਸਿੰਘ ਦੇ ਪਿੰਡ ਖਟਕੜ ਕਲਾਂ ਵਿਚ ਜਾ ਕੇ ਵੇਖਿਆ ਹੈ ਕਿ ਲੋਕ ਭਗਤ ਸਿੰਘ ਨੂੰ ਆਪਣੀ ਪ੍ਰੇਰਣਾ ਸਰੋਤ ਮੰਨਦੇ ਹਨ। ਉਹਨਾਂ ਕਿਹਾ ਕਿ ਅੱਜ ਦੀ ਨੌਜਵਾਨ ਪੀੜ੍ਹੀ ਜਿਹੜੀ ਸ਼ਹੀਦਾਂ ਦੀਆਂ ਕੁਰਬਾਨੀਆਂ ਨੂੰ ਪ੍ਰੇਰਣਾ ਸਰੋਤ ਮੰਨ ਕੇ ਚਲਦੀ ਹੈ, ਉਨ੍ਹਾਂ ਦੇ ਦਿਲ 'ਤੇ ਕੀ ਗੁਜ਼ਰੇਗੀ। ਫਿਰ ਭਗਤ ਸਿੰਘ ਇਕੱਲੇ ਨਹੀਂ, ਉਸ ਦੇ ਚਾਚੇ, ਰਾਜਗੁਰੂ ਅਤੇ ਸੁਖਦੇਵ ਨੇ ਵੀ ਸ਼ਹੀਦੀਆਂ ਪ੍ਰਾਪਤ ਕੀਤੀਆਂ ਹਨ। (ਜੱਗਬਾਣੀ, ੧੦-੯-੨੦੦੦ 'ਚੋਂ ਧੰਨਵਾਦ ਸਹਿਤ)

~~~

## (ਅਖ਼ਬਾਰਾਂ ਨੂੰ ਲਿਖੀਆਂ ਚਿੱਠੀਆਂ ਜਿਹੜੀਆਂ ਨਹੀਂ ਛਪੀਆਂ)

-੧-

ੴ ਵਾਹਿਗੁਰੂ ਜੀ ਕੀ ਫ਼ਤਹਿ

ਦੁਪਾਲਪੁਰ
8-9-2K

ਪਰਮ ਸਨਮਾਨਯੋਗ ਸਰਦਾਰ ਸਾਹਿਬ ਜੀ,

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਪੂਰਨ ਆਸ ਹੈ ਕਿ ਆਪ ਜੀ ਸਹਿਤ ਪ੍ਰਵਾਰ ਚੜ੍ਹਦੀ ਕਲਾ 'ਚ ਹੋਵੋਗੇ। ਅੱਜ ਦੀ ਪੰਜਾਬੀ ਟ੍ਰਿਬਿਊਨ ਵਿੱਚ, ਹਲਦੀ ਦੀ ਗੱਠੀ ਲੱਭਣ ਤੇ ਪੰਸਾਰੀ ਬਣ ਕੇ ਬੈਠੇ ਚੂਹੇ ਵਾਂਗ, ਲੇਖਕ ਹੋਣ ਦਾ ਭਰਮ ਪਾਲ ਰਹੇ ਦਲਬੀਰ ਦੇ ਕੂੜ ਕੁਫਰ ਦਾ ਜਵਾਬ, ਉਸੇ ਭਾਸ਼ਾ ਵਿਚ, ਜਿਸ ਭਾਸ਼ਾ 'ਚ ਉਹ ਸਮਝ ਸਕਦਾ ਹੈ, ਦਿੱਤਾ ਗਿਆ ਹੈ। ਸਰਦਾਰ ਜੀ, ਕਦੇ ਸਮਾਂ ਸੀ, ਇਹੋ ਜਿਹੇ ਦੁਸ਼ਟਾਂ ਨੂੰ ਨਿਹੰਗ ਸਿੰਘ 'ਚਾਹਟਾ' ਛਕਾਉਂਦੇ ਹੁੰਦੇ ਸਨ, ਪਰ ਅੱਜ ਸਮੇਤ ਨਿਹੰਗਾਂ ਦੇ ਸਾਰਾ ਸਿੱਖ ਜਗਤ ਨੀਮ ਬੇਹੋਸ਼ੀ ਵਾਲੀ ਨੀਂਦ ਸੁੱਤਾ ਪਿਆ ਹੈ। ਸੂਰਜ ਵੱਤ ਰੌਸ਼ਨ ਦਿਮਾਗ ਸਿਰਦਾਰ ਸਾਹਿਬ ਵੱਲ ਉਂਗਲੀਆਂ ਉਠਾਉਣ ਵਾਲਿਆਂ ਵਿਰੁੱਧ, ਚਾਹੀਦਾ ਤਾਂ ਇਹ ਸੀ ਕਿ ਤੂਫਾਨ ਉਠਾਲ ਦਿੱਤਾ ਜਾਂਦਾ। ਪਰ ਇੱਥੇ ਦਲਬੀਰ (ਸਿੰਘ) ਜਿਹੇ ਨੂੰ ਜਵਾਬ ਦੇਣ ਲਈ ਵੀ, 'ਪ੍ਰੋਫੈਸਰ ਆਫ ਸਿੱਖਇਜ਼ਮ' ਨੂੰ ਹੀ ਕਲਮ ਚੁੱਕਣੀ ਪਈ। ਕ੍ਰਿਪਾ ਕਰਕੇ ਟ੍ਰਿਬਿਊਨ ਦੇ ਟ੍ਰਸਟੀਆਂ ਦੇ ਪਤੇ ਭੇਜਣ ਦੀ ਕ੍ਰਿਪਾਲਤਾ ਕਰਨੀ ਤਾਂ ਕਿ ਇਸ ਦੀ ਲਿਖਤ ਬਾਰੇ ਉਨ੍ਹਾਂ ਨੂੰ ਦੱਸ ਸਕਾਂ। ਇਸ ਸਮੇਂ ਤੁਹਾਨੂੰ, ਤੁਹਾਡੀ ਹਿੰਮਤ ਦੀ ਦਾਦ ਦੇ ਰਿਹਾਂ ਹਾਂ ਇਹ ਵਾਕ ਕਹਿ ਕੇ :

'ਸ਼ਾਹ ਮੁਹੰਮਦਾ ਰਹੇਗਾ ਰੱਬ ਸੱਚਾ
ਵਾਜੇ ਕਤ ਦੇ ਕਈ ਵਜਾਏ ਗਏ'

ਤਰਲੋਚਨ ਸਿੰਘ, ਦੁਪਾਲਪੁਰ

-੨-

ੴ ਸਤਿਗੁਰ ਪ੍ਰਸਾਦਿ

ਸਰਦਾਰ ਗੁਜਤੇਜ ਸਿੰਘ
ਪ੍ਰੋਫੈਸਰ ਆਫ ਸਿੱਖਇਜ਼ਮ
੭੪੨, ਸੈਕਟਰ ੮, ਚੰਡੀਗੜ੍ਹ, ਭਾਰਤ
ਮਿਤੀ ੧੫-੯-੨੦੦੦
ਮਾਨਯੋਗ ਭਾਈ ਸਾਹਿਬ ਜੀ,

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਪਿਛਲੇ ਦਿਨੀ ਆਪਜੀ ਵਲੋਂ ਦਸਮ ਗ੍ਰੰਥ ਸਬੰਧੀ ਲਿਖੇ ਖੋਜ ਭਰਪੂਰ ਵਿਚਾਰ ਸ਼ਲਾਘਾ ਯੋਗ ਹਨ। ਅੱਜ ਤੋਂ ਲੱਗਭਗ ਦੋ ਦਹਾਕੇ ਪਹਿਲਾ ਸਿੱਖ ਪੰਥ ਦੇ ਵਿਦਵਾਨ ਗਿਆਨੀ ਭਾਗ ਸਿੰਘ ਜੀ ਅੰਬਾਲਾ ਨੇ ਦਸਮ ਗ੍ਰੰਥ ਸਬੰਧੀ ਖੋਜ ਭਰਪੂਰ ਵਿਚਾਰ ਦੇ ਕੇ ਸੁਚੇਤ ਕੀਤਾ ਸੀ ਕਿ ਸਾਰੇ ਦਸਮ ਗ੍ਰੰਥ ਨੂੰ ਦਸਮੇਂ ਪਾਤਸ਼ਾਹ ਦੀ ਬਾਣੀ ਨਹੀਂ ਮੰਨਿਆ ਜਾ ਸਕਦਾ, ਪਰ ਕੁਝ ਪਿਛਾਹ ਖਿੱਚੂ ਵਿਦਵਾਨਾਂ ਨੇ ਗਿਆਨੀ ਜੀ ਨੂੰ ਅਕਾਲ ਤਖਤ ਤੋਂ ਤਲਖਾਹੀਏ ਦਾ ਦੋਸ਼ ਲਗਵਾਇਆ। ਇਸਦੇ ਬਾਵਜੂਦ ਗਿਆਨੀ ਜੀ ਨੇ ਦਸਮ ਗ੍ਰੰਥ ਸਬੰਧੀ ਆਪਣੇ ਵਿਚਾਰਾਂ ਉਤੇ ਡੱਟਕੇ ਪਹਿਰਾ ਹੀ ਨਹੀਂ ਦਿੱਤਾ ਸਗੋਂ ਅਡੋਲ ਵੀ ਰਹੇ। ਦੂਰਦ੍ਰਿਸ਼ਟੀ ਵਾਲੇ ਵਿਦਵਾਨ ਗਿਆਨੀ ਭਾਗ ਸਿੰਘ ਜੀ ਨੇ ਸਪਸ਼ਟ ਚਿਤਾਵਨੀ

ਦਿੰਦਿਆਂ ਕਿਹਾ ਸੀ ਜੋ ਸਾਰੇ ਦਸਮ ਗ੍ਰੰਥ ਨੂੰ ਦਸਮੇਂ ਪਾਤਸ਼ਾਹ ਦੀ ਬਾਣੀ ਮਨ ਲਈਏ ਤਾਂ ਭਵਿਖ ਵਿਚ ਦੂਜੇ ਧਰਮਾਂ ਵਾਲੇ ਇਨਾਂ ਲਿਖਤਾਂ ਰਾਹੀਂ ਹੀ ਸਿੱਖੀ ਦਾ ਮਜ਼ਾਕ ਓਡਾਣਗੇ। ਉਹੀ ਕੁਝ ਅੱਜ ਹੋ ਰਿਹਾ ਹੈ। ਕਾਸ਼ ਸਾਡੇ ਧਰਮ ਦੇ ਆਗੂ ਇਸ ਪਾਸੇ ਵੀ ਸੋਚ ਸਕਣ ਪਰ ਇਹ ਵਿਚਾਰੇ ਤਾਂ ਹੋਰ-ਹੋਰ ਕੰਮਾਂ ਤੋਂ ਹੀ ਵਿਹਲੇ ਨਹੀਂ ਹੁੰਦੇ।

ਇਸ ਦੇ ਨਾਲ ਨਾਲ ਆਪ ਜੀ ਵਲੋਂ ਜਗਤ ਤਮਾਸ਼ੇ ਦੇ ਜਮੂਰੇ ਨੂੰ ਅੱਜ ਵੀ ਸਹੀ, ਕਦੀ ਫੇਰ ਵੀ ਸਹੀ ਰਾਹੀਂ ਕਰਾਰਾ ਜਵਾਬ ਦੇ ਕੇ ਸਾਬਤ ਕੀਤਾ ਕਿ ਸਿੱਖ ਵਿਦਵਾਨ ਨਾਸਤਕਾਂ ਦਾ ਟੋਲਾ ਨਹੀਂ ਹਨ ਜੋ ਮਦਾਰੀ ਦੀ ਡੁਗਡੁਗੀ ਤੇ ਨੱਚਣ ਵਾਲੇ ਜਮੂਰਿਆਂ ਨੂੰ ਬੁਜ਼ਦਿਲ ਬਣਕੇ ਬਰਦਾਸ਼ਤ ਕਰੀ ਜਾਣਗੇ। ਜਗਤ ਤਮਾਸ਼ੇ ਦੇ ਜਮੂਰੇ ਨੂੰ ਤਾਂ ਸਿੱਖ ਗੁਰੂਆਂ ਤੇ ਗੁਰਬਾਣੀ ਦਾ ਵੀ ਕੋਈ ਸਤਿਕਾਰ ਨਹੀਂ ਹੈ। ... ਪਰ ਜਮੂਰੇ ਦਾ ਵੱਸ ਵੀ ਕੀ ਕਿਉਂਕਿ ਉਸਦਾ ਕੰਮ ਤਾਂ ਮਦਾਰੀ ਦੇ ਇਸ਼ਾਰਿਆਂ ਤੇ ਤਮਾਸ਼ਾ ਕਰਨਾ ਤੇ ਆਪਦੇ ਮਾਲਕ ਨੂੰ ਖੁਸ਼ ਕਰਨਾ ਹੁੰਦਾ ਹੈ।

ਭਗਤ ਸਿੰਘ ਦੀ ਸ਼ਹੀਦ ਬਾਰੇ ਵੀ ਆਪ ਜੀ ਦੇ ਵਿਚਾਰ ਸ਼ਪੱਸ਼ਟ ਹਨ। ਸਰਦਾਰ ਕਪੂਰ ਸਿੰਘ ਦੇ ਨਾਲ ਨਾਲ ਭਾਈ ਰਣਧੀਰ ਸਿੰਘ ਜੀ ਨੇ ਵੀ ਅਜਿਹੇ ਹੀ ਵਿਚਾਰ ਪੇਸ਼ ਕੀਤੇ ਹਨ। ਭਾਈ ਰਣਧੀਰ ਸਿੰਘ ਜੀ ਕੋਲ ਭਗਤ ਸਿੰਘ ਆਪ ਮੰਨਦਾ ਕਿ ਸਾਂਡਰਸ ਦਾ ਕਾਤਲ ਉਹ ਨਹੀਂ ਉਸਨੂੰ ਤਾਂ ਕਰੈਡਿਟ ਮਿਲਿਆ ਹੈ। (ਜੇਲ੍ਹ ਚਿੱਠੀਆਂ ਪੰਨਾ 852) ਪਰ ਇਨ੍ਹਾਂ ਨਾਸਤਕਾਂ ਨੂੰ ਸਿਖਾਂ ਦੀਆਂ ਲਿਖਤਾਂ ਉਤੇ ਭਰੋਸਾ ਕਿਵੇਂ ਹੋਵੇ ਜਿੰਨਾਂ ਨੂੰ ਰੱਬ ਤੇ ਹੀ ਭਰੋਸਾ ਨਹੀਂ। ਫਿਰ ਅਜਿਹੇ ਲੋਕਾਂ ਨੂੰ ਸਿੱਖ ਵਿਦਵਾਨਾਂ ਕੋਲੋਂ ਡਿਗਰੀਆਂ ਪੁਛਣੀਆਂ ਅਕਲ ਦਾ ਜਨਾਜਾ ਕੱਢਣ ਵਾਲੀ ਗੱਲ ਹੈ। ਇਨਾਂ ਨੂੰ ਪਤਾ ਹੋਵੇ ਕਿ ਸਿੱਖ ਵਿਦਵਾਨਾਂ ਦੀ ਕਲਮ ਗੁਰੂ ਦੀ ਬਖਸ਼ਸ਼ ਨਾਲ ਨਿਡਰ ਹੋ ਕੇ ਲਿਖਦੀ ਹੈ ਨਾ ਕਿ ਜਗਤ ਤਮਾਸ਼ੇ ਦੇ ਜਮੂਰਿਆਂ ਵਾਂਗ ਤੋਰੀ ਫੁਲਕਾ ਤੋਰਨ ਲਈ।

ਆਸ ਹੈ ਆਪ ਜੀ ਅਤੇ ਆਪ ਦੇ ਸਾਥੀ ਸਿੱਖ ਵਿਦਵਾਨ ਵੀਰ ਅੱਗੇ ਤੋਂ ਵੀ ਆਪਣੀਆਂ ਖੋਜ ਭਰਪੂਰ ਲਿਖਤਾਂ ਰਾਹੀਂ ਨਾਸਤਕ ਟੋਲੇ ਦਾ ਭਾਂਡਾ ਲੋਕਾਂ ਸਾਹਮਣੇ ਭੰਨਦੇ ਰਹਿਣਗੇ।

ਸਤਿਗੁਰੂ ਪਾਤਸ਼ਾਹ ਆਪ ਸਭ ਨੂੰ ਚੜ੍ਹਦੀ ਕਲਾ ਬਖਸ਼ਸ਼ ਕਰੇ। ਗੁਰੂ ਪੰਥ ਦੀ ਚੜ੍ਹਦੀ ਕਲਾ ਦਾ ਇੱਛਕ

ਆਪ ਜੀ ਦਾ ਧੰਨਵਾਦੀ।

ਗਿਆਨੀ ਨਰਿੰਦਰ ਸਿੰਘ ਮਿਸ਼ਨਰੀ
2679 Logan Road, Eight Mile Plains,
Queensland : 4113 Australia
Phone : 07-38411987

~~~
~~~

# 'ਪਰਮ ਪੁਰਖ' ਦੀ ਤਸ਼ਖੀਸ ਦੇ ਕੁਝ ਨੁਕਤੇ

ਆਪਣੇ ਨਾਸ਼ਮਾਨ ਪੰਜ ਭੂਤਕ ਪੁਤਲੇ ਨੂੰ ਵਾਰ ਵਾਰ ਦਾਸ ਦਾ ਲਕਬ ਦੇਣ ਵਾਲਾ 'ਪੰਜਾਬੀ ਟ੍ਰਿਬਿਊਨ' ਦਾ ਕੋਈ ਮੁਲਾਜ਼ਮ ਦਲਬੀਰ ਸਿੰਘ 'ਜਗਤ ਤਮਾਸ਼ਾ' ਰਚ ਕੇ - ਮੈਂ ਹੂੰ ਪਰਮ ਪੁਰਖ ਕੋ ਦਾਸਾ, ਦੇਖਨ ਆਇਓ ਜਗਤ ਤਮਾਸ਼ਾ - 'ਬਚਿੱਤਰ ਨਾਟਕ' ਦੇ ਕਰਤਾ ਨਾਲ ਬਰਾਬਰੀ ਕਰਨ ਦਾ ਉਗਰ ਪਾਪ ਕਰਦਿਆਂ ਹਰ ਹਫਤੇ ਕਿਸੇ ਨਾ ਕਿਸੇ ਭਲੇ ਪੁਰਸ਼ ਦੀ ਸੁਹਿਰਦ ਸ਼ਖਸੀਅਤ ਨੂੰ, ਨਜ਼ਲਾ ਝਾੜਨ ਦੀ ਆਪਣੀ ਚਿਰੋਕਣੀ ਬਿਮਾਰੀ ਨਾਲ, ਮਲੀਨ ਕਰਨ ਦਾ ਰੁਝਾਨ ਰਖਦਾ ਹੈ। ਹੈਰਾਨੀ ਹੁੰਦੀ ਹੈ ਜਦ ਲੋਕਾਯਤ ਲੋਭਾਂ ਕਾਰਨ ਜਣੇ-ਖਣੇ ਨੂੰ ਪਰਮ ਪੁਰਖ ਦਾ ਦਰਜਾ ਦੇਣ ਵਾਲਾ ਕੋਈ 'ਦਾਸ' ਖੁਦ ਕਿਸੇ ਪਰਮ ਪੁਰਖ ਵਿਚ ਯਕੀਨ ਨਾ ਰਖਦਾ ਹੋਵੇ।

ਗਿਆਨ ਦੀ ਲੇਸ ਮਾਤਰ ਨਾਲ ਲੈਸ ਇਹ ਵਿਦਵਾਨ, ਸਵੈ-ਵਿਰੋਧਾਂ ਦਾ ਪੁਲੰਦਾ ਦਲਬੀਰ ਸਿੰਘ ਇਕ ਸਤੰਬਰ ਦੇ ਅਖਬਾਰ ਵਿਚ ਜੋ ਲਿਖਦਾ ਹੈ, ਪੜ੍ਹ ਕੇ ਲੋੜ ਭਾਸਦੀ ਸੀ ਪਈ ਕੋਈ ਸਿਆਣਾ 'ਵੈਦ' ਤਸ਼ਖੀਸ ਕਰਕੇ ਇਸ ਦੀ ਨਜ਼ਲਾ ਝਾੜਨ ਦੀ ਚਿਰੋਕਣੀ ਬਿਮਾਰੀ ਦਾ ਕੋਈ ਢੁਕਵਾਂ ਇਲਾਜ ਕਰੇ। ਇਸ ਮੁਲਾਜ਼ਮ ਪੱਤਰਕਾਰ ਨੇ ਸਿੱਖ ਕੌਮ ਦੀਆ ਦੋ ਅਜ਼ੀਮ ਸ਼ਖਸੀਅਤਾਂ ਸਰਦਾਰ ਗੁਰਤੇਜ ਸਿੰਘ ਅਤੇ ਸਰਦਾਰ ਗੁਰਦਰਸ਼ਨ ਸਿੰਘ ਢਿੱਲੋਂ ਨਾਲ ਕੋਈ ਅਕਲਮੰਦ ਵਿਚਾਰ ਧਾਰਕ ਬਹਿਸ ਛੇੜਨ ਦੀ ਬਜਾਇ, ਅਤਿ ਦਰਜੇ ਦੀ ਮੰਦ ਬਿਰਤੀ ਨਾਲ ਇਕ ਖਾਸ ਕਿਸਮ ਦਾ 'ਪੰਗਾ' ਲੈਣ ਦੀ ਕੋਸ਼ਿਸ਼ ਕੀਤੀ ਹੈ।

ਸਰਦਾਰ ਗੁਰਤੇਜ ਸਿੰਘ ਜੀ ਨੇ ਬਹਿਸ ਦੇ ਉੱਚ ਮਿਆਰ ਦੇ ਅੰਦਰ ਰਹਿੰਦੀਆਂ, ਬੇਹੱਦ ਢੁਕਵਾਂ ਤੇ ਫੱਬਵਾਂ ਉਤਰ ਦੇ ਦਿੱਤਾ ਹੈ ਜੋ ਇਕ ਸਿਰਫ ਜਵਾਬੀ ਲੇਖ ਨਾ ਹੋ ਕੇ ਇਤਿਹਾਸ ਦਾ ਇਕ ਦਸਤਾਵੇਜ਼ ਜਾਂ ਇਤਿਹਾਸ ਦੀ ਕਿਤਾਬ ਦਾ ਇਕ ਅਧਿਆਇ ਬਣ ਗਿਆ ਹੈ।

ਸਰਦਾਰ ਗੁਰਦਰਸ਼ਨ ਸਿੰਘ ਢਿੱਲੋਂ ਜੀ ਨੇ ਹਾਲੇ ਆਪਣੇ ਸਿਰ ਚੜ੍ਹਿਆਂ ਮਣਾਂ ਮੂੰਹੀ 'ਕਰਜ਼' ਉਤਾਰਨਾ ਹੈ। ਸਿੱਖ ਪੰਥ ਉਡੀਕਵਾਨ ਹੈ ਜਦੋਂ "ਮੂਰਖ ਗੰਢ ਪਵੈ ਮੁਹ ਮਾਰ" ਦੇ ਮਹਾਂਵਾਕ ਦੀ ਵਿਵਹਾਰਕ ਵਿਆਖਿਆ ਭਰਪੂਰ ਕੋਈ ਲੇਖ ਆਵੇ। ਇਸ ਉਡੀਕ ਨੂੰ ਰਤਾ ਕੁ ਅਰਾਮ ਦੇਣ ਲਈ ਹਾਜ਼ਰ ਹੈ ਇਕ ਵਿਸ਼ਲੇਸ਼ਣ 'ਪੰਜਾਬੀ ਟ੍ਰਿਬਿਊਨ' ਦੇ ਮੁਲਜ਼ਮ (ਮੁਲਾਜ਼ਮ) ਦੇ ਨਕਲੀ ਗੁੱਸੇ ਦਾ।

1) ਲੇਖ ਦੇ ਸ਼ੁਰੂ ਵਿਚ ਇਹ ਲਿਖਦਾ ਹੈ, "ਇਹ ਸਵਾਲ ਮੈਂ ਉਨ੍ਹਾਂ (ਗੁਰਤੇਜ ਸਿੰਘ ਤੇ ਗੁਰਦਰਸ਼ਨ ਸਿੰਘ) ਨੂੰ ਨਹੀਂ ਪੁੱਛ ਸਕਦਾ ਕਿਉਂਕਿ ਸਿਆਣੇ ਸਵਾਲ ਸਿਰਫ ਸਿਆਣੇ ਲੋਕਾਂ ਨੂੰ ਹੀ ਪੁਛੇ ਜਾ ਸਕਦੇ ਹਨ।" ਇਹ ਗੱਲ ਲਿਖ ਕੇ ਜਦੇ ਹੀ ਭੁੱਲ ਗਿਆ ਤੇ ਅਗਲੀ ਹੀ ਤੁਕ ਵਿਚ ਲਿਖਦਾ ਹੈ, "ਮੈਂ ਇਨ੍ਹਾਂ ਲੋਕਾਂ ਨਾਲ ਨਿਆਂ ਨਹੀਂ ਕਰ ਰਿਹਾ ਹੋਵਾਂਗਾ ਜੇ ਮੈਂ ਇਨ੍ਹਾਂ ਦੀ ਵਿਦਵਤਾ ਨੂੰ ਪ੍ਰਵਾਨ ਨਾ ਕਰਾਂ।"

ਇਸ ਮੁਲਾਜ਼ਮ ਪੱਤਰਕਾਰ ਨੇ ਆਪਣੇ ਕਿੱਤੇ ਦੇ ਲੋਕਾਂ ਦੇ ਸੁਭਾ ਦਾ ਖੁਲਾਸਾ ਕਰਦਿਆਂ ਲਿਖਿਆ ਹੈ, "ਮੇਰੇ ਕਿੱਤੇ ਵਿਚ ਬਹੁਤ ਕਿਸਮ ਦੇ ਵਿਚਾਰ ਰੱਖਣ ਵਾਲੇ ਲੋਕਾਂ ਨਾਲ ਵਾਹ ਪੈਂਦਾ ਹੈ। ਇਨ੍ਹਾਂ ਵਿਚ ਕਈ ਐਸੇ ਵੀ ਹੁੰਦੇ ਹਨ ਜਿਨ੍ਹਾਂ ਨਾਲ ਵਿਚਾਰਾਂ ਦੀ ਸਾਂਝ ਨਹੀਂ ਹੁੰਦੀ। ਕਈ ਤਾਂ ਬਿਲਕੁਲ ਵਿਰੋਧੀ ਸੁਰ ਵਾਲੇ ਹੁੰਦੇ ਹਨ। ਫਿਰ ਵੀ ਉਨ੍ਹਾਂ ਨਾਲ ਗੱਲਬਾਤ ਸਲੀਕਾ ਪੂਰਨ ਰਹਿੰਦੀ ਹੈ।" ਦਲਬੀਰ ਸਿੰਘ ਖੁਦ ਬਾਬਤ ਦਆਵਾ ਕਰਦਾ ਹੈ ਕਿ ਉਹ ਬਹਿਸ ਤੇ ਵਿਚਾਰ ਵਿਮਰਸ਼ ਵਿਚ 'ਸ਼ਾਇਸਤਗੀ' ਦਾ ਪੱਲਾ ਘੁੱਟ ਕੇ ਫੜੀ ਰੱਖਦਾ ਹੈ। ਪਾਠਕ ਇਹ ਅੰਦਾਜ਼ਾ ਲਗਾਉਣ ਕਿ ਭਗਤ ਸਿੰਘ ਦੇ ਕਰਤਿਤਵ ਬਾਬਤ ਸਰਦਾਰ ਗੁਰਤੇਜ ਸਿੰਘ ਅਤੇ ਸ੍ਰੀ ਗੁਰਦਰਸ਼ਨ ਸਿੰਘ ਦੀ ਇਸ ਦਲਬੀਰ ਸਿੰਘ ਤੋਂ 'ਬਿਲਕੁਲ ਵਿਰੋਧੀ ਸੁਰ' ਹੈ। ਜੇ ਇਸ ਬਹਿਸ ਵਿਚ ਦਲਬੀਰ ਸਿੰਘ ਨੇ ਸ਼ਾਇਸਤਗੀ ਦਾ ਪੱਲਾ ਘੁੱਟ ਕੇ ਫੜੀ ਰੱਖਿਆ ਹੈ ਅਤੇ ਕਾਲਾ ਲੇਖ ਲਿਖ ਮਾਰਿਆ ਤਾਂ ਅਸੀਂ ਵਿਦਿਆ ਮਾਹਿਰਾਂ ਨੂੰ ਇਹ ਤਾਂ ਫਰਿਆਦ ਕਰ ਸਕਦੇ ਹਾਂ ਕਿ ਦੁਨੀਆਂ ਭਰ ਦੇ ਕੋਸ਼ਾਂ ਵਿਚ ਸ਼ਾਇਸਤਗੀ ਦੇ ਅਰਥ ਬਦਲ ਕੇ 'ਬੇਹੂਦਾ ਬਕਵਾਸ' ਲਿਖ ਦੇਣ। ਮਾਂ ਬਾਪ ਤਾਂ ਚਲੋ ਇਸ ਦੇ ਅਣਪੜ੍ਹ ਹੋਣਗੇ, ਸਕੂਲ ਕਾਲਜ ਦੇ ਕਿਸੇ ਅਧਿਆਪਕ ਨੇ ਵੀ ਕਦੀ ਇਸ ਨੂੰ

ਸਲੀਕੇ ਜਾਂ ਸ਼ਾਇਸਤਗੀ ਦੇ ਅਰਥ ਨਹੀਂ ਦੱਸੇ ਹੋਣਗੇ ? ਜਿਹੜਾਂ ਸ਼ਖਸ ਦਿਮਾਗ ਦੇ ਝੱਲਪੁਣੇ ਨੂੰ ਸ਼ਾਇਸਤਗੀ ਸਮਝੇ, ਉਸ ਦਾ ਰੱਬ ਹੀ ਰਾਖਾ ਹੈ। ਰੱਬ 'ਚ ਇਸ ਦਾ ਯਕੀਨ ਹੈ ਨਹੀਂ, ਸ਼ਾਇਦ ਇਸ਼ੇ ਕਰਕੇ ਨਹੀਂ ਹੈ। ਸਰਦਾਰ ਗੁਰਦਰਸ਼ਨ ਸਿੰਘ ਨੇ ਜੋ ਪੰਜਾਬੀ ਵਾਲਿਆਂ ਨੂੰ ਕਿਹਾ ਉਹ ਇਸੇ ਨੇ ਹੀ ਅੱਖਰ-ਅੱਖਰ ਸੱਚ ਕਰ ਦਿਖਾਇਆ। ਮੈਨੂੰ ਯਾਦ ਹੈ ਕਿ ਇਹ ਮੁਲਾਜ਼ਮ ਪੱਤਰਕਾਰ ਖੁਦ ਪੰਜਾਬੀ ਵਾਲਿਆਂ ਬਾਬਤ ਗੁਰਦਰਸ਼ਨ ਸਿੰਘ ਦੇ ਵਿਚਾਰਾਂ ਵਾਲਾ ਇਕ ਜਗਤ ਤਮਾਸ਼ਾ ਰਚ ਚੁੱਕਾ ਹੈ। ਸਰਦਾਰ ਗੁਰਦਰਸ਼ਨ ਸਿੰਘ ਨੇ ਸ਼ਾਇਸਤਗੀ ਦੇ ਦਾਇਰੇ ਅੰਦਰ ਰਹਿੰਦਿਆਂ ਦਲਬੀਰ ਸਿੰਘ ਦੀ ਕਮ ਅਕਲੀ ਨੂੰ ਸਿੱਧਾ ਬੇਪਰਦ ਕਰਨ ਦੀ ਬਜਾਇ ਸਧਾਰਨੀਕਰਨ ਕਰਦਿਆਂ ਲਫਜ਼ 'ਪੰਜਾਬੀ ਵਾਲੇ' ਇਸਤੇਮਾਲ ਕੀਤਾ। ਜੇ ਇਸ ਪੰਜਾਬੀ ਵਾਲੇ ਭਾਵ ਦਲਬੀਰ ਸਿੰਘ ਰੰਚਕ ਮਾਤਰ ਵੀ ਗਿਆਨ ਵਿਗਿਆਨ ਤੇ ਵਿਚਾਰ ਵਿਮਰਸ਼ ਦੇ ਢੰਗ ਤਰੀਕਿਆਂ ਦੀ ਜਾਣਕਾਰੀ ਹੁੰਦੀ ਤਾਂ ਇਹ ਘੋਰ ਜ਼ਹਾਲਤ ਦਾ ਮੁਜ਼ਾਹਰਾ ਕਰਨ ਦੀ ਥਾਂ ਭਗਤ ਸਿੰਘ ਨੂੰ ਸ਼ਹੀਦ ਸਾਬਤ ਕਰਨ ਲਈ ਕੋਈ ਨਿੱਗਰ ਦਲੀਲ ਲੱਭਦਾ, ਨਾ ਲੱਭਦੀ ਤਾਂ ਝੂਠ ਹੀ ਘੜ ਲੈਂਦਾ। ਅੱਗੇ ਬਥੇਰੀਆਂ ਮਨਘੜਤ 'ਰਚਨਾਵਾਂ' ਭਗਤ ਸਿੰਘ ਦੇ ਨਾਂ ਨਾਲ ਪੜ੍ਹ ਚੁਕੇ ਹਨ ਲੋਕ, ਉਥੇ ਇਕ ਹੋਰ ਹੋ ਜਾਂਦੀ ਤਾਂ ਕਿਹੜਾ ਆਖਰ ਆ ਜਾਣੀ ਸੀ। ਤੇ ਨਾ ਹੀ ਭਗਤ ਸਿੰਘ ਨੇ ਇਨ੍ਹਾਂ ਦੀ ਬਾਂਹ ਫੜ ਲੈਣੀ ਸੀ ਜੋ ਕਹਿੰਦਾ ਕਿ 'ਨਾ ਭਾਈ, ਮੈਨੂੰ ਖਾਹਮ-ਖਾਹ ਨਾਸਤਕ ਨਾ ਬਣਾਉ। ਮੈਂ ਆਪਣੇ ਘਰਦਿਆਂ ਨੂੰ ਆਖਰੀ ਚਿੱਠੀਆਂ ਵਿਚ ਵੀ ੧ਓ ਸਤਿਗੁਰ ਪ੍ਰਸਾਦਿ ਅਤੇ ਸਤਿ ਸ੍ਰੀ ਅਕਾਲ ਲਿਖਦਾ ਰਿਹਾ ਹਾਂ ਪਰ ਤੁਸੀਂ ਮੈਨੂੰ ਨਾਸਤਕ ਬਣਾ ਧਰਿਆ। ਮੈਨੂੰ ਤਾ ਅੱਗੇ ਸਮਝ ਨਹੀਂ ਪੈਂਦੀ ਮੈਂ ਹਾਂ ਕੀ। ਪੰਜਾਬ ਦਾ ਬੱਚਾ ਬੱਚਾ ਮੈਨੂੰ ਸਰਦਾਰ ਸਮਝਦਾ ਹੈ ਜਦ ਕਿ ਲਾਲਰੂ ਟੱਪਦਿਆਂ ਹੀ ਲੋਕ ਮੈਨੂੰ ਇਕ ਲਾਲੇ ਜਹੇ ਦੀ ਸ਼ਕਲ ਵਾਲਾ ਖਿਆਲ ਕਰਦੇ ਹਨ। ਕੀ ਜਾਣਾ ਮੈਂ ਕੌਣ।'

ਇਸ ਅਖਬਾਰੀ ਮੁਲਾਜ਼ਮ ਨੇ ਸਰਦਾਰ ਗੁਰਤੇਜ ਸਿੰਘ ਦੇ ਵਿਚਾਰ ਦਾ ਵਿਰੋਧ ਦਲੀਲ ਨਾਲ ਨਾ ਕਰਕੇ ਸ੍ਰੀ ਗੁਰਦਰਸ਼ਨ ਸਿੰਘ ਦੀ ਪਹਿਲੀ ਟਿੱਪਣੀ ਤਾਂ ਸੱਚ ਕਰ ਹੀ ਦਿੱਤੀ ਪਈ "ਤੁਹਾਨੂੰ ਪੰਜਾਬੀ ਵਾਲਿਆਂ (ਦਲਬੀਰ ਸਿੰਘ ਨੂੰ) ਪਤਾ ਨਹੀਂ ਕਿ ਅਕਲ ਦੀ ਗੱਲ ਕੀ ਹੁੰਦੀ ਹੈ।" ਪਰ ਇਸ ਨੇ ਅੰਗਰੇਜ਼ੀ ਦੇ ਸੁਇਸਾਇਡ ਨੂੰ "ਸੁਈ ਸਾਈਡ", ਸਿਖਇਜ਼ਮ ਨੂੰ "ਸਿਖਿਜ਼ਮ" ਬਲੂ ਸਟਾਰ ਨੂੰ "ਬਲਿਊ ਸਟਾਰ" ਲਿਖ ਕੇ ਅੰਗਰੇਜ਼ੀ ਭਾਸ਼ਾ ਦੀ ਮਾਮੂਲੀ ਜਾਣਕਾਰੀ ਤੋਂ ਵੀ ਸੱਖਣਾਂ ਹੋਣ ਦਾ ਸਬੂਤ ਨਾ ਦਿੱਤਾ ਹੁੰਦਾ ਤਾਂ ਸ੍ਰੀ ਗੁਰਦਰਸ਼ਨ ਸਿੰਘ ਦੀ ਇਸ ਨੂੰ ਕੀਤੀ ਨਸੀਹਤ ਕਿ "ਤੁਸੀਂ ਪੰਜਾਬੀ ਵਾਲੇ (ਭਾਵ ਦਲਬੀਰ ਸਿੰਘ) ਸਾਡੀ ਅੰਗਰੇਜ਼ੀ ਵਿਚ ਟੰਗ ਨਾ ਅੜਾਇਆ ਕਰੋ" ਨਿਰਮੂਲ ਸਾਬਤ ਹੋਣੀ ਸੀ। ਸਾਨੂੰ ਫਿਰ ਵੀ ਕੋਈ ਫਰਕ ਨਹੀਂ ਪੈਂਦਾ ਜੇ ਕੋਈ ਦਲਬੀਰ ਸਿੰਘ ਅੰਗਰੇਜ਼ੀ ਦੀ ਮੁਢਲੀ ਜਾਣਕਾਰੀ ਭਾਵ, ਏ. ਬੀ. ਸੀ. ਤੋਂ ਵੀ ਵਾਂਝਾ ਹੋਵੇ, ਪਰ ਇਹ ਤਾਂ ਸ੍ਰੀ ਗੁਰਦਰਸ਼ਨ ਸਿੰਘ ਦੀ ਨਸੀਹਤ ਦੇ ਪਹਿਲੇ ਹਿੱਸੇ "ਆਪਣੀ ਪੰਜਾਬੀ ਤੱਕ ਸੀਮਤ ਰਹਿਣ" ਦੇ ਵੀ ਕਾਬਲ ਨਹੀਂ ਹੈ। ਕਮ ਅਜ਼ ਕਮ ਇਸ ਨੂੰ ਪੰਜਾਬੀ ਵਿਆਕਰਣ ਦੇ ਮੁਢਲੇ ਨੇਮਾਂ ਦਾ ਤਾਂ ਪਤਾ ਹੁੰਦਾ ਕਿ ਪੰਜਾਬੀ ਸਮਾਸ ਸਕੂਲ ਪੱਧਰ ਬਣਦਾ ਹੈ "ਸਕੂਲੀ ਪੱਧਰ" ਨਹੀਂ, ਖੰਘਾਰ ਹੁੰਦਾ ਹੈ "ਖੰਗਾਰ" ਨਹੀਂ। ਹੋਰ ਨਿੱਕੀਆਂ ਮੋਟੀਆਂ ਗਲਤੀਆਂ ਤਾਂ ਅੱਖੋ ਪਰੋਖੇ ਹੋ ਸਕਦੀਆਂ ਹਨ।

ਉਰਦੂ ਫਾਰਸੀ ਦੇ ਜਿਹੜੇ ਸ਼ਬਦ ਇਸ ਨੇ ਪ੍ਰਯੋਗ ਕੀਤੇ ਹਨ ਉਨ੍ਹਾਂ ਵਿਚ ਨੁਕਤੇ ਦੀ ਵਰਤੋਂ ਨਹੀਂ ਕੀਤੀ। ਨੁਕਤੇ ਦੀ ਗਲਤੀ ਨਾਲ ਤਾਂ ਬੰਦਾ ਖੁਦਾ ਤੋਂ ਜੁਦਾ ਹੋ ਜਾਂਦਾ ਹੈ, ਇਸ ਨੇ ਤਾਂ ਗਲਤੀਆਂ ਦੇ ਅੰਬਾਰ ਲਗਾਏ ਪਏ ਹਨ ਤਾਂ ਹੀ ਤਾਂ ਇਸ ਨੂੰ ਰੱਬ ਨਹੀਂ ਦਿਸਦਾ। ਦਰਅਸਲ ਸਾਡੀ ਉਮੀਦ ਵੀ ਗਲਤ ਹੈ। ਜੋ ਗੁਰਮੁਖੀ ਨਾ ਜਾਣਦਾ ਹੋਵੇ ਉਸ ਤੋਂ ਫਾਰਸੀ ਦੇ ਨੁਕਤਿਆਂ ਦੀ ਜਾਣਕਾਰੀ ਕੱਟਿਆਂ ਵਾਲਿਆਂ ਦੇ ਘਰੋਂ ਲੱਸੀ ਦੀ ਉਮੀਦ ਬਰੋਬਰ ਹੀ ਹੈ।

ਇਸ ਨੇ ਪੰਜਾਬ ਦੀ ਖਾੜਕੂ ਲਹਿਰ ਨੂੰ "ਖਾਲਿਸਤਾਨੀ ਦਹਿਸ਼ਤਗਰਦੀ" ਦੇ ਮੰਦ ਲਕਬ ਨਾਲ ਲਿਖਿਆ ਹੈ। ਕਹਿੰਦਾ ਹੈ ਕਿ "ਖਾੜਕੂਆਂ ਨੇ ਹਿੰਦੂ ਹੀ ਨਹੀਂ, ਸਿੱਖਾਂ ਦੇ ਵੀ ਕਤਲ ਕੀਤੇ ਸਨ।" (ਜੇ ਖਾੜਕੂ ਸਿਰਫ ਹਿੰਦੂਆਂ ਦੇ ਹੀ ਕਤਲ ਕਰਦੇ ਤਾਂ ਸ਼ਾਇਦ ਇਸ ਨੂੰ ਇਤਰਾਜ਼ ਨਾ ਹੁੰਦਾ) ਆਪਣੇ ਬਾਪ ਦੇ ਇਸ ਬੱਚੇ ਨੇ ਜੋ ਕੁਲਦੀਪ ਨਈਅਰ ਦੀ ਭਗਤ ਸਿੰਘ ਬਾਬਤ ਲਿਖੀ ਤਾਜ਼ਾ ਪੁਸਤਕ ਪੜ੍ਹੀ ਹੋਵੇ ਤਾਂ ਇਸ ਨੂੰ ਯਾਦ ਹੋਵੇ ਕਿ ਭਗਤ ਸਿੰਘ ਕਈ ਥਾਂ ਇਕ ਭਾਰਤੀ ਬਦਲੇ ਦਸ ਗੋਰੇ ਮਾਰਨ ਵਰਗੀਆਂ ਗੱਲਾਂ ਕਰਦਾ ਹੈ। ਜਿਹੜਾ "ਯੋਧਾ" ਇਸ ਤਰ੍ਹਾਂ ਦੇ ਗੈਰ-

ਜ਼ਿੰਮੇਦਾਰਾਨਾ ਬਿਆਨ ਦਾਗਦਾ ਹੋਵੇ ਅਤੇ ਅਮਲ ਕਰਨ ਤੋਂ ਵੀ ਗੁਰੇਜ਼ ਨਾ ਕਰਦਾ ਹੋਵੇ ਅਤੇ ਜੇ ਉਸ ਦਾ ਕੋਈ ਦੋਸਤ ਕਿਸੇ ਗੋਰੇ ਨੂੰ ਮਾਰ ਦੇਵੇ, ਇਸੇ ਗੱਲ ਬਦਲੇ ਕਿ ਉਸ ਦੀ ਚਮੜੀ ਦਾ ਰੰਗ ਗੋਰਾ ਹੈ ਤੇ ਇਹ ਭਗਤ ਸਿੰਘ ਫਟਾਫਟ ਇਕ ਗੁਰਸਿੱਖ ਭਾਰਤੀ ਚੰਨਣ ਸਿੰਘ ਨੂੰ ਮਾਰ ਕੇ, ਭਾਰਤੀ ਤੇ ਗੋਰਿਆਂ ਦੀ ਮੌਤ ਦਾ ਖਾਤਾ ਬਰਾਬਰ ਕਰ ਦੇਵੇ ਤਾਂ ਐਸੀ ਇਨਸਾਨੀਅਤ ਦੇ ਸ਼ੁੱਧ ਮਿਆਰਾਂ ਤੋਂ ਗਿਰੀ ਹੋਈ ਵਿਚਾਰਧਾਰਾ ਵਾਲੇ "ਇਨਕਲਾਬੀ ਵਿਦਵਾਨ" ਨੂੰ ਦਲਬੀਰ ਸਿੰਘ ਦੀ ਕੋਹੜੀ ਕਲਮ ਦਹਿਸ਼ਤਗਰਦ ਮੰਨਣ ਲਈ ਤਿਆਰ ਨਹੀਂ, ਸਮਝ ਨਹੀਂ ਪਈ ਕਿਉਂ ? ਜੇ ਦਲਬੀਰ ਸਿੰਘ ਭਗਤ ਸਿੰਘ ਨੂੰ ਸ਼ਹੀਦ ਸਾਬਤ ਕਰਨ ਵਿਚ ਵਜ਼ਨਦਾਰ ਠਿੱਗਰ ਦਲੀਲ ਪੇਸ਼ ਕਰੇ ਤਾਂ ਜਾਣਾਂਗੇ ਕਿ ਲੋਕ ਇਸ ਬਾਬਤ ਐਵੇਂ ਝੂਠ ਮਾਰਦੇ ਹਨ ਜੋ ਕਹਿੰਦੇ ਹਨ ਕਿ ਇਹ ਤਾਂ....।

ਕੋਈ ਭੇਢ ਕਹਿੰਦੀ ਹੈ ਕਿ ਉਸ ਨੇ ਸ਼ੇਰ ਦੀਆਂ ਸਰਗਰਮੀਆਂ ਵਿਚ ਦਿਲਚਸਪੀ ਲੈਣੀ ਛੱਡ ਦਿੱਤੀ ਹੈ ਤੇ ਖੁਸ਼ਫਹਿਮੀ ਵਿਚ ਹੈ ਕਿ ਪਤਾ ਨਹੀਂ ਸ਼ੇਰ ਹੁਣ ਘਰੇ ਅਰਾਮ ਨਾਲ ਸੌਂ ਗਿਆ ਹੋਣਾ ਹੈ ਜਾਂ ਪਤਾ ਨਹੀਂ ਕਿਤਨਾ ਕੁ ਬੇਚੈਨ ਹੋਣਾ ਹੈ। ਸ੍ਰੀ ਗੁਰਤੇਜ ਸਿੰਘ ਅਤੇ ਸ੍ਰੀ ਗੁਰਦਰਸ਼ਨ ਸਿੰਘ ਦੀਆ ਸਰਗਰਮੀਆਂ ਹੋਰ ਬੁਲੰਦ ਹੋਈਆਂ ਹਨ। ਉਂਜ ਜੇ ਇਹ ਦੱਸੇ ਤਾਂ ਖਰਾ ਹੈ ਕਿ ਇਸ ਨੂੰ ਕਦੀ ਸਿੱਖ ਸਰਗਰਮੀਆਂ ਵਿਚ ਕੋਈ ਹਾਂ ਪੱਖੀ ਦਿਲਚਸਪੀ ਸੀ ਵੀ ? ਕਹਿੰਦੇ ਨੇ ਜਿਸ ਬੰਦੇ ਵਿਚ ਹਜ਼ਾਰ ਭੈੜ ਹੋਣ ਕੋਈ ਨਾ ਕੋਈ ਗੁਣ ਵੀ ਜ਼ਰੂਰ ਹੁੰਦਾ ਹੈ। ਇਸ ਦੀ ਰੋਗ ਸ਼ਨਾਖਤੀ ਸਮਰੱਥਾਂ ਦੀ ਦਾਦ ਦਿੱਤੇ ਬਗੈਰ ਨਹੀਂ ਰਿਹਾ ਜਾ ਸਕਦਾ। ਸੱਚਮੁੱਚ ਗੁਰਦਰਸ਼ਨ ਸਿੰਘ "ਸਿੱਕ" ਹੈ। ਗੁਰਤੇਜ ਸਿੰਘ ਉਸ ਤੋਂ ਵੀ ਵੱਡਾ "ਸਿੱਕ" ਹੈ। ਸੰਤ ਜਰਨੈਲ ਸਿੰਘ ਵੀ "ਸਿੱਕ" ਸਨ; ਕਪੂਰ ਸਿੰਘ ਜੀ "ਸਿੱਕਾਂ" ਦੇ ਸਿਰਦਾਰ ਸਨ। ਜਿਹੜਾ ਵੀ ਸਿੱਖ ਹਿੰਦੁਸਤਾਨ ਵਿਚ ਆਪਣੇ ਨਿਜੀ, ਸਿਆਸੀ ਤੇ ਸਮਾਜੀ ਭਵਿੱਖ ਤੋਂ ਬਾਖਬਰ ਹੈ ਉਹ "ਸਿੱਕ" ਹੋਏ ਬਿਨਾਂ ਨਹੀਂ ਰਹਿ ਸਕਦਾ। 'ਆਜ਼ਾਦ' ਭਾਰਤ ਵਿਚ ਸਿੱਖਾਂ ਦੀ 'ਸਿਕ' ਹੋਣੀ ਤੱਕ ਕੇ ਕੋਈ ਬੇਖਬਰ ਦਲਬੀਰ ਸਿੰਘ ਚਾਹੇ ਜਿਤਨਾ ਮਰਜ਼ੀ 'ਰਾਜ਼ੀ' ਹੋਈ ਜਾਵੇ !

ਜੇ ਦਲਬੀਰ ਸਿੰਘ ਸਕੂਲ, ਕਾਲਜ ਅਤੇ ਯੂਨੀਵਰਸਿਟੀ ਪੱਧਰ ਦੀਆਂ ਅੰਗਰੇਜ਼ੀਆਂ ਵਿਚ ਨਿਖੇੜਾ ਕਰਕੇ ਦਲੀਲ ਯੁਕਤ ਸਾਬਤ ਕਰ ਦੇਵੇ ਕਿ ਸ੍ਰੀ ਗੁਰਦਰਸ਼ਨ ਸਿੰਘ ਦੀ ਕਿਤਾਬ "ਸਕੂਲੀ ਪੱਧਰ" ਦੀ ਹੈ ਤਾਂ ਅਸੀਂ ਮੰਨ ਲਵਾਂਗੇ ਕਿ ਇਸ ਨੂੰ ਹੁਣ 'ਡਮਾਕ' ਦੀ 'ਬਾਈ ਪਾਸ' ਸਰਜਰੀ ਦੀ ਜ਼ਰੂਰਤ ਨਹੀਂ ਹੈ।

ਜੇ ਕਿਸੇ ਕਾਮਰੇਡ (ਕੰਮ ਰੋੜ ਨਹੀਂ) ਦੀ ਹੀ ਸਿੱਖਿਆ ਦੇਣੀ ਹੋਵੇ ਤਾਂ ਪਾਸ਼ ਦੀ ਪੰਕਤੀ ਦਲਬੀਰ ਸਿੰਘ ਲਈ ਪੇਸ਼ੇ-ਖਿਦਮਤ ਹੈ :

ਜੇ ਤੁਹਾਡੀ ਕਲਮ ਦੀ ਨੋਕ ਬਾਂਝ ਹੈ
ਤਾਂ ਕਾਗਜ਼ਾਂ ਦਾ ਗਰਭਪਾਤ ਨਾ ਕਰੋ।

(ਪੰਜਾਬੀ ਟ੍ਰਿਬਿਊਨ,੧੫-੯-੨੦੦੦ 'ਚੋਂ ਧੰਨਵਾਦ ਸਹਿਤ)

ਧ

# ੧੯ ਤੋਂ ੨੨ ਸਤੰਬਰ ਤੱਕ ਅਖਬਾਰਾਂ ਵਿਚ ਛਪੀਆਂ ਚਿੱਠੀਆਂ ਅਤੇ ਬਿਆਨ

-੧-

ਸ਼ਹੀਦ ਭਗਤ ਸਿੰਘ

੧ ਸਤੰਬਰ ਦੇ ਅੰਕ ਵਿਚ ਸ਼ਹੀਦ ਭਗਤ ਸਿੰਘ ਦੀ ਸ਼ਹੀਦੀ ਸਬੰਧੀ ਅਖੌਤੀ ਸਿੱਖ ਬੁਧੀਜੀਵੀਆਂ ਵਲੋਂ ਛੇੜੇ ਗਏ ਵਿਵਾਦ ਬਾਰੇ ਦਲਬੀਰ ਸਿੰਘ ਨੇ ਆਪਣੇ ਲੇਖ 'ਅਸਲੀ ਗੁਸਾ ਕਦੇ ਫੇਰ ਸਹੀਂ' ਵਿਚ ਪ੍ਰਭਾਵਸ਼ਾਲੀ ਢੰਗ ਨਾਲ ਆਪਣੇ ਵਿਚਾਰ ਪੇਸ਼ ਕੀਤੇ ਹਨ, ਜਿਨ੍ਹਾਂ ਦਾ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਵਾਲਿਆਂ ਕੋਲ ਕੋਈ ਜਵਾਬ ਨਹੀਂ। ਸ਼ਹੀਦ ਭਗਤ ਸਿੰਘ ਇਸ ਸਦੀ ਦਾ ਮਹਾਨ ਸ਼ਹੀਦ ਹੈ। ਉਸ ਦੀ ਸ਼ਹੀਦੀ ਬਾਰੇ ਬੇਲੋੜਾ ਵਿਵਾਦ ਉਠਾਉਣਾ ਗੁਲਾਮ ਜ਼ਹਿਨੀਅਤ ਦੀ ਨਿਸ਼ਾਨੀ ਹੈ। ਜਿਹੜੇ ਇਸ ਮਹਾਨ ਸ਼ਹੀਦ ਦੀ ਸ਼ਹੀਦੀ ਉਪਰ ਕਿੰਤੂ ਕਰਦੇ ਹਨ, ਪਹਿਲਾਂ ਉਨ੍ਹਾਂ ਨੂੰ ਆਪਣੇ ਅੰਦਰ ਝਾਤੀ ਮਾਰ ਕੇ ਵੇਖਣੀ ਚਾਹੀਦੀ ਹੈ ਕਿ ਉਹ ਕਿੰਨੇ ਕੁ ਪਾਣੀ ਵਿਚ ਖੜ੍ਹੇ ਹਨ ?

ਹਰਸੰਗੀਤ ਕੌਰ ਬਰਾੜ
ਲੱਖੇਵਾਲੀ (ਮੁਕਤਸਰ)

-੨-

ਇਕ ਸਤੰਬਰ ਦੇ ਅੰਕ ਵਿਚ 'ਅਸਲੀ ਗੁੱਸਾ ਕਦੇ ਫੇਰ ਸਹੀਂ' ਵਿਚ ਦਲਬੀਰ ਸਿੰਘ ਨੇ ਅਖੌਤੀ ਬੁੱਧੀਜੀਵੀਆਂ ਬਾਰੇ ਜਾਣਕਾਰੀ ਦਿੱਤੀ ਹੈ, ਜੋ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰ ਕਰਦੇ ਹਨ। ਲੇਖਕ ਨੇ ਠੀਕ ਹੀ ਲਿਖਿਆ ਹੈ ਕਿ ਦੋ ਤਿੰਨ ਬੰਦੇ ਉਨ੍ਹਾਂ ਨੂੰ ਸ਼ਹੀਦ ਨਾ ਵੀ ਮੰਨਣ ਤਾਂ ਉਨ੍ਹਾਂ ਦੀ ਮਹਾਨਤਾ ਨੂੰ ਕੋਈ ਫਰਕ ਨਹੀਂ ਪੈਂਦਾ। ਇਨ੍ਹਾਂ ਸਿੱਖ ਬੁੱਧੀਜੀਵੀਆਂ ਲੇਖਕਾਂ ਨੂੰ ਸ਼ਾਇਦ ਇਹ ਨਹੀਂ ਪਤਾ ਕਿ ਭਗਤ ਸਿੰਘ ਇਕ ਮਹਾਨ ਵਿਦਵਾਨ, ਇਨਕਲਾਬੀ ਤੇ ਕੋਮਲ ਚਿਤ ਸ਼ਖਸ ਸੀ, ਜਿਸ ਵਿਚ ਪੀੜਤ ਮਨੁੱਖਤਾ ਤੇ ਲੁੱਟੀ ਪੁੱਟੀ ਜਾਂਦੀ ਜਨਤਾ ਦੇ ਦੁਖ ਸਮੋਏ ਹੋਏ ਹਨ। ਜੇ ਇਨ੍ਹਾਂ ਅਖੌਤੀ ਬੁੱਧੀਜੀਵੀਆਂ ਦੀ ਨਜ਼ਰ ਵਿਚ ਕਤਲੋਗਾਰਤ ਕਰਨ ਵਾਲੇ ਸ਼ਹੀਦ ਹੁੰਦੇ ਹਨ ਤਾਂ ਇਹ ਇਨ੍ਹਾਂ ਦੀ ਗਲਤਫਹਿਮੀ ਹੈ ਕਿਉਂਕਿ ਸ਼ਹੀਦੀ ਤਾਂ ਮਨੁੱਖਤਾ ਦੇ ਭਲੇ ਲਈ ਕੁਰਬਾਨ ਹੋਣ ਦਾ ਨਾਂ ਹੈ, ਜਿਵੇਂ ਕਿ ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀ ਹੋਏ।

ਰਵਿੰਦਰ ਸਿੰਘ ਸਿਹੌੜਾ,
ਲੁਧਿਆਣਾ)

-੩-

ਪਹਿਲੀ ਸਤੰਬਰ ਵਾਲਾ ਦਲਬੀਰ ਸਿੰਘ ਦਾ ਲੇਖ 'ਅਸਲੀ ਗੁਸਾ ਕਦੇ ਫੇਰ ਸਹੀਂ' ਪ੍ਰਸੰਸਾਯੋਗ ਸੀ। ਵੈਸੇ ਤਾਂ ਸ਼ਹੀਦੇ-ਏ-ਆਜ਼ਮ ਭਗਤ ਸਿੰਘ ਉਤੇ ਇਤਰਾਜ਼ਯੋਗ ਟਿੱਪਣੀਆਂ ਕਰਨ ਵਾਲੇ ਉਨ੍ਹਾਂ ਅਖੌਤੀ ਬੁੱਧੀਜੀਵੀਆਂ ਬਾਰੇ ਕਿਸੇ ਨੂੰ ਕੋਈ ਸ਼ੰਕਾ ਨਹੀਂ ਸੀ। ਫੇਰ ਵੀ ਲੇਖਕ ਨੇ ਜਿਹੜੇ ਆਪਣੇ ਨਿਜੀ ਤਜਰਬੇ ਪਾਠਕਾਂ ਨਾਲ ਸਾਂਝੇ ਕੀਤੇ, ਉਸ ਨਾਲ ਇਨ੍ਹਾਂ ਦੀ ਸਹੀ ਤਸਵੀਰ ਪਾਠਕਾਂ ਨੂੰ ਸਪਸ਼ਟ ਹੋ ਗਈ ਹੈ।

ਸ਼ਹੀਦ ਭਗਤ ਸਿੰਘ ਦਾ ਨਾ ਪੰਜਾਬ ਵਿਚ ਹੀ ਨਹੀਂ ਸਗੋਂ ਸਮੁੱਚੇ ਦੇਸ਼ ਅੰਦਰ ਪੂਰੇ ਸਤਿਕਾਰ ਨਾਲ ਲਿਆ ਜਾਂਦਾ ਹੈ ਕਿਉਂਕਿ ਉਸ ਨੇ ਸਾਰੇ ਧਰਮਾਂ, ਜਾਤਾਂ, ਫਿਰਕਿਆਂ ਅਤੇ ਸਾਰੇ ਖਿੱਤਿਆਂ ਦੇ ਦੱਬੇ-ਕੁਚਲੇ ਮਨੁੱਖਾਂ ਦੇ ਵਧੀਆ ਭਵਿੱਖ ਖਾਤਰ ਆਪਣੇ ਆਪ ਨੂੰ ਕੁਰਬਾਨ ਕੀਤਾ ਸੀ। ਇਨ੍ਹਾਂ ਬੁੱਧੀਜੀਵੀਆਂ ਦਾ ਇਹ ਕਹਿਣਾ ਕਿ ਸ਼ਹੀਦ ਭਗਤ ਸਿੰਘ ਕਿਸੇ ਖਾਸ ਉਦੇਸ਼ ਲਈ ਫਾਂਸੀ ਤੇ ਨਹੀਂ ਸੀ ਚੜ੍ਹਿਆ। ਆਪਣੀ ਬੁੱਧੀ ਦਾ ਦਵਾਲਾ ਕੱਢਣ ਦੇ ਤੁਲ ਹੈ। ਸ਼ਹੀਦ ਭਗਤ ਸਿੰਘ ਨੇ ਆਪਣੀਆਂ ਰਚਨਾਵਾਂ ਵਿਚ ਇਹ ਸਪਸ਼ਟ ਕਿਹਾ ਸੀ ਕਿ ਉਨ੍ਹਾਂ ਦੀ ਇਹ ਲੜਾਈ ਉਦੋਂ ਤਕ ਜਾਰੀ ਰਹੇਗੀ ਜਦੋਂ ਤਕ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਤਮ ਨਹੀਂ ਹੁੰਦੀ। ਕੋਈ ਇਨ੍ਹਾਂ ਨੂੰ ਪੁੱਛੇ ਕਿ ਕੀ ਇਹ ਖਾਸ ਉਦੇਸ਼ ਨਹੀਂ ਸੀ ?

ਸਤਪਾਲ ਸਿੰਘ, ਸਰਕਾਰੀ ਹਾਈ ਸਕੂਲ
ਜੱਸੋ ਮਾਜਰਾ (ਨਵਾ ਸ਼ਹਿਰ)

(ਪੰਜਾਬੀ ਟ੍ਰਿਬਿਊਨ, ੧੯-੯-੨੦੦੦ 'ਚੋਂ ਧੰਨਵਾਦ ਸਹਿਤ)

~~~

-੧-

ਇਕਪਾਸੜ ਲਿਖਤ

ਪਹਿਲੀ ਸਤੰਬਰ ਦੇ ਅੰਕ ਵਿਚ ਦਲਬੀਰ ਸਿੰਘ
~~~

ਕੁਝ ਜ਼ਿਆਦਾ ਹੀ ਖੱਲ੍ਹਾ ਖੇਡਿਆ ਹੈ। ਜੇ ਭਗਤ ਸਿੰਘ ਵਾਕਈ ਮਹਾਨ ਸ਼ਹੀਦ ਹੈ ਤਾਂ ਲੇਖਕ ਨੂੰ ਵਕਾਲਤ ਕਰਨ ਦੀ ਕੀ ਲੋੜ ਪੈ ਗਈ ਜੇ ਕੋਈ ਚੰਨ 'ਤੇ ਥੁੱਕੇਗਾ ਤਾਂ ਉਸ ਦੇ ਮੂੰਹ 'ਤੇ ਆਪੇ ਪਵੇਗਾ। ਆਮ ਦੇਖਿਆ ਗਿਆ ਹੈ ਕਿ ਦਲਬੀਰ ਸਿੰਘ ਦੀਆਂ ਲਿਖਤਾਂ ਇਕਪਾਸੜ ਹੁੰਦੀਆਂ ਹਨ। ਇਹ ਸਮਝ ਨਹੀਂ ਲਗਦੀ ਛਾਪੀਆਂ ਕਿਉਂ ਜਾਂਦੀਆਂ ਹਨ ?

ਬਲਵੀਰ ਸਿੰਘ
ਮਲੇਰਕੋਟਲਾ, (ਸੰਗਰੂਰ)

~~~

-੨-

ਭੰਬਲਭੂਸਾ

ਇਕ ਸਤੰਬਰ ਦੇ ਅੰਕ ਵਿਚ ਦਲਬੀਰ ਸਿੰਘ ਦਾ ਲੇਖ 'ਅਸਲੀ ਗੁੱਸਾ ਫੇਰ ਕਦੇ ਸਹੀਂ' ਰਾਹੀਂ ਸਮੇਂ ਸਮੇਂ 'ਤੇ ਸਿੱਖ ਕੌਮ ਦੇ ਆਪ ਹੀ ਸਜੇ 'ਰਾਹਨੁਮਾ' ਸੱਜਣਾਂ ਪ੍ਰਤੀ ਚਰਚਾ ਕੀਤੀ ਗਈ ਹੈ ਕਿ ਕਿਵੇਂ ਇਹ ਅਖੌਤੀ ਵਿਦਵਾਨ ਕੌਮ ਨੂੰ ਸਾਰਥਕ ਸੇਧ ਦੇਣ ਦੀ ਬਜਾਏ ਬੇਲੋੜੇ ਵਿਵਾਦਾਂ ਵਿਚ ਉਲਝ ਕੇ ਆਪਣਾ ਉੱਲੂ ਸਿੱਧਾ ਕਰਨ ਤੇ ਸਸਤੀ ਸ਼ੋਹਰਤ ਦੇ ਅਭਿਲਾਖੀ ਹਨ। ਜਥੇਦਾਰ ਵਲੋਂ ਦਸਮ ਗ੍ਰੰਥ ਬਾਰੇ ਕੌਮ ਅੱਗੇ ਭੰਬਲਭੂਸੇ ਪੈਦਾ ਕਰਨ 'ਤੇ ਇਨ੍ਹਾਂ ਵਿਦਵਾਨਾਂ ਨੂੰ ਇਲਹਾਮ ਹੋ ਗਿਆ ਹੈ ਕਿ ਸ਼ਹੀਦ ਭਗਤ ਸਿੰਘ ਸ਼ਹੀਦ ਨਹੀਂ ਸੀ।

ਨਿਰਪਾਲ ਸਿੰਘ ਜਲਾਲਦੀਵਾਲ,
ਅਜਮੇਰ ਸਿੰਘ ਕਲਾਸ ਤੇ ਸਾਥੀ,
ਪਿੰਡ ਤੇ ਡਾਕ ਜਲਾਲਾਦੀਵਾਲ (ਲੁਧਿਆਣਾ)

~~~

-੩-

ਅਸਲੀ ਗੁੱਸਾ

੧ ਸਤੰਬਰ ਦੇ ਅੰਕ ਵਿਚ ਦਲਬੀਰ ਸਿੰਘ ਦਾ ਲੇਖ 'ਅਸਲੀ ਗੁੱਸਾ ਕਦੇ ਫੇਰ ਸਹੀਂ' ਪੜ੍ਹਿਆ। ਚੰਡੀਗੜ੍ਹ ਦੇ ੨-੩ ਅਖੌਤੀ ਬੁਧੀਜੀਵੀਆਂ ਨੇ ਇਹ ਕਹਿ ਕੇ ਆਪਣੀ ਮੂਰਖਤਾ ਭਰੀ ਸੋਚ ਦਾ ਮੁਜ਼ਹਰਾ ਕੀਤਾ ਹੈ ਕਿ ਉਹ ਅਮਰ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਹੀ ਨਹੀਂ ਮੰਨਦੇ। ਫਿਰ ਤਾਂ ਰਾਜਗੁਰੂ, ਸੁਖਦੇਵ, ਊਧਮ ਸਿੰਘ, ਕਰਤਾਰ ਸਿੰਘ ਸਰਾਭਾ, ਲਾਲਾ ਹਰਦਿਆਲ ਵਰਗੇ ਅਨੇਕਾਂ ਸੂਰਮੇ ਵੀ ਸ਼ਹੀਦ ਨਹੀਂ ਹੋਣੇ, ਜਿਨ੍ਹਾਂ ਦੇਸ਼ ਵਿਚੋਂ ਅੰਗਰੇਜ਼ ਨੂੰ ਕੱਢਣ ਲਈ ਆਪਣਾ ਤਨ, ਮਨ, ਧਨ ਵਾਰ ਦਿੱਤਾ। ਨਿੱਕੀ ਉਮਰੇ ਵੱਡੀਆਂ ਮੱਲਾਂ ਮਾਰਨ ਵਾਲੇ, ਹੱਸ ਕੇ ਫਾਂਸੀ ਦਾ ਰੱਸਾ ਚੁੰਮਣ ਵਾਲੇ ਸ਼ਹੀਦ ਭਗਤ ਸਿੰਘ ਨੇ ਆਪਣੇ ਸਾਹਸ, ਦਲੇਰੀ ਭਰੇ ਕੰਮਾਂ ਸਦਕਾ ਲੋਕ ਮਨਾਂ ਵਿਚ ਉਹ ਥਾਂ ਬਣਾ ਲਈ ਹੈ ਕਿ ਰਹਿੰਦੀ ਦੁਨੀਆਂ ਤਕ ਲੋਕਾਈ ਉਸ ਦੀ ਸ਼ਰਧਾ ਨਾਲ ਲੱਦੀ ਰਹੇਗੀ।

ਜਗਦੇਵ ਮਕਸੂਦੜਾ,
ਪਿੰਡ ਮਕਸੂਦੜਾ, (ਲੁਧਿਆਣਾ)।

-੪-

ਪਹਿਲੀ ਸਤੰਬਰ ਦਾ ਕਾਲਮ ਜਗਤ ਤਮਾਸ਼ਾ ਮਨ ਨੂੰ ਟੁੰਬਦਾ ਹੈ। ਇਸ ਵਿਚ ਲੇਖਕ ਨੇ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਵਾਲੇ ਅਖੌਤੀ ਸਿੱਖ ਬੁੱਧੀਜੀਵੀਆਂ ਦੀ ਚੰਗੀ ਭੁਗਤ ਸੰਵਾਰੀ ਹੈ। ਉਨ੍ਹਾਂ ਨੇ ਸੱਚ ਨੂੰ ਪੂਰੀ ਜੁਰਅਤ ਨਾਲ ਲਿਖਿਆ ਹੈ। ਸ਼ਹੀਦ ਭਗਤ ਸਿੰਘ ਨੇ ਭਰ ਜੁਆਨੀ ਵਿਚ ਆਪਣੀ ਜਾਨ ਤਲੀ 'ਤੇ ਰੱਖ ਕੇ ਅੰਗਰੇਜ਼ ਹਾਕਮਾਂ ਨੂੰ ਵੰਗਾਰਿਆ ਤੇ ਸ਼ਹਾਦਤ ਦਿੱਤੀ। ਉਹ ਇਕ ਅਜਿਹਾ ਇਨਕਲਾਬੀ ਕਾਰਕੁਨ ਸੀ, ਜਿਸ ਨੇ ਆਪਣੇ ਕਾਰਨਾਮਿਆਂ ਤੇ ਸਰਗਰਮੀਆਂ ਨਾਲ ਅੰਗਰੇਜ਼ਾਂ ਦੀ ਨੀਂਦ ਹਰਾਮ ਕਰਕੇ ਆਜ਼ਾਦੀ ਦੀ ਲੜਾਈ ਵਿਚ ਨਵੀਂ ਰੂਹ ਫੂਕੀ। ਉਸ ਦੀ ਯੋਗਤਾ ਤੇ ਮਹਾਨਤਾ ਉਸ ਦੀਆਂ ਲਿਖਤਾਂ ਤੋਂ ਅਸਾਨੀ ਨਾਲ ਵਾਚੀ ਜਾ ਸਕਦੀ ਹੈ। ਅਖੌਤੀ ਬੁੱਧੀਜੀਵੀਆਂ ਨੇ ਸ਼ਹੀਦ ਭਗਤ ਸਿੰਘ ਖਿਲਾਫ ਬੋਲ ਕੇ ਪਿਛਾਂਹਖਿੱਚੂ ਸੋਚ ਦਾ ਪ੍ਰਗਟਾਵਾ ਮਾਤਰ ਕੀਤਾ ਹੈ। ਭਗਤ ਸਿੰਘ ਤਾਂ ਲੋਕਾਂ ਦਾ ਸ਼ਹੀਦ ਹੈ। ਭਾਰਤੀਆਂ ਦੇ ਦਿਲਾਂ ਵਿਚ ਵਸਦਾ ਹੈ।

ਹਰਪ੍ਰੀਤ ਕੌਰ ਮਹਿਲ
ਭਾਗਸਰ, (ਮੁਕਤਸਰ)

-੫-

ਸ਼ਹੀਦ ਭਗਤ ਸਿੰਘ ਦੇ ਸ਼ਹੀਦ ਨਾ ਹੋਣ ਤੇ ਵਾਦ-ਵਿਵਾਦ ਨੇ ਹਰ ਭਾਰਤੀ ਨੂੰ ਭੰਬਲਭੂਸੇ ਵਿਚ ਪਾ ਦਿੱਤਾ ਹੈ। ਕੀ ਕੁਝ ਕੁ ਸਿੱਖ ਬੁੱਧੀਜੀਵੀਆਂ ਦੇ ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਕਰਕੇ ਪੂਰਾ ਭਾਰਤ ਇਸ ਨਾਲ ਸਹਿਮਤ ਹੋ ਸਕਦਾ ਹੈ ? ਪਤਾ ਨਹੀਂ ਸਿਰਦਾਰ ਕਪੂਰ ਸਿੰਘ ਦੀ ਸ਼ਹੀਦ ਭਗਤ ਸਿੰਘ ਦੇ ਪਰਿਵਾਰ ਨਾਲ ਕੀ ਰੰਜਿਸ਼ ਸੀ, ਜੋ ਉਨ੍ਹਾਂ ਨੇ ਭਾਰਤ ਦੀ ਆਜ਼ਾਦੀ ਦੇ ਮਹਾਨ ਨਾਇਕ ਨੂੰ ਇਕ ਆਮ ਜਿਹਾ ਗੁੱਸੇਖੋਰ ਨੌਜਵਾਨ ਬਣਾ ਕੇ ਪੇਸ਼ ਕਰ ਦਿੱਤਾ। ਆਜ਼ਾਦੀ ਦੇ ਸੰਘਰਸ਼ ਵਿਚ

ਹਿੱਸਾ ਪਾਉਣ ਵਾਲੇ ਕਿਸੇ ਵੀ ਨੌਜਵਾਨ ਨੂੰ ਅਣਗੌਲਿਆ ਨਹੀਂ ਕਰਨਾ ਚਾਹੀਦਾ ਪਰ ਇਸ ਦਾ ਮਤਲਬ ਇਹ ਤਾਂ ਨਹੀਂ ਕਿ ਜਿਸ ਸ਼ਹੀਦ ਦਾ ਨਾਂ ਭਾਰਤ ਦੇ ਬੱਚੇ ਬੱਚੇ ਦੀ ਜ਼ੁਬਾਨ 'ਤੇ ਹੈ, ਉਸ ਨੂੰ ਸ਼ਹੀਦ ਹੀ ਨਾ ਮੰਨਿਆ ਜਾਏ।

ਰਵਿੰਦਰ ਕੌਰ ਸੈਣੀ,
ਪਿੰਡ ਤੇ ਡਾਕਘਰ ਜਟਾਣਾ, ਰੋਪੜ

~~~

-੬-

ਸ਼ਹੀਦ ਭਗਤ ਸਿੰਘ ਦੀ ਸੋਚ 'ਤੇ ਪਹਿਰਾ ਦੇ ਰਹੇ ਸਾਰੇ ਪੰਜਾਬੀਆਂ ਨੂੰ ਉਸ ਵੇਲੇ ਬੜੀ ਠੇਸ ਪਹੁੰਚੀ ਜਦੋਂ ਢਾਈ ਬੰਦਿਆਂ ਨੇ ਕਹਿ ਦਿਤਾ ਕਿ ਭਗਤ ਸਿੰਘ ਨੂੰ ਸ਼ਹੀਦ ਨਹੀਂ ਕਿਹਾ ਜਾ ਸਕਦਾ। ਭਗਤ ਸਿੰਘ ਸ਼ਹੀਦ ਨਹੀਂ ਹੈ ਤਾਂ ਫਿਰ ਸ਼ਹੀਦ ਕਿਹੋ ਜਿਹੇ ਹੁੰਦੇ ਹਨ ? ਦਲਬੀਰ ਸਿੰਘ ਨੇ ਆਪਣੇ ਪਹਿਲੀ ਸਤੰਬਰ ਵਾਲੇ ਲੇਖ ਵਿਚ ਜੋ ਗੱਲਾਂ ਲਿਖੀਆ ਹਨ, ਉਹਨਾਂ ਵਿਚ ਸੌ ਪ੍ਰਤੀਸ਼ਤ ਸਚਾਈ ਹੈ। ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੀਆਂ ਕੁਰਬਾਨੀਆਂ ਨੂੰ ਝੁਠਲਾਇਆ ਨਹੀਂ ਜਾ ਸਕਦਾ। ਅਸੀਂ ਅੱਜ ਆਜ਼ਾਦ ਫਿਜ਼ਾ ਵਿਚ ਸਾਹ ਲੈ ਰਹੇ ਹਾਂ ਤਾਂ ਕੇਵਲ ਭਗਤ ਸਿੰਘ ਵਰਗੇ ਆਜ਼ਾਦੀ ਘੁਲਾਟੀਆਂ ਦੀ ਬਦੌਲਤ ਹੀ ਜਿਨ੍ਹਾਂ ਨੇ ਸਾਡੇ ਤੇ ਸਾਡੇ ਦੇਸ਼ ਲਈ ਹੱਸ ਕੇ ਫ਼ਾਂਸੀ ਦਾ ਰੱਸਾ ਚੁੰਮ ਲਿਆ ਸੀ।

ਹਰਮੰਦਰ ਕੰਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।
(ਪੰਜਾਬੀ ਟ੍ਰਿਬਿਊਨ, ੧੮-੯-੨੦੦੦ 'ਚੋਂ ਧੰਨਵਾਦ ਸਹਿਤ)

~~~

ਸ਼ਹੀਦ ਭਗਤ ਸਿੰਘ

੮ ਸਤੰਬਰ ਦੇ ਅੰਕ ਵਿਚ ਸ੍ਰੀ ਗੁਰਤੇਜ ਸਿੰਘ ਦੇ ਵਿਚਾਰ ਪੜ੍ਹੇ। ਉਨ੍ਹਾਂ ਦੀ ਗੱਲ ਵਿਚ ਵਜ਼ਨ ਹੈ। ਅੰਗਰੇਜ਼ ਦੂਜੀ ਸੰਸਾਰ ਜੰਗ ਤੋਂ ਬਾਅਦ ਕਮਜ਼ੋਰ ਹੋ ਗਏ ਸਨ। ਉਨ੍ਹਾਂ ਨੇ ਇਸ ਅਧੀਨ ਬਹੁਤੇ ਦੇਸ਼ ਛੱਡ ਦਿੱਤੇ ਕਿ ਭਗਤ ਸਿੰਘ ਵਰਗੇ ਲੋਕਾਂ ਨੇ ਲੋਕ ਲਹਿਰਾਂ ਜਥੇਬੰਦ ਕਰਕੇ ਦੇਸ਼ ਨੂੰ ਆਜ਼ਾਦ ਕਰਵਾ ਲੈਣਾ ਹੈ। ਹਾਲਾਂਕਿ ਸੰਸਾਰ ਜੰਗ ਤੋਂ ਪਹਿਲਾਂ ਸ਼ਾਇਦ ਅੰਗਰੇਜ਼ਾਂ ਨੂੰ ਅਜਿਹਾ ਕੋਈ ਡਰ ਨਾ ਹੋਵੇ। ਭਗਤ ਸਿੰਘ ਦੇ ਸਮੇਂ ਤਾਂ ਬਿਲਕੁਲ ਨਹੀਂ। ਸ਼ਹੀਦ ਬਾਰੇ ਲੇਖਕ ਦੀ ਅਜੀਬ ਦਲੀਲ ਹੈ। ਜੇ ਇਹੀ ਭਗਤ ਸਿੰਘ ਕੱਟੜ ਵਿਚਾਰਧਾਰਾ ਰੱਖਦਾ ਹੋਇਆ ਫਾਂਸੀ ਚੜ੍ਹ ਜਾਂਦਾ ਤਾਂ ਸ਼ਹੀਦ ਹੋਣਾ ਸੀ। ਭਗਤ ਸਿੰਘ ਨਿਜੀ ਹਿੱਤਾਂ ਲਈ ਨਹੀਂ ਸੀ ਲੜਿਆ। ਹੋ ਸਕਦਾ ਹੈ ਕਿ ਉਸ ਦੀ ਲੜਾਈ ਦੇ ਢੰਗ ਵਿਚ ਗਲਤੀਆਂ ਹੋਣ ਪਰ ਉਸ ਦੇ ਸੰਘਰਸ਼ ਦਾ ਠੀਕ ਮੁਲਾਂਕਣ ਨਾ ਕਰਨਾ ਤੰਗ ਨਜ਼ਰੀਏ ਦਾ ਦਿਖਾਵਾ ਕਰਨਾ ਹੈ।

ਸਤਵੰਤ ਸਰਕਾਰੀ ਮਿਡਲ ਸਕੂਲ ਬਗਮੀ
ਲੁਧਿਆਣਾ
(ਪੰਜਾਬੀ ਟ੍ਰਿਬਿਊਨ, ੧੯-੯-੨੦੦੦ 'ਚੋਂ ਧੰਨਵਾਦ ਸਹਿਤ)

~~

ਸ਼ਹੀਦੀ ਤੋਂ ਮੁਨਕਰ

8 ਸਤੰਬਰ ਦੇ ਅੰਕ ਵਿਚ ਸ੍ਰੀ ਗੁਰਤੇਜ ਸਿੰਘ ਦਾ ਲੇਖ 'ਅੱਜ ਵੀ ਸਹੀ, ਕਦੇ ਫੇਰ ਵੀ ਸਹੀ' ਪੜ੍ਹਿਆ। ਪ੍ਰੋਫੈਸਰ ਸਾਹਿਬ ਨੇ ਬੇਸ਼ੱਕ 'ਜਗਤ ਤਮਾਸ਼ਾ' ਨੂੰ ਮੁੱਖ ਤੌਰ ਤੇ ਨਿਸ਼ਾਨਾ ਬਣਾਇਆ। ਉਹ ਨਾ ਸਿਰਫ ਭਗਤ ਸਿੰਘ ਦੀ ਸ਼ਹੀਦੀ ਤੋਂ ਮੁਨਕਰ ਹੋਏ ਹਨ ਬਲਕਿ ਉਨ੍ਹਾਂ ਨੇ ਤਾਂ ਦੇਸ਼ ਦੀ ਰਾਜਨੀਤੀ ਲਈ ਚੱਲੇ ਆਮ ਅੰਦੋਲਨਾਂ ਅਤੇ ਦਿੱਤਿਆਂ ਗਈਆਂ ਅਣਗਿਣਤ ਕੁਰਬਾਨੀਆਂ ਨੂੰ ਵੀ ਮੰਨਣ ਤੋਂ ਇਨਕਾਰ ਕੀਤਾ ਹੈ। ਉਨ੍ਹਾਂ ਮੁਤਾਬਕ ਤਾਂ ਅੰਗਰੇਜ਼ ਆਪਣੀ ਮਰਜ਼ੀ ਨਾਲ ਆਏ ਅਤੇ ਜਦੋਂ ਉਨ੍ਹਾਂ ਦਾ ਦਿਲ ਭਰ ਗਿਆ ਤਾਂ ਉਸ ਦੇਸ਼ ਨੂੰ ਆਜ਼ਾਦ ਕਰਕੇ ਚਲੇ ਗਏ। ਦੇਸ਼ ਦੀ ਆਜ਼ਾਦੀ ਵਿਚ ਨਾ ਭਗਤ ਸਿੰਘ ਦਾ ਕੋਈ ਯੋਗਦਾਨ ਹੈ, ਨਾ ਲਾਲਾ ਲਾਜਪਤ ਰਾਏ ਦਾ ਅਤੇ ਨਾ ਦੇਸ਼ ਤੋਂ ਆਪਾ ਵਾਰਨ ਵਾਲੇ ਕਿਸੇ ਹੋਰ ਵੀਰ ਦਾ। ਸਵਾਲ ਇਹ ਹੈ ਕਿ ਕੀ ਦੇਸ਼ ਦਾ ਇਤਿਹਾਸ ਸਿਰਫ 'ਸੱਚੀ ਸਾਖੀ' (ਸਾਰੀ ਸਾਖੀ) ਜਾਂ ਸਿੱਖ ਇੰਸਟੀਚਿਊਟ ਤੈਅ ਕਰੇਗੀ ? ਇਹ ਠੀਕ ਹੈ ਕਿ ਅੰਗਰੇਜ਼ ਆਏ ਤਾਂ ਆਪਣੀ ਮਰਜ਼ੀ ਨਾਲ ਸਨ ਪਰ ਕੱਢਿਆ ਭਗਤ ਸਿੰਘ ਵਰਗਿਆਂ ਨੇ ਸਿਰ ਦੇ ਕੇ ਸੀ। ਦੇਸ਼ ਵਾਸੀ ਉਨ੍ਹਾਂ ਨੂੰ ਹਮੇਸ਼ਾ ਸ਼ਹੀਦ ਵਾਂਗ ਸ਼ਰਧਾ ਦੇ ਫੁਲ ਭੇਟ ਕਰਦੇ ਰਹਿਣਗੇ।

ਜਤਿੰਦਰ ਕਾਂਸਲ, ਬਾਬਾ ਗਾਂਧਾ ਸਿੰਘ
ਮਾਰਕੀਟ, ਬਰਨਾਲਾ (ਸੰਗਰੂਰ)
(ਪੰਜਾਬੀ ਟ੍ਰਿਬਿਊਨ, ੧੯-੯-੨੦੦੦ 'ਚੋਂ ਧੰਨਵਾਦ ਸਹਿਤ)

~~~
~~~

ਸ਼ਹਾਦਤ ਬਾਰੇ ਸ਼ੰਕੇ

ਇਹ ਬੜੀ ਮੰਦਭਾਗੀ ਗੱਲ ਹੈ ਕਿ ਕੁਝ ਅਖੌਤੀ ਵਿਦਵਾਨ ਉਸ ਸ਼ਹਾਦਤ ਬਾਰੇ ਨਵੇਂ ਸ਼ੰਕੇ ਤੇ ਇਤਰਾਜ਼ ਖੜ੍ਹੇ ਕਰਕੇ ਦੇਸ਼ ਦੇ ਸ਼ਹੀਦੇ ਆਜ਼ਮ ਦਾ ਅਪਮਾਨ ਕਰਨ ਲਈ ਤੁਲ ਗਏ ਹਨ। ਸ਼ਹੀਦ ਭਗਤ ਸਿੰਘ ਦੇ ਦੋ ਹੋਰ ਸਾਥੀ ਵੀ ਸਨ ਪਰ ਸਾਰੇ ਹਿੰਦ ਵਿਚ ਜਿਵੇਂ ਸ਼ਹੀਦ ਭਗਤ ਸਿੰਘ ਦੀ ਜੈ-ਜੈ ਕਾਰ ਹੋਈ, ਉਹ ਬੇਮਿਸਾਲ ਹੈ। ਭਗਤ ਸਿੰਘ ਦੀ ਕੀਰਤੀ ਕਿਸੇ ਰਾਜਨੀਤੀਕ ਪ੍ਰਾਪੇਗੰਡੇ ਉਤੇ ਆਧਾਰਤ ਨਹੀਂ ਬਲਕਿ ਸਹਿਜੇ ਹੀ ਸਮੂਹ ਭਾਰਤੀ ਉਸ ਨੂੰ ਪ੍ਰਮੁੱਖ ਨਾਇਕ ਮੰਨ ਕੇ ਨਮਸਕਾਰ ਕਰਦੇ ਆਏ ਹਨ। ਇਤਿਹਾਸਕ ਤੇ ਸਭਿਆਚਾਰਕ ਨੁਕਤੇ ਤੋਂ ਇਸ ਤਰ੍ਹਾਂ ਦੇ ਸ਼੍ਰੋਮਣੀ ਸ਼ਹੀਦ ਦੀ ਨੁਕਤਾਚੀਨੀ ਕਰਨਾ ਨਿੰਦਣਯੋਗ ਹੈ।

ਪਿਆਰਾ ਸਿੰਘ ਪਦਮ, ਪਟਿਆਲਾ

(ਪੰਜਾਬੀ ਟ੍ਰਿਬਿਊਨ, ੨੦-੯-੨੦੦੦ 'ਚੋਂ ਧੰਨਵਾਦ ਸਹਿਤ)

~~~

ਸ਼ਹੀਦ ਭਗਤ ਸਿੰਘ

ਦਲਬੀਰ ਸਿੰਘ ਦਾ ਲੇਖ 'ਅਸਲੀ ਗੁੱਸਾ ਫੇਰ ਕਦੇ ਸਹੀ' ਪੜ੍ਹ ਕੇ ਬਹੁਤ ਖੁਸ਼ੀ ਹੋਈ ਕਿ ਉਨ੍ਹਾਂ ਨੇ ਸ਼ਹੀਦ ਭਗਤ ਸਿੰਘ ਦੇ ਮਸਲੇ ਤੇ ਕੁਝ ਸਿੱਖ ਬੁੱਧੀਜੀਵੀਆਂ ਦਾ ਪਾਜ ਉਘਾੜਿਐ। ਭਗਤ ਸਿੰਘ ਦੀ ਸ਼ਹੀਦੀ ਬਾਰੇ ਬਹੁਤੀ ਸਫਾਈ ਦੇਣ ਦੀ ਲੋੜ ਨਹੀਂ ਅਤੇ ਨਾ ਹੀ ਕਿਸੇ ਦੇ ਕਹਿਣ ਨਾਲ ਭਗਤ ਸਿੰਘ ਦੀ ਸ਼ਹੀਦੀ ਨੂੰ ਕੋਈ ਆਂਚ ਆਉਣ ਵਾਲੀ ਹੈ। ਪਰ ਸਿੱਖ ਕੌਮ ਨੂੰ ਵੀ ਅਜਿਹੇ ਅਖੌਤੀ ਬੁੱਧੀਜੀਵੀਆਂ ਦਾ ਵਿਰੋਧ ਕਰਨਾ ਚਾਹੀਦਾ ਹੈ, ਜਿਨ੍ਹਾਂ ਦੀਆਂ ਘਟੀਆ ਲਿਖਤਾਂ ਨਾਲ ਕੌਮ ਦਾ ਸਿਰ ਨੀਵਾਂ ਹੁੰਦਾ ਹੋਵੇ।

ਸੁਰਜੀਤ ਸਿੰਘ, ਮਾਛੀਵਾੜਾ (ਲੁਧਿਆਣਾ)

(ਪੰਜਾਬੀ ਟ੍ਰਿਬਿਊਨ, ੨੧-੯-੨੦੦੦ 'ਚੋਂ ਧੰਨਵਾਦ ਸਹਿਤ)

~~~

ਭਾਵੁਕ ਫ਼ਤਵੇਬਾਜ਼ੀ

ਪਹਿਲੀ ਸਤੰਬਰ ਦੇ ਅੰਕ ਵਿਚ 'ਅਸਲੀ ਗੁੱਸਾ ਫੇਰ ਕਦੇ ਸਹੀ' ਰਾਹੀਂ 'ਮਹਾਨ ਵਿਦਵਾਨ ਅਤੇ ਪੱਤਰਕਾਰ' ਦਲਬੀਰ ਸਿੰਘ ਦੇ ਪ੍ਰਵਚਨ ਪੜ੍ਹਨ ਨੂੰ ਮਿਲੇ। ਇਸ ਵਿਚੋਂ ਉਨ੍ਹਾਂ ਦੀ ਡੁਲ੍ਹ-ਡੁਲ੍ਹ ਪੈਂਦੀ ਵਿਦਵਤਾ, ਸਲੀਕੇਦਾਰ ਭਾਸ਼ਾ ਅਤੇ ਸ਼ਾਇਸਤਗੀ ਦੇ ਭਰਪੂਰ ਦਰਸ਼ਨ ਹੋਏ। ਡਾਕਟਰ ਗੁਰਦਰਸ਼ਨ ਸਿੰਘ ਢਿੱਲੋਂ ਨੂੰ ਸਿੱਖ ਵਿਦਵਾਨ ਦੀ ਜਗ੍ਹਾ 'ਸਿੱਕ' ਲਿਖਣਾ, ਪ੍ਰੋਫੈਸਰ ਗੁਰਤੇਜ ਸਿੰਘ ਦੀ ਸ੍ਰੀ ਅਕਾਲ ਤਖਤ ਵਲੋਂ ਮਿਲੀ ਹੋਈ 'ਪ੍ਰੋਫੈਸਰ ਆਫ ਸਿੱਖਇਜ਼ਮ' ਦੀ ਉਪਾਧੀ ਦਾ ਮਖੌਲ ਉਡਾਉਣਾ, ਗੁੱਧੀਜੀਵੀ ਲਿਖਣਾ, ਇਸ ਸਭ ਕੁਝ ਤੋਂ ਇਹ ਸਮਝਣਾ ਔਖਾ ਨਹੀਂ ਕਿ ਲੇਖਕ ਦੇ ਗੱਲਬਾਤ ਵਿਚ ਸ਼ਾਇਸਤਗੀ ਦਾ ਪੱਲਾ ਫੜੀ ਰੱਖਣ ਦੇ ਦਾਅਵੇ ਵਿਚ ਕਿੰਨੀ ਕੁ ਸਚਾਈ ਹੋਵੇਗੀ ?

ਇਸ ਵਾਰੀ ਲਿਖਤ ਵਿਚ ਕੋਈ ਠੋਸ ਦਲੀਲ ਦੇਣ ਦੀ ਬਜਾਏ ਦੋਨਾਂ ਵਿਦਵਾਨਾਂ ਦੀ ਜਾਤ ਨੂੰ ਬੁਰਾ ਭਲਾ ਕਹਿਣ 'ਤੇ ਹੀ ਜ਼ੋਰ ਦਿਤਾ ਹੈ ਜਾਂ ਫਿਰ ਭਾਵੁਕ ਜਿਹੀ ਫਤਵੇਬਾਜ਼ੀ ਦੀ ਵਰਤੋਂ ਕੀਤੀ ਹੈ। ਦੂਜਿਆਂ ਨੂੰ ਸਦਾ ਤਰਕ ਦਾ ਉਪਦੇਸ਼ ਦੇਣ ਵਾਲਿਆਂ ਨੇ ਆਪ ਤਰਕ ਦੀ ਵਰਤੋਂ ਤੋਂ ਪਰਹੇਜ ਹੀ ਕੀਤਾ ਹੈ। ਖੈਰ, ਪ੍ਰੋ: ਗੁਰਤੇਜ ਸਿੰਘ ਦੀ ਪ੍ਰੋਫੈਸਰ ਇਨ ਸਿੱਖਇਜ਼ਮ ਦੀ ਡਿਗਰੀ ਤੇ ਇਤਰਾਜ਼ ਦਾ ਢੁੱਕਵਾਂ ਜਵਾਬ ਤਾਂ ਉਨ੍ਹਾਂ ਨੇ ਆਪ ਹੀ ੮ ਸਤੰਬਰ ਨੂੰ ਦੇ ਦਿੱਤਾ ਹੈ। ਡਾਕਟਰ ਢਿੱਲੋਂ ਤੇ ਦੋਸ਼ ਕੀ ਹੈ, ਅਖੇ ਉਨ੍ਹਾਂ ਆਪਣੀ ਕਿਤਾਬ ਇੰਡੀਆ ਕੁਮਿਟਸ ਸੁਇਸਾਈਡ ਸਕੂਲੀ ਪੱਧਰ ਦੀ ਅੰਗਰੇਜ਼ੀ ਵਿਚ ਬਹੁਤ ਹੀ ਬੋਰੀਅਤ ਭਰੀ ਭਾਸ਼ਾ ਲਿਖੀ ਹੈ। ਵੈਸੇ ਬੌਧਿਕ ਅਤੇ ਜਾਗਰੂਕ ਹਲਕਿਆਂ ਵਿਚ ਇਹ ਕਿਤਾਬ ਭਰਪੂਰ ਚਰਚਾ ਦਾ ਵਿਸ਼ਾ ਰਹੀ ਹੈ ਤੇ ਸਲਾਹੀ ਵੀ ਗਈ ਹੈ, ਇਸ ਵਿਚ ਉਹ ਹਲਕਾ ਸ਼ਾਮਲ ਨਹੀਂ ਸੀ ਅਤੇ ਹੈ ਜਿਹੜਾ ਸਿਰਫ ਇਕੋ ਰੰਗ ਦੀਆਂ ਐਨਕਾਂ ਨਾਲ ਵੇਖਦਾ ਹੈ। ਲੇਖਕ ਨੇ ਡਾਕਟਰ ਢਿੱਲੋਂ ਉਤੇ ਗਾਲ੍ਹਾਂ ਕੱਢਣ ਦਾ ਦੋਸ਼ ਲਾਇਆ ਹੈ। ਹੋ ਸਕਦਾ ਹੈ ਇਹ ਠੀਕ ਹੋਵੇ ਪਰ ਜੋ ਭਾਸ਼ਾ ਉਨ੍ਹਾਂ ਆਪ ਵਰਤੀ ਹੈ ਉਹ ਵੀ ਗਾਲ੍ਹੀ-ਗਲੋਚ ਤੋਂ ਘੱਟ ਨਹੀਂ।

ਐਮ. ਪੀ. ਸਿੰਘ, ਮਕਾਨ ਨੰਬਰ 34/1,
ਨੇੜੇ ਪੁਰਾਣੀ ਚੁੰਗੀ, ਬੰਗਾ ਰੋਡ,
ਫਗਵਾੜਾ (ਕਪੂਰਥਲਾ)

-੨-

ਦਲਬੀਰ ਸਿੰਘ ਦੇ ਪਹਿਲੇ ਸਤੰਬਰ ਦੇ ਲੇਖ 'ਅਸਲੀ ਗੁਸਾ ਫੇਰ ਕਦੇ ਸਹੀ' ਵਿਚ ਉਨ੍ਹਾਂ ਦਾ ਗੁੱਸਾ ਅਤੇ ਭਾਵੁਕਤਾ ਬਿਲਕੁਲ ਦਰੁਸਤ ਹੈ ਅਤੇ ਉਨ੍ਹਾਂ ਦੀ

ਦੇਸ਼ ਦੇ ਮਹਾਨ ਇਨਕਲਾਬੀ ਹੀਰਿਆਂ ਪ੍ਰਤੀ ਸੁੱਚੀ-ਸ਼ਰਧਾ ਦੀ ਪ੍ਰਤੀਕ ਹੈ। ਸ਼ਹੀਦੇ ਆਜ਼ਮ ਭਗਤ ਸਿੰਘ ਬਾਰੇ ਮੇਰੇ ਵਰਗੇ ਆਮ ਜਿਹੇ ਬੰਦੇ ਵਲੋਂ ਕੁਝ ਲਿਖਣਾ ਜਾਂ ਬੋਲਣਾ ਸੂਰਜ ਨੂੰ ਦੀਵਾ ਦਿਖਾਉਣ ਦੇ ਤੁਲ ਹੈ। ਪਰੰਤੂ ਵਿਦਵਾਨ ਕਹਾਉਣ ਵਾਲੇ ਕੁਝ ਬੁਧੀਜੀਵੀਆਂ ਵਲੋਂ ਇਹ ਉਨ੍ਹਾਂ ਦੀ ਮੂਰਖਾਨਾ ਕਾਰਵਾਈ ਹੈ।

ਹਰਦੇਵ ਸਿੰਘ ਰਾਠੀ, ਹਾਊਸਿੰਗ ਬੋਰਡ
ਕਾਲੋਨੀ, ਸੰਗਰੂਰ।

-੩-

ਪ੍ਰੋਫੈਸਰ ਗੁਰਤੇਜ ਸਿੰਘ ਨੇ ਆਪਣੇ ੮ ਸਤੰਬਰ ਦੇ ਲੇਖ ਰਾਹੀਂ ਦਲਬੀਰ ਸਿੰਘ ਦੇ ਪਹਿਲੀ ਸਤੰਬਰ ਦੇ ਲੇਖ 'ਅਸਲੀ ਗੁੱਸਾ ਫੇਰ ਕਦੇ ਸਹੀਂ' ਦੇ ਜਵਾਬ ਵਿਚ ਚੰਗੀ ਭੜਾਸ ਕੱਢੀ ਹੈ। ਗੁੱਸਾ ਕਿਸੇ ਵੀ ਇਨਸਾਨ ਵਾਸਤੇ ਲਾਭਦਾਇਕ ਨਹੀਂ ਹੁੰਦਾ। ਪਰ ਉਪਰੋਕਤ ਬੁੱਧੀਜੀਵੀ ਆਪਣੇ ਵਿਰਸੇ ਨੂੰ ਭੁੱਲ ਕੇ ਆਪਣੇ ਤੇ ਕਾਬੂ ਨਹੀਂ ਰੱਖ ਸਕੇ।

ਪ੍ਰੀਤਮ ਸਿੰਘ ਮੱਟੂ (ਨੰਬਰਦਾਰ)
ਪਿੰਡ ਆਲਮਪੁਰ (ਪਟਿਆਲਾ)

-੪-

੧੫ ਸਤੰਬਰ ਦੇ ਅੰਕ ਵਿਚ ਸ੍ਰੀ ਅਵਤਾਰ ਸਿੰਘ ਨੇ ਭਗਤ ਸਿੰਘ ਦੀ ਸ਼ਹੀਦੀ ਬਾਰੇ ਜੋ ਲਿਖਿਆ ਹੈ ਮੈਂ ਉਸ ਨਾਲ ਸਹਿਮਤ ਨਹੀਂ। ਬਹੁਤੀਆਂ ਇਨਕਲਾਬੀ ਪਾਰਟੀਆਂ ਭਗਤ ਸਿੰਘ ਨੂੰ ਆਪਣਾ ਆਦਰਸ਼ ਮੰਨਦੀਆਂ ਹਨ। ਇਨ੍ਹਾਂ ਪਾਰਟੀਆਂ ਦੀ ਸੋਚ ਨੂੰ ਨੀਵਾਂ ਵਿਖਾਉਣ ਲਈ ਇਹ ਸਭ ਕੁਝ ਇਕ ਸੋਚੀ ਸਮਝੀ ਚਾਲ ਤਹਿਤ ਹੋ ਰਿਹਾ ਹੈ। ਸ਼ਹੀਦ ਭਗਤ ਸਿੰਘ ਮਹਾਨ ਯੋਧਾ ਹੋਣ ਦੇ ਨਾਲ ਨਾਲ ਮਹਾਨ ਚਿੰਤਕ ਵੀ ਸੀ। ਪਰ ਇਨ੍ਹਾਂ ਬੁੱਧੀਜੀਵੀਆਂ ਦੀ ਨਜ਼ਰ ਵਿਚ ਧਰਮ ਦੀ ਖਾਤਰ ਮਰਨ ਵਾਲਾ ਹੀ ਸ਼ਹੀਦ ਹੈ ਅਤੇ ਸਮੁਚੀ ਮਨੁੱਖਤਾ ਦੀ ਖਾਤਰ ਮਰਨ ਵਾਲਾ ਆਤੰਕਵਾਦੀ। ਭਗਤ ਸਿੰਘ ਕਹਿੰਦਾ ਸੀ ਨਾ ਮੈਂ ਸਿੱਖ ਹਾਂ, ਨਾ ਮੈਂ ਹਿੰਦੂ, ਨਾ ਮੁਸਲਮਾਨ, ਨਾ ਈਸਾਈ ਅਤੇ ਨਾ ਕੋਈ ਹੋਰ ਮੈਂ ਤਾਂ ਇਨਸਾਨ ਹਾਂ ਜੋ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਖਿਲਾਫ ਲੜ ਰਿਹਾ ਹਾਂ। ਪਰ ਇਨ੍ਹਾਂ ਅਖੌਤੀ ਬੁਧੀਜੀਵੀਆਂ ਨੂੰ ਕੌਣ ਸਮਝਾਏ ?

ਬਲਤੇਜ ਵਾਂਦਰ,
ਤਿੰਨਕੋਣੀ ਜੀ. ਟੀ. ਰੋਡ ਬਠਿੰਡਾ

-੫-

ਪਿਛਲੇ ਦਿਨੀਂ ਕੁਝ ਅਜਿਹੇ ਅਖੌਤੀ ਬੁੱਧੀਜੀਵੀਆਂ ਨੇ ਸ਼ਹੀਦੇ ਆਜ਼ਮ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰ ਕਰ ਦਿੱਤਾ। ਜਦ ਦਲਬੀਰ ਸਿੰਘ ਨੇ ਇਨ੍ਹਾਂ ਦਾ ਕਰੜਾ ਜਵਾਬ ਦਿੱਤਾ ਤਾਂ ਅੱਗੋ ਇਹ ਬੇਥਵੀਆਂ ਮਾਰਨ ਲੱਗ ਪਏ। ਵੱਡੇ ਸ਼ਹਿਰਾਂ ਵਿਚ ਬੈਠੇ ਇਹ ਬੁੱਧੀਜੀਵੀ ਪੰਜਾਬ ਵਿਚ ਵਿਚਲੇ (ਪਿਛਲੇ) ਕਾਲੇ ਦੌਰ ਵਿਚ ਕਾਲੀਆਂ ਸ਼ਕਤੀਆਂ ਨਾਲ ਸਨ ਅਤੇ ਇਨ੍ਹਾਂ ਪੰਜਾਬ ਦੀ ਵਸਦੀ-ਰਸਦੀ ਧਰਤੀ ਨੂੰ ਉਜਾੜਨ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਹੁਣ ਇਨ੍ਹਾਂ ਨੇ ਪੰਜਾਬੀਆਂ ਦੀ ਸ਼ਾਨ ਅਤੇ ਉਨ੍ਹਾਂ ਦੇ ਦਿਲ ਵਿਚ ਵਸਦੇ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰ ਕਰ ਦਿੱਤਾ ਹੈ। ਇਸ ਨੂੰ ਸਿੱਧ ਕਰਨ ਲਈ ਇਨ੍ਹਾਂ ਕਈ ਹੋਰ ਬੁੱਧੀਜੀਵੀ ਤੇ ਪੁਸਤਕਾਂ ਦੇ ਹਵਾਲੇ ਵੀ ਦਿੱਤੇ ਹਨ।

ਪ੍ਰੇਮ ਕੁਮਾਰ, ਸ਼ਿਵਪੁਰੀ ਮੁਹੱਲਾ,
ਧੂਰੀ (ਸੰਗਰੂਰ)

-੬-

੧੫ ਸਤੰਬਰ ਦੇ ਅੰਕ ਵਿਚ ਸ੍ਰੀ ਅਵਤਾਰ ਸਿੰਘ ਦਾ ਲੇਖ 'ਪਰਮ ਪੁਰਖ' ਪੜ੍ਹਿਆ... ਉਧਰ ਸ੍ਰੀ ਅਵਤਾਰ ਸਿੰਘ ਲਿਖਦੇ ਹਨ ਕਿ ਲਾਲੜ੍ਹ ਟੱਪਦਿਆਂ ਹੀ ਸ੍ਰੀ (ਸ.) ਭਗਤ ਸਿੰਘ ਨੂੰ ਲਾਲਾ ਸਮਝਿਆ ਜਾਂਦਾ ਸੀ। ਵਾਰੇ ਵਾਰੇ ਜਾਈਏ ਅਜਿਹੀ ਸੋਚ ਦੇ। ਸਾਰੀ ਦੁਨੀਆ ਭਗਤ ਸਿੰਘ ਦੇ ਨਾ ਕਰਕੇ ਨਹੀਂ, ਸਰਦਾਰ ਭਗਤ ਸਿੰਘ ਦੇ ਨਾਂ ਕਰਕੇ ਸ਼ਰਧਾ ਨਾਲ ਸਿਰ ਝੁਕਾਉਂਦੀ ਹੈ। ਕੁਝ ਲੋਕਾਂ ਦਾ ਮੰਨਣ ਜਾਂ ਨਾ ਮੰਨਣ ਨਾਲ ਉਨ੍ਹਾਂ ਦਾ ਰੁਤਬਾ ਘੱਟ ਨਹੀਂ ਹੋਣ ਲੱਗਾ ਸਗੋਂ ਕੁਝ ਵਿਦਵਾਨਾਂ ਦਾ ਦਿਵਾਲੀਆਪਣ ਲੋਕਾਂ ਸਾਹਮਣੇ ਨਜ਼ਰ ਜ਼ਰੂਰ ਆ ਗਿਆ ਹੈ।

ਬਬਲੀ ਵਾਲਿਆ, ਪਟਿਆਲਾ।

-੭-

੧੫ ਸਤੰਬਰ ਦੇ ਅੰਕ ਵਿਚ ਅਵਤਾਰ ਸਿੰਘ ਦੀ ਲਿਖਤ ਪੜ੍ਹੀ। ਇਹ ਲਿਖਤ ਪਹਿਲੀ ਸਤੰਬਰ ਦੇ ਅੰਕ ਵਿਚ ਦਲਬੀਰ ਸਿੰਘ ਵਲੋਂ ਕੁਝ ਸਿੱਖ ਬੁੱਧੀਜੀਵੀਆਂ ਵਲੋਂ ਸ਼ਹੀਦ-ਏ-ਆਜ਼ਮ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਮੁਨਕਰ ਹੋਣ ਸਬੰਧੀ ਦਿੱਤੇ ਬਿਆਨਾਂ ਉਤੇ ਪ੍ਰਤੀਕਰਮ ਕਰਦਿਆਂ ਜਵਾਬ ਵਿਚ ਸੀ। ਦੋਵੇਂ ਲਿਖਤਾਂ ਦਾ ਧਿਆਨ

ਨਾਲ ਤੁਲਨਾਤਮਿਕ ਅਧਿਐਨ ਕਰਨ ਬਾਅਦ ਮੈਂ ਇਸ ਸਿੱਟੇ ਤੇ ਪਹੁੰਚਿਆਂ ਹਾਂ ਕਿ ਜੇ ਦਲਬੀਰ ਸਿੰਘ ਨੇ 'ਅਸਲੀ ਗੁੱਸਾ ਫੇਰ ਕਦੇ ਸਹੀਂ' ਵਾਲੀ ਲਿਖਤ ਵਿਚ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਨਾਬਰ ਹੋਣ ਵਾਲੇ ਲੋਕਾਂ ਦੇ ਅਖਬਾਰੀ ਬਿਆਨ ਪੜ੍ਹ ਕੇ ਉਨ੍ਹਾਂ ਦੀ ਬੁੱਧੀਮਾਨਤਾ ਸਬੰਧੀ ਕਿੰਤੂ ਕਰਦੇ ਕੁਝ ਤਿਖੇ ਸ਼ਬਦ ਲਿਖ ਦਿਤੇ ਤਾਂ ਗੱਲ ਸੁਭਾਵਿਕ ਇਹ ਗੁਸੇ ਵਾਲੀ ਸੀ ਕਿ ਜਿਸ ਭਾਰਤ ਮਾਂ ਦੇ ਮਹਾਨ ਸਪੂਤ ਨੂੰ ਭਾਰਤ ਦੇ ਕਰੋੜਾਂ ਲੋਕ ੬੯ ਸਾਲਾਂ ਤੋਂ ਵਤਨ ਦਾ ਸ਼ਹੀਦ ਮੰਨ ਰਹੇ ਹੋਣ, ਅੱਜ ਅਕਾਰਣ ਹੀ ਕੋਈ ਸ਼ਖਸ ਉਸ ਦੇ ਰੁਤਬੇ ਸਬੰਧੀ ਨਿਰਾਦਰ ਭਰਪੂਰ ਵਿਵਾਦ ਛੇੜ ਕੇ ਸ਼ਹੀਦ ਦੀ ਮਹਾਨਤਾ ਨੂੰ ਛੁਟਿਆਉਣ ਦਾ ਕੋਝਾ ਯਤਨ ਕਿਉ ਕਰੇ।

ਰਾਮ ਸਿੰਘ ਨਿਰਮਾਣ,
ਚੁੱਘੇ ਕਲਾਂ (ਬਠਿੰਡਾ)

-੮-

੧੫ ਸਤੰਬਰ ਦੇ ਅੰਕ ਵਿਚ ਅਵਤਾਰ ਸਿੰਘ ਦਾ ਲੇਖ 'ਪਰਮ ਪੁਰਖ ਦੀ ਤਸ਼ਖੀਸ' ਦੇ ਕੁਝ ਨੁਕਤੇ ਪੜੇ। ਲੇਖਕ ਨੇ ਲਿਖਿਆ ਹੈ ਕਿ ਦਲਬੀਰ ਸਿੰਘ 'ਜਗਤ ਤਮਾਸ਼ਾਂ' ਕਰਕੇ ਬਚਿੱਤਰ ਨਾਟਕ ਦੇ ਕਰਤਾ ਨਾਲ ਬਰਾਬਰੀ ਕਰ ਰਹੇ ਹਨ। ਲੇਖਕ ਨੇ ਦਲਬੀਰ ਸਿੰਘ ਦੇ ਲੇਖ ਦੇ ਵਿਰੋਧ ਵਿਚ ਕੋਈ ਉਸਾਰੂ ਗੱਲ ਨਹੀਂ ਲਿਖੀ ਸਗੋਂ ਖਾਹਮਖਾਹ ਥਾਂ ਹੀ ਖਰਾਬ ਕੀਤਾ ਹੈ। ਭਾਵੇਂ ਕੋਈ ਜਿੰਨਾਂ ਮਰਜ਼ੀ ਜ਼ੋਰ ਲਾ ਲਵੇ, ਭਗਤ ਸਿੰਘ ਸ਼ਹੀਦ ਹੀ ਰਹਿਣਗੇ। ਅਵਤਾਰ ਸਿੰਘ ਵਰਗਿਆਂ ਨੂੰ ਆਪਣਾ ਨਾਂ ਚਮਕਾਉਣ ਲਈ ਕੋਈ ਹੋਰ ਹੀਲਾ ਵਰਤਣਾ ਚਾਹੀਦਾ ਹੈ।

ਜਗਦੇਵ ਮਕਸੂਦੜਾ, ਪਿੰਡ ਮਕਸੂਦੜਾ
(ਲੁਧਿਆਣਾ)

ਵਾਦ ਵਿਵਾਦ

ਪ੍ਰੋ: ਗੁਰਤੇਜ ਸਿੰਘ ਦਾ ਲੇਖ 'ਅੱਜ ਵੀ ਸਹੀ ਫੇਰ ਵੀ ਸਹੀਂ' (੮ ਸਤੰਬਰ) ਪੜ੍ਹਿਆ। ਅੱਖਾਂ ਖੋਲ੍ਹਣ ਵਾਲਾ ਸੀ। ਲੇਖ ਗਹੁ ਨਾਲ ਵਾਚਣ ਤੋਂ ਬਾਅਦ ਵਿਰੋਧਤਾ ਕਰਨ ਵਾਲਿਆਂ ਨੂੰ ਆਪਣੀ ਸਿਆਣਪ ਤੇ ਅਫਸੋਸ ਹੋਣਾ ਚਾਹੀਦਾ ਹੈ। ਆਪਣੀ ਹਉਮੈ ਨੂੰ ਅਖਬਾਰਾਂ ਰਾਹੀਂ ਨਸ਼ਰ ਕਰ ਕੇ ਆਪਣੇ ਆਪ ਨੂੰ ਤਾਂ ਇਹ ਲੋਕ ਖਤਮ ਕਰ ਹੀ ਰਹੇ ਹਨ। ਨਾਸਤਕ ਅਖਵਾਉਣ ਵਾਲੇ ਇਹ ਲੋਕ ਲੱਖ ਨਾਸਤਕ ਹੋਣ ਪੁੱਤ੍ਰ ਲੋਕਾਂ ਨੂੰ ਨਾਸਤਿਕਤਾ ਵੱਲ ਮੋੜਨ ਦਾ ਜਿਵੇਂ ਇਨ੍ਹਾਂ ਨੇ ਠੇਕਾ ਹੀ ਲੈ ਰੱਖਿਆ ਹੈ। ਜੇ ਖੁਦ ਕਿਸੇ ਧਰਮ ਨੂੰ ਮੰਨਣਾ ਹੀ ਨਹੀਂ ਤਾਂ ਮੰਨਣ ਵਾਲਿਆਂ ਤੇ ਨੁਕਤਾਚੀਨੀ ਕਰਨ ਦਾ ਵੀ ਇਨ੍ਹਾਂ ਨੂੰ ਕੋਈ ਅਧਿਕਾਰ ਨਹੀਂ ਹੋਣਾ ਚਾਹੀਦਾ।

ਕੇਸਰ ਸਿੰਘ, ਰੱਖੜਾ (ਪਟਿਆਲਾ)

(ਪੰਜਾਬੀ ਟ੍ਰਿਬਿਊਨ, ੨੨-੯-੨੦੦੦ 'ਚੋਂ ਧੰਨਵਾਦ ਸਹਿਤ))

~~~

## ਸਮਾਜਕ ਨਾ-ਬਰਾਬਰੀ ਦੀ ਹੋਂਦ ਤਕ ਭਗਤ ਸਿੰਘ ਦੀ ਸਾਰਥਕਤਾ ਬਣੀ ਰਹੇਗੀ

ਚੰਡੀਗੜ੍ਹ, ੧੯ ਸਤੰਬਰ (ਬਲਵਿੰਦਰ ਜੰਮੂ)

... ਪ੍ਰੋ. ਜਗਮੋਹਨ ਸਿੰਘ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦੀ ਸਾਰਥਿਕਤਾ ਦੱਸਦਿਆਂ ਆਜ਼ਾਦੀ ਲਹਿਰ ਦੇ ਉਸ ਦੌਰ ਦਾ ਵੇਰਵੇ ਸਹਿਤ ਜ਼ਿਕਰ ਕੀਤਾ ਜਿਸ ਵਿਚ ਸ਼ਹੀਦ ਭਗਤ ਸਿੰਘ ਪ੍ਰਵਾਨ ਚੜ੍ਹਿਆ ਸੀ।... ਉਨ੍ਹਾਂ ਕਿਹਾ ਕਿ ਵਿਸ਼ਵ ਵਪਾਰ ਸੰਗਠਨ ਦੀਆਂ ਨੀਤੀਆਂ ਲਾਗੂ ਹੋਣ ਨਾਲ ਦੇਸ਼ 'ਚ ਆਰਥਿਕ ਨਾ ਬਰਾਬਰੀ ਹੋਰ ਵਧੇਗੀ। ਇਸੇ ਆਰਥਿਕ ਨਾ ਬਰਾਬਰੀ ਵਿਰੁੱਧ ਲੜਾਈ ਦਾ ਨਾਂ ਭਗਤ ਸਿੰਘ ਹੈ ਜਿਸ ਕਰਕੇ ਕੁਝ ਤਾਕਤਾਂ ਉਹਦੀ ਸ਼ਹੀਦੀ ਅਤੇ ਵਿਚਾਰਾਂ ਨੂੰ ਛੁਟਿਆਉਣਾ ਚਾਹੁੰਦੀਆਂ ਹਨ। ਉਹਨਾਂ ਕਿਹਾ ਕਿ ਭਗਤ ਸਿੰਘ ਦੀਆਂ ਲਿਖਤਾਂ ਦੀ ਪ੍ਰਮਾਣਕਤਾ 'ਤੇ ਕਿੰਤੂ ਕਰਨਾ ਬਦਦਿਆਨਤਦਾਰੀ ਹੈ।...

ਪ੍ਰੋ. ਗੁਰਤੇਜ ਸਿੰਘ ਨੇ ਬਹਿਸ 'ਚ ਹਿੱਸਾ ਲੈਂਦਿਆਂ ਕਿਹਾ ਕਿ ਇਕ ਧਿਰ ਦਾ ਸ਼ਹੀਦ ਦੂਜੀ ਧਿਰ ਲਈ ਸ਼ਹੀਦ ਨਹੀਂ ਹੁੰਦਾ ਨਾ ਹੀ ਕਿਸੇ ਨੂੰ ਜਬਰੀ ਸ਼ਹੀਦ ਮਨਵਾਇਆ ਜਾ ਸਕਦਾ ਹੈ। ਉਨ੍ਹਾਂ ਕਿਹਾ ਕਿ ਮਹਾਤਮਾ ਗਾਂਧੀ ਸ਼ਹੀਦ ਭਗਤ ਸਿੰਘ ਨੂੰ ਦਹਿਸ਼ਤਗਰਦ ਕਹਿੰਦਾ ਸੀ। ਇਸ ਲਈ ਕਿਸ ਨੂੰ ਦੇਸ਼ ਦੀ ਆਜ਼ਾਦੀ ਦਾ ਸ਼ਹੀਦ ਕਿਹਾ ਜਾਵੇ। ਉਨ੍ਹਾਂ ਕਿਹਾ ਕਿ ਅੰਗਰੇਜ਼ਾਂ ਨੇ ਸਾਨੂੰ ਆਪਣੇ ਆਪ ਹੌਲੀ ਹੌਲੀ ਆਜ਼ਾਦੀ ਦੇ ਦੇਣੀ ਸੀ, ਪਰ ਸਾਈਮਨ ਕਮਿਸ਼ਨ ਦਾ ਵਿਰੋਧ ਕਰ ਕੇ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਇਸ ਰਸਤੇ 'ਤੇ ਅੜਿੱਕਾ ਡਾਹਿਆ ਸੀ।... ਪੰਜਾਬੀ ਟ੍ਰਿਬਿਊਨ ਦੇ ਡਿਪਟੀ ਐਡੀਟਰ ਸ੍ਰੀ ਦਲਬੀਰ ਸਿੰਘ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਦੀ ਪ੍ਰਸੰਗਿਕ ਦਾ ਪ੍ਰਸ਼ਨ ਉਹ ਲੋਕ ਉਠਾ ਰਹੇ ਹਨ
~~~

ਜਿਹੜੇ ਖੁਦ ਅਪ੍ਰਸੰਗਿਕ ਹੋ ਚੁੱਕੇ ਹਨ ... ਸ੍ਰੀ ਅਮਰਕਾਂਤ ਨੇ ਕਿਹਾ ਕਿ ਭਗਤ ਸਿੰਘ ਦੇਸ਼ ਦੇ ਨੌਜਵਾਨਾਂ ਅਤੇ ਲੋਕਾਂ ਦੇ ਹਰ ਸੰਘਰਸ਼ 'ਚ ਪ੍ਰੇਰਨਾ ਸਰੋਤ ਰਹੇਗਾ। ਸ੍ਰੀ [illegible] ਕੰਵਰ ਨੇ ਕਿਹਾ ਕਿ ਸਰਦਾਰ ਕਪੂਰ ਸਿੰਘ ਨੇ ਭਗਤ ਸਿੰਘ ਦੀ ਸ਼ਹਾਦਤ ਬਾਰੇ ਤਾਂ ਟਿੱਪਣੀ ਕੀਤਾ ਹੈ, ਪਰ ਉਨ੍ਹਾਂ ਦਾ ਆਪਣਾ ਕਿਰਦਾਰ ਕੀ ਸੀ, ਇਹ ਸਭ ਜਾਣਦੇ ਹਨ। ਉਨ੍ਹਾਂ ਨੇ ਅੰਗਰੇਜ਼ਾਂ ਦੀ ਨੌਕਰੀ ਕੀਤੀ ਸੀ ਅਤੇ ਉਹ ਅੰਗਰੇਜ਼ਾਂ ਦੇ ਹੱਕ ਵਿਚ ਸਨ। ਇਸ ਲਈ ਭਗਤ ਸਿੰਘ ਉਨ੍ਹਾਂ ਲਈ ਸ਼ਹੀਦ ਨਹੀਂ ਹੋ ਸਕਦਾ, ਪਰ ਦੇਸ਼ ਲਈ ਭਗਤ ਸਿੰਘ ਸਭ ਤੋਂ ਵੱਡਾ ਸ਼ਹੀਦ ਹੈ।

ਪ੍ਰੋ ਗੁਰਦਰਸ਼ਨ ਸਿੰਘ ਢਿੱਲੋਂ ਨੇ ਲਾਲਾ ਲਾਜਪਤ ਰਾਏ ਦੀ ਸ਼ਹਾਦਤ ਬਾਰੇ ਕਿੰਤੂ-ਪ੍ਰੰਤੂ ਕਰਦਿਆਂ ਕਿਹਾ ਕਿ ਜੇ ਭਗਤ ਸਿੰਘ ਸ਼ਹੀਦ ਹੈ ਤਾਂ ਗਾਂਧੀ ਸ਼ਹੀਦ ਨਹੀਂ। ਇਸ ਲਈ ਪਹਿਲਾਂ ਇਸ ਗੱਲ ਦਾ ਨਿਰਣਾ ਕੀਤਾ ਜਾਵੇ ਕਿ ਕੌਣ ਸ਼ਹੀਦ ਹੈ। ... ਸੁਖਦਰਸ਼ਨ ਦੱਤ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਸਾਡੇ ਦੇਸ਼ ਲਈ ਸਾਮਰਾਜ ਤੋਂ ਮੁਕਤੀ ਦਾ ਪ੍ਰਤੀਕ ਹੈ ਤੇ ਉਸ ਦੇ ਵਿਚਾਰ ਸਾਡੇ ਲਈ ਪ੍ਰੇਰਨਾ ਸ੍ਰੋਤ ਹਨ। ਭਗਤ ਸਿੰਘ ਦੇ ਨਾਂ ਨੂੰ ਦਾਗ ਲਾਉਣ ਦਾ ਮੰਤਵ ਬਹੁ ਕੌਮੀ ਕੰਪਨੀਆਂ ਦੀ ਮਦਦ ਕਰਨਾ ਹੈ।

ਪੱਤਰਕਾਰ ਸ੍ਰੀ (ਸਰਦਾਰ) ਕਰਮਜੀਤ ਸਿੰਘ ਨੇ ਪ੍ਰੋਫੈਸਰ ਜਗਮੋਹਨ ਸਿੰਘ ਨੂੰ ਸ਼ਹੀਦ ਭਗਤ ਸਿੰਘ ਦੀਆਂ ਲਿਖਤਾਂ ਦੀ ਪ੍ਰਮਾਣਕਤਾ ਬਾਰੇ ਪੁਛਿਆ। ਦੇਸ਼ ਸੇਵਕ ਦੇ ਸੰਪਾਦਕ ਡਾ. ਪ੍ਰੇਮ ਸਿੰਘ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਬਾਰੇ ਬਹਿਸ ਇਕ ਵਿਚਾਰ ਗੋਸ਼ਟੀ 'ਚ ਮੁਕੰਮਲ ਨਹੀਂ ਹੋ ਸਕਦੀ। ਇਸ ਸਬੰਧ 'ਚ ਹੋਰ ਚਰਚਾ ਕਰਨ ਦੀ ਲੋੜ ਹੈ। ਨਾਟਕਕਾਰ ਗੁਰਸ਼ਰਨ ਸਿੰਘ ਨੇ ਕਿਹਾ ਕਿ ਵਿਚਾਰ ਚਰਚਾ 'ਚ ਵਿਚਾਰਾਂ ਦਾ ਜਿਸ ਢੰਗ ਨਾਲ ਰਿੜਕਣ ਹੋਇਆ ਹੈ, ਇਹ ਚੰਗਾ ਸੰਕੇਤ ਹੈ। ਜੇ ਅਸੀਂ ਇਸ ਤਰੀਕੇ ਨਾਲ ਮਾਮਲਿਆਂ ਬਾਰੇ ਵਿਚਾਰ ਕਰਨ ਲੱਗ ਪਈਏ ਤਾਂ ਬਹੁਤ ਸਮੱਸਿਆਵਾਂ ਹੱਲ ਹੋ ਸਕਦੀਆਂ ਹਨ।

ਇਕ ਹੋਰ ਬੁੱਧੀਜੀਵੀ ਨੇ ਕਿਹਾ ਕਿ ਦੋ-ਚਾਰ ਬੁੱਧੀਜੀਵੀ ਕੌਣ ਹੁੰਦੇ ਹਨ, ਭਗਤ ਸਿੰਘ ਦੀ ਸ਼ਹਾਦਤ ਬਾਰੇ ਫੈਸਲਾ ਕਰਨ ਵਾਲੇ। ਦੇਸ਼ ਦੀ ਜਨਤਾ ਨੇ ਫੈਸਲਾ ਕਰਨਾ ਹੈ ਕਿ ਸ਼ਹੀਦ ਕੌਣ ਹੈ। ਆਰ. ਐਸ. ਐਸ. ਆਗੂ ਗੋਲਵਲਕਰ ਦੇ ਪੈਰੋਕਾਰ ਵੀ ਭਗਤ ਸਿੰਘ ਨੂੰ ਸ਼ਹੀਦ ਮੰਨਦੇ ਹਨ। ਇਸ ਲਈ ਸ਼ਹਾਦਤ ਬਾਰੇ ਕਿਸੇ ਕੋਲੋਂ ਸਰਟੀਫਿਕੇਟ ਲੈਣ ਦੀ ਲੋੜ ਨਹੀਂ। ... (ਪੰਜਾਬੀ ਟ੍ਰਿਬਿਊਨ, ਸਤੰਬਰ ੧੭, ੨੦੦੦ 'ਚੋਂ ਧੰਨਵਾਦ ਸਹਿਤ))

~~~
~~~

# ਇੱਕ ਹੋਰ ਘੱਲੂਘਾਰਾ

ਸਿੱਖ ਕੌਮ ਅਨੇਕਾਂ ਘੱਲੂਘਾਰਿਆਂ ਦੀਆਂ ਰੁੱਤਾਂ ਵਿਚੋਂ ਜਵਾਨ ਹੋ ਕੇ ਪ੍ਰਵਾਨ ਚੜ੍ਹਦੀ ਅਜੋਕੇ ਸਮੇਂ ਤੱਕ ਪੁਹੰਚੀ ਹੈ। ਦਰਬਾਰ ਸਾਹਿਬ ਉਤੇ ਹਿੰਦੂ ਬਹੁ-ਸ਼ਕਤੀ ਦੀ ਸਥਾਪਤੀ ਨੇ ਜਿਸ ਤਰ੍ਹਾਂ ਦਾ ਹਮਲਾ ਕਰਕੇ ਨਸਲੀ ਕਤਲਿਆਮ ਦਾ ਮੁੱਢ ਬੰਨਿਆ, ਉਸ ਨੂੰ ਸਿੱਖ-ਖਾੜਕੂ ਲਹਿਰ ਨੇ ਸਿਰਤੋੜ ਯਤਨ ਕਰਕੇ ਠੱਲ ਪਾਈ। ਪਰ ਇਸ ਲਹਿਰ ਦੀ ਖਾਮੋਸ਼ੀ ਮਗਰੋਂ ਦੁਸ਼ਮਣ ਜਮਾਤ ਨੇ ਆਪਣੇ ਹੱਲੇ ਦਾ ਰਾਹ ਬਦਲ ਲਿਆ ਅਤੇ ਉਸਨੇ ਸਿੱਖਾਂ ਦੇ ਉਹਨਾਂ ਖਜਾਨਿਆਂ ਨੂੰ ਸ਼ਰੇਆਮ ਨਸ਼ਟ ਕਰਨਾ ਆਰੰਭ ਕੀਤਾ, ਜਿਥੋਂ ਉਹਨਾਂ ਨੂੰ ਸਿੱਖੀ ਸੇਧ ਪ੍ਰਦਾਨ ਹੁੰਦੀ ਹੈ। ਪਹਿਲਾ ਹਮਲਾ ਆਰ. ਐਸ. ਐਸ. ਨੇ ਖ਼ਾਲਸੇ ਦੇ ਤਿੰਨ ਸੌ ਸਾਲਾ ਜਨਮ ਦਿਵਸ 'ਤੇ ਬੁੱਢੀ ਅਕਾਲੀ ਲੀਡਰਸ਼ਿਪ ਵਿੱਚਲੀ ਅੰਦਰੂਨੀ ਜੰਗ ਨੂੰ ਢਾਲ ਵਜੋਂ ਵਰਤ ਕੇ ਗੁਰਮਤਿ ਵਿਰੋਧੀ ਸਾਹਿਤ ਸਰਕਾਰੀ ਖਰਚੇ 'ਤੇ ਵੰਡ ਕੇ ਕੀਤਾ। ਹੁਣ ਦੂਸਰਾ ਹਮਲਾ ਕਾਮਰੇਡਾਂ ਨੇ ਸਿੱਖ-ਲਿਖਤਾਂ ਉਤੇ ਕਰਕੇ ਗੁਰੂ ਨਾਨਕ ਸਚੁ ਨਾਲ ਜੁੜੀਆਂ ਰੂਹਾਂ ਪ੍ਰਤੀ ਬਿਲਕੁਲ ਸਪਸ਼ਟ ਕਰ ਦਿੱਤਾ ਹੈ ਕਿ ਉਹ ਤੁਹਾਡੇ ਲਿਬਾਸ ਵਿਚ ਦੋਸਤ ਨਹੀਂ ਦੁਸ਼ਮਣ ਹਨ। ਇਸ ਦਾ ਸਬੂਤ ਸਿਰਦਾਰ ਕਪੂਰ ਸਿੰਘ ਦੀ ਲਿਖੀ 'ਸਾਚੀ ਸਾਖੀ' ਨੂੰ ਕਾਮਰੇਡਾਂ ਦੀ ਭੀੜ ਵਲੋਂ ਸਾੜਨਾ ਅਤੇ ਹਿੰਦੂ ਬਹੁ-ਗਿਣਤੀ ਦੀ ਹੀ ਪ੍ਰਤੀਨਿਧਤਾ ਕਰਨ ਵਾਲੀ ਕਾਂਗਰਸ ਦੁਆਰਾ 'ਸਪੋਕਸਮੈਨ' ਦੇ ਅਕਤੂਬਰ ਅੰਕ ਨੂੰ ਅਗਨੀ ਸਪੁਰਦ ਕਰਨਾ ਹੈ, ਜਿਸ ਵਿਚ ਭਗਤ ਸਿੰਘ ਸੰਬੰਧੀ ਸਿਰਦਾਰ ਕਪੂਰ ਸਿੰਘ ਰਚਿਤ 'ਸਾਚੀ ਸਾਖੀ' ਅਤੇ ਭਾਈ ਰਣਧੀਰ ਸਿੰਘ ਦੀ 'ਜੇਲ੍ਹ ਚਿੱਠੀਆਂ' ਵਿਚ ਅੰਕਿਤ ਹਿੱਸੇ ਨੂੰ ਛਾਪਦਿਆਂ ਮੈਗਜ਼ੀਨ ਦੇ ਸੰਪਾਦਕ ਨੇ ਆਪਣਾ ਨਿੱਜੀ ਦ੍ਰਿਸ਼ਟੀਕੋਣ ਵੀ ਪ੍ਰਗਟ ਕੀਤਾ ਹੈ। ਇਸ ਤਰ੍ਹਾਂ ਦੁਸ਼ਮਣ ਜਮਾਤਾਂ ਵਲੋਂ ਸਿੱਖ ਦ੍ਰਿਸ਼ਟੀਕੋਣ ਨੂੰ ਨਸ਼ਰ ਕਰਨ ਵਾਲੀਆਂ ਕਿਰਤਾਂ ਉਤੇ ਇਹ ਤਿਕੋਣਾ ਹਮਲਾ ਸੀ। ਇਹ ਹਮਲਾ ਇਤਫ਼ਾਕੀਆ ਨਾ ਹੋ ਕੇ ਸੋਚੀ ਸਮਝੀ ਖ਼ਤਰਨਾਕ ਵਿਉਂਤ ਦਾ ਸਿੱਟਾ ਹੈ। ਕਾਮਰੇਡਾਂ ਦੇ ਹਮਲੇ ਵੀਹਵੀਂ ਸਦੀ ਦੇ ਮੁਢਲੇ ਦੌਰ ਵਿਚ ਗੁਰੂ ਨਾਨਕ ਸਚੁ ਨਾਲ ਜੁੜੀ ਹਰ ਚੀਜ਼ ਨੂੰ ਦੁਨਿਆਵੀ ਬਣਾ ਕੇ ਵੇਖਣ ਦੇ ਰੂਪ ਵਿਚ ਸ਼ੁਰੂ ਹੋਏ। ਇਸੇ ਦ੍ਰਿਸ਼ਟੀਕੋਣ ਤੋਂ ਗੁਰਬਾਣੀ, ਸਿੱਖ ਇਤਿਹਾਸ ਅਤੇ ਸਿੱਖ-ਸਾਹਿਤ ਦੀ ਵਿਆਖਿਆ ਕੀਤੀ ਗਈ। ਇਸ ਨਜ਼ਰੀਏ ਦੇ ਆਧਾਰ ਰੂਪ 'ਚ ਹਰ ਚੀਜ਼ ਦੇ ਜਨਮ, ਵਿਰੋਧ ਅਤੇ ਟਕਰਾਉ ਆਦਿ ਨੂੰ ਉਭਾਰਨ ਵਿਚ ਆਰਥਿਕਤਾ ਨੂੰ ਪ੍ਰਮੁੱਖ ਤੌਰ ਤੇ ਵਿਚਾਰਿਆ ਗਿਆ ਅਤੇ ਜ਼ਿੰਦਗੀ ਦੇ ਬਾਕੀ ਹੁਸਨ ਨੂੰ ਕਾਮਰੇਡ ਬਿਰਤੀ ਨੇ ਮੁੱਢੋਂ ਹੀ ਮਨਫ਼ੀ ਕਰ ਦਿੱਤਾ। ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਇਸੇ ਦ੍ਰਿਸ਼ਟੀਕੋਣ ਤੋਂ ਵਿਦਿਅਕ ਗਿਆਨ ਦਿੱਤਾ ਗਿਆ। ਇਸ ਦ੍ਰਿਸ਼ਟੀਕੋਣ ਨੂੰ ਮੰਨਣ ਵਾਲਿਆਂ ਨੂੰ ਹੀ ਇਹਨਾਂ ਨੇ ਵਿਦਿਅਕ ਜਗਤ ਵਿਚ ਸਥਾਪਤ ਕਰਕੇ ਅੱਗੇ ਲਿਆਂਦਾ। ਆਪਣੇ ਨਜ਼ਰੀਏ ਨੂੰ ਉਭਾਰਨ ਲਈ ਇਹਨਾਂ ਨੇ ਸਿੱਖਾਂ ਨਾਲ ਸੰਬੰਧਤ ਹਰ ਚੀਜ਼ ਦੇ ਬਰਾਬਰ ਵਧਾ ਚੜ੍ਹਾ ਕੇ ਆਪਣੇ ਕਲਪਿਤ ਮਹਿਲ ਨੂੰ ਹਿੰਦੂ ਵਾਂਗ ਹੀ ਉਸਾਰਿਆ, ਜਿਸ ਨੂੰ ਲੋਕਤੰਤਰ ਦਾ ਆਜ਼ਾਦ ਕਹੇ ਜਾਂਦੇ ਥੰਮ 'ਪ੍ਰੈਸ' ਨੇ ਸੰਪ੍ਰਦਾਇਕ ਫ਼ਿਤਰਤ ਅਧੀਨ ਸਥਾਪਤ ਕਰਨ 'ਚ ਅਹਿਮ ਭੂਮਿਕਾ ਨਿਭਾਈ। ਅਜੋਕੇ ਸਮੇਂ ਵਿਚ 'ਸਾਚੀ ਸਾਖੀ' ਸੰਬੰਧੀ ਛਿੜਿਆ ਵਿਵਾਦ ਕੋਈ ਇਤਫ਼ਾਕੀਆ ਨਹੀਂ। ਇਸ ਹਮਲੇ ਤੋਂ ਤਕਰੀਬਨ ਛੇ ਸਾਲ ਪਹਿਲਾਂ (ਮਾਰਚ / ਅਪ੍ਰੈਲ ੧੯੯੪) ਵੀ ਭਗਤ ਸਿੰਘ ਸੰਬੰਧੀ ਵਿਵਾਦ ਛਿੜਿਆ ਸੀ। ਉਸ ਵਕਤ ਦੁਸ਼ਮਣ ਦੀਆਂ ਨਜ਼ਰਾਂ ਨੇ ਭਾਈ ਰਣਧੀਰ ਸਿੰਘ ਜੀ ਦੀ 'ਜੇਲ੍ਹ-ਚਿੱਠੀਆਂ' ਨੂੰ ਆਪਣੇ ਕਹਿਰ ਦਾ ਨਿਸ਼ਾਨਾ ਬਣਾਉਣ ਦੀ ਅਸਫ਼ਲ ਕੋਸ਼ਿਸ਼ ਕੀਤੀ, ਪਰ ਅੱਜ ਇਸ ਦੇ ਕਹਿਰ ਦਾ ਨਿਸ਼ਾਨਾ ਸਿਰਦਾਰ ਸਾਹਿਬ ਰਚਿਤ 'ਸਾਚੀ ਸਾਖੀ' ਨੂੰ ਬਣਨਾ ਪਿਆ। ਇਹ ਵਿਵਾਦ ਛੇ ਸਾਲ ਪਹਿਲਾਂ ਛਿੜੇ ਵਿਵਾਦ ਦੀ ਹੀ ਅਗਲੀ ਕੜੀ ਹੈ, ਜਿਸ ਨੂੰ ਭਾਵੇਂ ਬੀਬੀ ਕਿਰਨਜੋਤ ਕੌਰ ਨੇ ਮਾਸਟਰ ਤਾਰਾ ਸਿੰਘ ਜੀ ਦੇ ਪ੍ਰਸੰਗ ਵਿਚ ਉਭਾਰਿਆ, ਪਰ ਇਹ ਵਿਵਾਦ 'ਪੰਜਾਬੀ ਟ੍ਰਿਬਿਊਨ' ਵਾਲੇ ਕਾਮਰੇਡ ਦਲਬੀਰ ਸਿੰਘ ਦੀ ਕਾਮਰੇਡੀ ਦਾ ਸ਼ਿਕਾਰ ਹੋ ਗਿਆ ਜੋ ਅਖੀਰ 'ਸਾਚੀ ਸਾਖੀ' ਨੂੰ ਸਾੜਨ ਮਗਰੋਂ ਦਲਬੀਰ ਸਿੰਘ ਦੇ 'ਸਾਚੀ ਸਾਖੀ' ਨੂੰ ਪੜ੍ਹਿਆ ਨਾ ਹੋਣਾ ਤਸਲੀਮ ਕਰਨ ਨਾਲ ਕਾਮਰੇਡੀ ਬੇਸ਼ਰਮੀ ਦੇ ਅਧਿਆਇ ਦਾ ਇਕ ਹੋਰ ਪੰਨਾ ਹੋ ਨਿਬੜਿਆ। ਅਜਿਹਾ ਕਰਨਾ ਉਸਦੀ ਮਜ਼ਬੂਰੀ ਬਣ ਗਿਆ ਕਿਉਂਕਿ ਜੇ ਪੜ੍ਹਨ ਦੇ ਬਾਵਜੂਦ ਵੀ ਕੋਈ

ਚੀਜ਼ ਸਮਝ ਵਿਚ ਹੀ ਨਾ ਪਵੇ ਤਾਂ ਲੋਕਤੰਤਰਿਕ ਪ੍ਰਣਾਲੀ 'ਚ ਬੜੇ ਆਰਾਮ ਨਾਲ ਇਹ ਕਹਿਕੇ ਕਿ ਮੈਂ ਇਹ ਕਿਤਾਬ ਪੜ੍ਹੀ ਹੀ ਨਹੀਂ ਅਤੇ ਨਾ ਹੀ ਮੈਨੂੰ ਕਿਸੇ ਥਾਂ ਤੋਂ ਮਿਲ ਰਹੀ ਹੈ ? ਪੱਲਾ ਛੁਡਾ ਲਿਆ ਜਾਂਦਾ ਹੈ। ਇਹ ਸਭ ਕੁਝ ਸੱਚ ਨੂੰ ਛਿੱਕੇ ਟੰਗ ਕੇ ਸਿਰਫ਼ ਸਿੱਖਾਂ ਨੂੰ ਪ੍ਰੇਸ਼ਾਨ ਕਰਨ ਅਤੇ ਉਹਨਾਂ ਵਿੱਚਲੇ ਜ਼ੋਰ ਨੂੰ ਪਰਖਣ ਲਈ ਕੀਤਾ ਜਾ ਰਿਹਾ ਹੈ। ਕਾਮਰੇਡ ਕਿਸੇ ਟਕਰਾਉਂ ਦੇ ਰਾਹੀਂ ਆਪਣੀ ਡਿੱਗੀ ਸ਼ਾਖ ਨੂੰ ਉਭਾਰਨਾ ਚਾਹੁੰਦੇ ਹਨ। ਆਪਣੀ ਵੱਖਰੀ ਹੋਂਦ ਦੀ ਪਛਾਣ ਲਈ ਅਜਿਹਾ ਕਰਨਾ ਉਹਨਾਂ ਦੀ ਵਕਤੀ ਅਤੇ ਨਾ ਸਰਦੀ ਲੋੜ ਹੈ। ਨਾ ਸਰਦੀ ਲੋੜ ਹੀ ਇਹਨਾਂ ਦੀ ਮਜ਼ਬੂਰੀ ਹੈ। ਮਜ਼ਬੂਰੀ ਬੰਦੇ ਤੋਂ ਬਹੁਤ ਕੁਝ ਕਰਵਾ ਦਿੰਦੀ ਹੈ ਕਿਉਂਕਿ ਆਰਥਕ ਨਜ਼ਾਮ 'ਚ ਪੇਟ ਦੀ ਭੁੱਖ ਮਜ਼ਬੂਰੀਆਂ ਨੂੰ ਸਿਰਜਦੀ ਹੈ ਅਤੇ ਇਹ ਉਸ ਵਕਤ ਬੜਾ ਸਾਜ਼ਿਸ਼ੀ ਰੂਪ ਅਖ਼ਤਿਆਰ ਕਰ ਲੈਂਦੀ ਹੈ, ਜਦੋਂ ਦਿਮਾਗ ਸਿਰ 'ਚ ਨਾ ਹੋ ਕੇ ਪੇਟ ਵਿਚ ਲੱਗਿਆ ਹੋਵੇ।

ਸਿੱਖ ਜਗਤ ਵਿੱਚ ਅਸੀਂ ਮੁੱਖ-ਤੌਰ ਤੇ ਵੱਖੋ-ਵੱਖਰੇ ਅਕਾਲੀ ਦਲਾਂ, ਸਿੱਖ ਵਿਦਿਆਰਥੀ ਫ਼ੈਡਰੇਸ਼ਨ ਦੇ ਵੱਖੋ-ਵੱਖਰੇ ਗਰੁੱਪਾਂ, ਸਿੱਖ ਸੰਗਤਾਂ, ਸਿੱਖ ਦਿਸ਼ਟੀਕੋਣ ਨੂੰ ਨਸ਼ਰ ਕਰਨ ਵਾਲੇ ਰਸਾਲੇ, ਅਖ਼ਬਾਰ ਅਤੇ ਸਿਰਦਾਰ ਕਪੂਰ ਸਿੰਘ ਦੀ ਸੋਚ ਦੇ ਦਾਅਵੇਦਾਰ ਹੋਣ ਵਾਲੇ ਸੱਜਣਾਂ ਨੂੰ ਰੱਖ ਸਕਦੇ ਹਾਂ। ਜਿਥੋਂ ਤੱਕ ਅਕਾਲੀ ਆਗੂਆਂ ਦਾ ਕਿਰਦਾਰ ਹੈ, ਇਹ ਉਸ ਸਮੇਂ ਤੱਕ ਆਵਾਜ਼ ਨਹੀਂ ਕੱਢਦੇ (ਕੁਝ ਇਕ ਨੂੰ ਛੱਡ ਕੇ), ਜਦੋਂ ਤੱਕ ਇਹਨਾਂ ਦਾ ਕੋਈ ਸਿਆਸੀ ਲਾਹਾ ਹੱਲ ਨਾ ਹੁੰਦਾ ਹੋਵੇ। ਇਕ ਦਾ ਮੁੱਖ ਸਿਆਪਾ ਪੁੱਤਰ ਮੋਹ, ਮਾਇਆ ਦੀਆਂ ਬੋਰੀਆਂ ਭਰਨ ਤੱਕ ਬਣ ਕੇ ਰਹਿ ਗਿਆ ਹੈ। ਇਸ ਦੇ ਰਾਜ ਵਿਚ ਹਿੰਦੂਤ੍ਵ ਨੇ ਸਿੱਖੀ 'ਤੇ ਆਪਣੇ ਜ਼ਹਿਰੀਲੇ ਖ਼ੰਜਰਾਂ ਨੂੰ ਮਿਲੀ ਭੁਗਤ ਨਾਲ ਚਾਲੂ ਰੱਖਿਆ ਹੋਇਆ ਹੈ। ਸਿੱਖ ਸਿਧਾਂਤ ਨੂੰ ਖ਼ੋਰਾ ਲਾਉਂਣਾ, ਪੁਰਾਣੀਆਂ ਯਾਦਗਾਰਾਂ ਨੂੰ ਤੁੜਵਾਉਂਣਾਂ ਇਸ ਦੀ ਸਿੱਖ ਸਿਆਸਤ ਦਾ ਮੈਨੀਫੈਸਟੋ ਬਣ ਚੁੱਕਾ ਹੈ। ਉਹ ਸਿੱਖਾਂ ਦੀ ਗੱਲ ਕਿਉਂ ਸੁਣੇ ? ਕਿਉਂਕਿ ਉਹ ਇੰਨੀ ਵੱਡੀ ਮਹਾਨਤਾ ਵਾਲੇ ਕੰਮਾਂ ਵਿਚ ਮਸਤ ਹੈ ? ਉਂਝ ਕੀ ਪਤਾ ਹੁੰਦਾ ਏ ਵਕਤ ਦਾ। ਹੋ ਸਕਦਾ ਹੈ, ਕੇਂਦਰ ਸਰਕਾਰ ਉਸ ਦੇ ਕਾਰਨਾਮਿਆਂ ਤੋਂ ਪ੍ਰਭਾਵਿਤ ਹੋ ਕੇ ਉਸਦੇ 'ਲਾਇਕ' ਪੁੱਤਰ ਨੂੰ ਕੋਈ ਗੋਪਾਲ ਸਿੰਘ ਦਰਦੀ ਵਰਗੀ ਬਖ਼ਸ਼ਿਸ਼ ਹੀ ਕਰ ਦੇਣ ? ਉਂਝ ਪੜ੍ਹਨਾ-ਲਿਖਣਾਂ ਤੇ ਕੌਮ ਦੇ ਮਸਲਿਆਂ ਦੇ ਹੱਲ ਲਈ ਅੱਗੇ ਆਉਂਣਾ, ਇਸ ਦਾ ਨਾ ਪਹਿਲਾਂ ਕਦੇ ਉਦੇਸ਼ ਸੀ ਅਤੇ ਨਾ ਹੀ ਹੁਣ ਹੈ। ਜਦੋਂ ਇਹ 'ਮਾਲਵਾ ਪੁੱਤਰ' ਸਿਆਸੀ ਸੱਤਾ ਤੋਂ ਬਾਹਰ ਹੁੰਦੇ ਹਨ ਉਦੋਂ ਸੰਵਿਧਾਨ ਦੀ ਧਾਰਾ ੨੫ ਬੀ ਨੂੰ ਸ਼ਰੇਆਮ ਸਾੜਦੇ ਵੀ ਹਨ, ਪਰ ਜਦੋਂ ਸਿਆਸੀ ਸੱਤਾ 'ਤੇ ਕਾਬਜ਼ ਹੋ ਜਾਂਦੇ ਹਨ, ਉਸ ਵਕਤ ਸੰਵਿਧਾਨ ਦੇ ਮਰਜਾਦਾ-ਪ੍ਰਸ਼ੋਤਮ ਬਣ ਜਾਂਦੇ ਹਨ। ਬਣਨ ਵੀ ਕਿਉਂ ਨਾਂ ? ਸਿਆਸੀ ਗਿਰਗਟ ਜੋ ਹੋਏ।

ਦੂਜੇ ਸਾਹਿਬ, ਸਾਥੀ ਦੀ ਹੁਣੇ-ਹੁਣੇ 'ਲੱਕ ਤੋੜਵੀਂ ਹਾਰ ਤੇ ਜ਼ਮਾਨਤ ਜਬਤ ਕਰਵਾ ਕੇ ਸੁਨਾਮ ਵਿਚੋਂ ਪਰਤੇ ਹਨ। ਇਹਨਾਂ ਦਾ 'ਪਿਆਰ' ਲੋਕਾਂ ਦੇ ਦਿਲ ਦੀ ਧੜਕਣ ਨਾ ਬਣ ਸਕਿਆ। ਇਹ 'ਸਾਚੀ ਸਾਖੀ' ਦੇ ਮੁਢਲੇ ਪੰਨੇ 'ਤੇ ਇਸ ਨੂੰ ਸਮਕਾਲੀ ਸਥਿਤੀਆਂ ਦਾ ਦਸਤਾਵੇਜ਼ ਤੱਕ ਕਹਿਣਗੇ ਅਤੇ ਜਦੋਂ ਵੀ ਸਿੱਖ ਮਨਾਂ ਵਿੱਚ ਕੋਈ ਗੱਲ ਇਹਨਾਂ ਖ਼ਿਲਾਫ਼ ਜਾਵੇ ਤਾਂ ਇਹ ਵਕਤੀ ਤੌਰ ਤੇ ਕਾਮਰੇਡਾਂ ਦੇ ਵਿਰੁੱਧ ਰਾਜਸੀ ਬੋਲੀ ਵੀ ਬੋਲਣਗੇ। ਸਿੱਖ ਕੌਣ ਹੁੰਦੇ ਹਨ, ਉਸ ਵਿਰੁੱਧ ਬੋਲਣ ਵਾਲੇ ? ਉਸ ਨੇ ਕੀ ਨਹੀਂ ਕੀਤਾ ਖ਼ਾਲਸਾ ਕਾਲਜਾਂ ਲਈ ? ਸਿੱਖਾਂ ਦੇ ਬੱਚਿਆਂ ਲਈ ਖ਼ਾਲਸਾ ਕਾਲਜਾਂ ਵਿੱਚ ਸਿੱਖੀ ਤੋਂ ਬੇਮੁੱਖ ਲੋਕਾਂ ਨੂੰ ਅਧਿਆਪਕ ਨਿਯੁਕਤ ਕਰਵਾਇਆ। ਕੀ ਇਹ ਛੋਟੀ ਦੇਣ ਹੈ; ਅੱਜ ਦੇ ਸਮੇਂ ਲਈ ਸਿੱਖ ਜਗਤ ਵਾਸਤੇ ਕਿ ਸਿੱਖ ਨੌਜਵਾਨਾਂ ਨੂੰ ਸਿੱਖੀ ਤੋਂ ਦੂਰ ਕਰਨ ਲਈ ਅਤੇ ਸਿੱਖ ਵਿਰੋਧੀ ਨਜ਼ਰੀਆ ਪੇਸ਼ ਕਰਨ ਲਈ ਉਹਨਾਂ ਅਜਿਹੇ ਲੋਕਾਂ ਨੂੰ ਸਿੱਖ ਸੰਸਥਾਵਾਂ ਵਿਚ ਨਿਯੁਕਤ ਕਰਵਾਇਆ। ਇਹ ਸਾਹਿਬ ਇਸੇ ਨੂੰ ਹੀ ਸਿੱਖੀ ਦੇ ਵਡਮੁੱਲੇ ਸਿਧਾਂਤ 'ਸਰਬੱਤ ਦਾ ਭਲਾ' ਦੇ ਅਰਥਾਂ ਵਿੱਚ ਲੈਂਦੇ ਹਨ ? ਭਲਾਂ ਆਪਣਿਆਂ ਦੇ ਵਿਰੁਧ ਵੀ ਕੋਈ ਬੋਲਦਾ ਹੁੰਦਾ ਏ ? ਉਹ ਬਿਗਾਨਿਆਂ (ਸਿੱਖਾਂ) ਦੇ ਨਾਲ ਲੱਗ ਕੇ ਕਿਉਂ ਆਪਣਿਆਂ (ਕਾਮਰੇਡਾਂ) ਦੇ ਵਿਰੁੱਧ ਬੋਲੇ।

ਤੀਜੇ ਸਾਹਿਬ ਹਵਾਈ ਥਕਾਵਟ ਦੇ ਕਾਰਨ ਆਰਾਮ-ਪ੍ਰਸਤ ਜਲਵਾਯੂ ਨੂੰ ਮਾਨਣਾ ਚਾਹੁੰਦੇ ਹਨ। ਹੁਣ ਉਹ ਵੀ ਨਹੀਂ ਬੋਲਣਗੇ, ਉਹ ਪਹਿਲਾਂ ਆਰ. ਐੱਸ. ਐੱਸ. ਦੇ ਖ਼ਿਲਾਫ਼ ਆਪਣਾ ਬਣਦਾ ਸਿੱਖੀ ਫ਼ਰਜ਼ ਅਦਾ ਕਰ ਚੁੱਕੇ ਹਨ। ਉਹ ਕਹਿਣਗੇ ਕਿ ਹੁਣ ਕਾਮਰੇਡਾਂ ਦੇ ਖ਼ਿਲਾਫ਼ ਕੋਈ ਹੋਰ ਬੋਲੇ। ਮੈਂ ਪਹਿਲਾਂ ਸਿੱਖੀ ਦੀ ਕੱਟੜ ਜਮਾਤ ਹਿੰਦੂਆਂ ਖ਼ਿਲਾਫ਼ ਬੋਲ ਚੁੱਕਾ ਹਾਂ। ਹੁਣ ਹੋਰਨਾਂ ਅਕਾਲੀਆਂ ਦੀ ਵਾਰੀ ਹੈ। ਗੱਲ ਹੈ ਵੀ ਠੀਕ। ਕੀ ਹੁਣ ਇਹ

ਆਪਣੀ ਪਾਰਟੀ ਦੇ ਵਰਕਰਾਂ (ਜੱਗਬਾਣੀ, ਸਤੰਬਰ ੧੦, ੨੦੦੦) ਵਲੋਂ ਸਿੱਖ ਬੁੱਧੀਜੀਵੀਆਂ ਪ੍ਰਤੀ ਕੀਤੇ ਵਿਰੋਧ 'ਤੇ ਵੀ ਚੁਪ ਦਾ ਸਿਆਸੀ ਜਿੰਦਰਾ ਲਾ ਕੇ ਰੱਖਣਗੇ ?

ਸਿੱਖ ਵਿਦਿਆਰਥੀ ਫੈਡਰੇਸ਼ਨਾਂ ਅਤੇ ਯੂਥ ਅਕਾਲੀ ਦਲਾਂ ਦੇ ਵੱਖੋ-ਵੱਖਰੇ ਗਰੁੱਪਾਂ ਦੀਆਂ ਮਜਬੂਰੀਆਂ ਹਨ, ਉਹ ਬੋਲਣ ਪੱਖੋ ਆਜ਼ਾਦ ਨਹੀਂ ਹਨ ਕਿਉਂਕਿ ਇਹਨਾਂ ਨੇ ਆਪਣੇ ਆਪ ਨੂੰ ਵੱਖੋ-ਵੱਖਰੇ ਅਕਾਲੀ ਦਲਾਂ ਨਾਲ ਜੋੜਿਆ ਹੋਇਆ ਹੈ। ਪਰ ਫੇਰ ਵੀ ਫੈਡਰੇਸ਼ਨਾਂ ਅਤੇ ਯੂਥ ਅਕਾਲੀ ਦਲਾਂ ਵਿਚ ਪੜ੍ਹੇ ਲਿਖੇ ਨੌਜਵਾਨਾਂ ਦੀ ਘਾਟ ਨਹੀਂ। ਉਹਨਾਂ ਨੂੰ ਚਾਹੀਦਾ ਹੈ ਕਿ ਉਹ ਅਕਾਲੀ ਆਗੂਆਂ ਦੇ ਵਿਅਕਤੀਗਤ ਵਿਰੋਧ ਤੋਂ ਬੇਲਾਗ ਹੋ ਕੇ ਗੁਰੂ ਨੂੰ ਸਨਮੁੱਖ ਰੱਖ ਕੇ ਆਪਣੀ ਇਤਿਹਾਸਕ ਭੂਮਿਕਾ ਨਿਭਾਉਣ ਵੱਲ ਵਧਣ। ਸਮਾਂ ਕੌਮ ਲਈ ਬੜਾ ਘਾਤਕ ਹੈ। ਸਿੱਖਾਂ ਨੂੰ ਖ਼ਤਮ ਕਰਨ ਲਈ ਜਿਹਨਾਂ ਸਾਜ਼ਿਸ਼ਾਂ ਦੇ ਜਾਲ ਬੁਣੇ ਜਾ ਰਹੇ ਹਨ, ਉਹਨਾਂ ਵਿਚ ਮਾਨਵਤਾ ਦਾ ਲਹੂ ਬਹੁਤ ਜ਼ਿਆਦਾ ਡੁਲ੍ਹਣਾ ਹੈ। ਰੱਬ ਦਾ ਵਾਸਤਾ ਆਪਣੇ ਫਰਜ਼ ਨੂੰ ਨਿਭਾਉਣ ਦਾ ਯਤਨ ਕਰੋ। ਇਤਿਹਾਸ ਦੀ ਹਕੀਕਤ ਅਤੇ ਸਮਕਾਲੀ ਸਥਿਤੀਆਂ ਨੂੰ ਸਮਝ ਕੇ ਹੀ ਆਪਣੀ ਆਵਾਜ਼ ਨੂੰ ਬੁਲੰਦ ਕਰਿਓ। ਕਾਹਲੀ ਵਿੱਚ ਪੁੱਟੇ ਕਦਮ ਤਬਾਹੀ ਵੱਲ ਲੈ ਜਾਂਦੇ ਹਨ। ਤੁਹਾਡੇ (ਫੈਡਰੇਸ਼ਨ ਦਾ ਇਕ ਗਰੁਪ) ਵਲੋਂ ਆਪਣਿਆਂ ਵਿਰੁੱਧ ਇਕ ਬਿਆਨ ਨੇ ਦੁਸ਼ਮਣ ਨੂੰ ਸ਼ਹਿ ਦਿੱਤੀ ਹੈ। ਦੁਸ਼ਮਣ ਇਹੋ ਚਾਹੁੰਦਾ ਹੈ। ਇਸ ਹੋਣੀ ਤੋਂ ਬਚਣ ਦੀ ਜੁਰੱਅਤ ਕਰੋ।

ਕਪੂਰਥਲਾ ਸਿਆਸਤ ਆਪ 'ਕੁੜੀ ਮਾਰ' ਕੁੜਿੱਕੀ 'ਚ ਫਸ ਗਈ ਹੈ। ਫੈਸਲਾ ਉਹਨਾਂ ਵਿਦਵਾਨਾਂ ਨੇ ਕਰਨਾ ਹੈ, ਜਿਹਨਾਂ ਦੀ ਉਸ ਨੇ ਕਮੇਟੀ ਬਣਾਉਣੀ ਹੈ। ਕਮੇਟੀ 'ਚ ਉਹ ਪੈਣਗੇ ਜਿਹੜੇ 'ਹਜ਼ੂਰ' ਨੂੰ ਮਨਜ਼ੂਰ ਹੋਣਗੇ। ਜਦੋਂ ਤਕ 'ਸਾਚੀ ਸਾਖੀ' ਦਾ ਵਰਕਾ-ਵਰਕਾ 'ਪੜ੍ਹੇ-ਲਿਖੇ' 'ਹਜ਼ੂਰ' ਦੇ ਵਿਦਵਾਨ ਨਹੀਂ ਉਧੇੜਨਗੇ ਉਦੋਂ ਤੱਕ ਕਪੂਰਥਲਾ ਸਿਆਸਤ ਰਹੇਗੀ ਰੂਪੋਸ਼ ਜਾਂ ਹਿੰਦੋਸਤਾਨ ਦੇ 'ਪੇਕੇ ਘਰ'। ਨਾ 'ਹਜ਼ੂਰ' ਨੇ ਪੇਕੇ ਘਰ ਦਾ ਤਾਲਾ ਖੋਲਣਾ ਹੈ ਅਤੇ ਨਾ ਹੀ 'ਸਾਚੀ ਸਾਖੀ' ਨੇ ਸਬੂਤੀ ਰਹਿਣਾ ਏ। ਇਹ ਪੇਕੇ ਘਰੋਂ ਉਦੋਂ ਹੀ ਆਜ਼ਾਦ ਹੋਵੇਗੀ ਜਦੋਂ 'ਸਾਚੀ ਸਾਖੀ' ਦਾ ਵਰਕਾ-ਵਰਕਾ ਕਰਨ ਦਾ ਪੱਕਾ ਵਿਸ਼ਵਾਸ਼ 'ਹਜ਼ੂਰ' ਨੂੰ ਹੋ ਜਾਵੇਗਾ।

ਸਿੱਖ ਸੋਚ ਨੂੰ ਨਸ਼ਰ ਕਰਨ ਵਾਲੇਂ ਮੈਗਜ਼ੀਨ ਜਾਂ ਅਖਬਾਰ ਘੱਟ ਹੀ ਹਨ। ਜਲੰਧਰ ਦੇ 'ਅਜੀਤ' ਨੇ ਸੰਪਾਦਕੀ ਵਿਚ ਸਿਰਦਾਰ ਕਪੂਰ ਸਿੰਘ ਦੀ ਸੋਚ ਦੇ ਦਾਅਵੇਦਾਰਾਂ ਪ੍ਰਤੀ ਦੁਸ਼ਮਣ ਜਮਾਤ ਵਾਲੀ ਸ਼ਬਦਾਵਲੀ ਵਰਤ ਕੇ ਸਿੱਖਾਂ ਪ੍ਰਤੀ ਪੰਥਕ ਹੋਣ ਦਾ ਆਪਣਾ ਹੇਜ ਪ੍ਰਗਟ ਕਰ ਦਿੱਤਾ ਹੈ। ਸਪੋਕਸਮੈਨ ਹੱਕ 'ਚ ਆਵਾਜ਼ ਉਠਾਉਣ ਕਰਕੇ ਦੁਸ਼ਮਣ ਜਮਾਤ ਵਲੋਂ ਸਾੜਿਆ ਗਿਆ। ਸਿਰਦਾਰ ਕਪੂਰ ਸਿੰਘ ਦੇ ਨਾਂ ਤੇ ਚੱਲ ਰਹੇ ਟਰੱਸਟ ਅਧੀਨ ਨਿਕਲਣ ਵਾਲੇ ਮੈਗਜ਼ੀਨ 'ਸਿੱਖ ਸ਼ਹਾਦਤ' ਦੀ ਸੰਪਾਦਕੀ 'ਚ 'ਸਾਚੀ ਸਾਖੀ' ਦੇ ਵਿਰੋਧੀਆਂ ਉਤੇ ਪ੍ਰਤੀਕਰਮ ਪ੍ਰਗਟ ਕੀਤਾ ਗਿਆ ਹੈ। ਪਰ ਇਸ ਅੰਕ ਵਿਚ ਛਪੇ ਕਰਮਜੀਤ ਸਿੰਘ ਦੇ ਲੇਖ 'ਸ਼ਹੀਦ ਭਗਤ ਸਿੰਘ ਨੂੰ ਸਿੱਖ ਪਿਆਰ ਕਰਦੇ ਹਨ ਪਰ ....' (ਪੰਨਾ ੩੦-੩੧) ਵਿਚਲੇ ਦ੍ਰਿਸ਼ਟੀਕੋਣ ਅਤੇ ਚੰਡੀਗੜ੍ਹ ਪੰਜਾਬ ਬੁਕ ਸੈਂਟਰ, ੧੯ ਸਤੰਬਰ ੨੦੦੦ ਨੂੰ ਹੋਏ ਸੈਮੀਨਾਰ ਦੌਰਾਨ ਉਹਨਾਂ ਵਲੋਂ ਜਗਮੋਹਨ ਸਿੰਘ ਨੂੰ ਕੀਤੇ ਸਵਾਲਾਂ ਦੇ ਦ੍ਰਿਸ਼ਟੀਕੋਣ ਵਿਚਲੀ ਇਕਸੁਰਤਾ 'ਚ ਬੜਾ ਵੱਡਾ ਵਿਛੋੜਾ ਹੈ। ਅਜਿਹਾ ਕਿਉਂ ?

'ਸਾਚੀ ਸਾਖੀ' ਦੇ ਮਸਲੇ ਤੇ ਬਹੁਤੇ ਵਿਦਵਾਨ ਖ਼ਾਮੋਸ਼ ਹਨ। ਜਿਵੇਂ ਉਹਨਾਂ ਦਾ ਇਹ ਮਸਲਾ ਹੀ ਨਾ ਹੋਵੇ। ਜਿਹੜੇ ਸਿਰਦਾਰ ਕਪੂਰ ਸਿੰਘ ਦੀ ਸੋਚ ਦੇ ਦਾਅਵੇਦਾਰ ਬਣੀ ਬੈਠੇ ਸਨ , ਉਹ ਵੀ ਛੱਡਕੇ ਮੈਦਾਨ ਭੱਜ ਗਏ। ਜੋ ਰਹਿ ਗਿਆ ਤਾਂ ਇਕੱਲਾ ਇਕ ਗੁਰੂ ਦਾ ਲਾਲ ਜਿਹੜਾ ਸ਼ਬਦਾਂ ਦੀ ਜੰਗ 'ਚ ਅੱਗੇ ਵਧ ਰਿਹਾ ਹੈ ਉਸੇ ਤਰ੍ਹਾਂ ਜਿਵੇਂ ਮੈਦਾਨ ਛੱਡਕੇ ਭੱਜੀਆਂ ਫ਼ੌਜਾਂ ਵਿਚੋਂ ਸ਼ਾਮ ਸਿੰਘ ਅਟਾਰੀਵਾਲਾ ਨੇ ਸਭਰਾਉਂ ਦੀ ਜੰਗ 'ਚ ਸ਼ਹਾਦਤ ਦਿਤੀ ਸੀ। ਜੇ ਬਾਕੀਆਂ ਨੇ ਮੈਦਾਨ ਨਹੀਂ ਛੱਡਿਆ ਤਾਂ ਤੁਹਾਡੀ ਖਾਮੋਸ਼ੀ ਕਿਹੜੀ ਮੁਹੱਬਤ ਦਾ ਰੰਗ ਹੈ ? ਚੰਦ ਕੁ ਬੰਦਿਆਂ ਤੋਂ ਬਿਨ੍ਹਾਂ ਕੋਈ ਸਿਰਦਾਰ ਸਾਹਿਬ ਦੇ ਹੱਕ ਵਿਚ ਨਹੀਂ ਖੜ੍ਹਿਆ ? ਹਿੰਦੁਸਤਾਨ ਦਾ ਜਲਵਾਯੂ ਕਈਆਂ ਦੀਆਂ ਜੀਭਾਂ ਨੂੰ ਮੁਆਫ਼ਕ ਨਾ ਹੋਣ ਕਰਕੇ ਉਹ ਬੋਲਣ ਤੋਂ ਮਜਬੂਰ ਹਨ, ਪਰ ਜਲਵਾਯੂ ਬਦਲਣ ਨਾਲ ਤਾਂ ਉਹ ਬੋਲ ਸਕਦੇ ਹਨ ? ਉਹ ਫਿਰ ਵੀ ਨਹੀਂ ਬੋਲਣਗੇ ਕਿਉਂਕਿ ਇਥੇ ਇਹ ਉਹਨਾਂ ਦੇ ਬੋਲਣ ਵਾਲੇ ਵਿਸ਼ੇ ਦਾ ਅੰਗ ਨਹੀਂ ਹੋਵੇਗਾ। ਜਿਹਨਾਂ ਨੇ ਖੋਜ ਵਿਧੀ ਪੜ੍ਹੀ ਹੈ, ਉਹ ਇਸ ਸਿਧਾਂਤ ਨੂੰ ਜਾਣਦੇ ਹਨ ? ਇਹ ਪੜ੍ਹਿਆਂ-ਲਿਖਿਆਂ ਦੀਆਂ ਗੱਲਾਂ ਹਨ ? ਬੜੀ ਹੈਰਾਨੀ ਦੀ ਗੱਲ ਹੈ ਕਿ ਸਿਰਦਾਰ ਸਾਹਿਬ ਨੇ 'ਜ਼ਰਾਇਮ-ਪੇਸ਼ਾ ਕੌਮ' ਵਾਲੇ ਸਰਕਾਰੀ

ਸਰਕੂਲਰ ਦਾ ਵਿਰੋਧ ਕਰਕੇ ਸਿੱਖੀ ਸ਼ਾਨ ਨੂੰ ਬੁਲੰਦ ਕਰਦਿਆਂ ਆਪਣੀ ਆਈ. ਸੀ. ਐਸ. ਦੀ ਨੌਕਰੀ ਤੱਕ ਦਾਅ 'ਤੇ ਲਗਾ ਦਿੱਤੀ। ਜਿਉਂਦੇ ਜੀਅ ਦੁਸ਼ਮਣ ਜਮਾਤ ਦੀਆਂ ਨਾਸਾਂ 'ਚ ਧੂਆਂ ਦੇ ਕੇ ਰੱਖਿਆ ਪਰ ਅੱਜ ਜਦੋਂ ਉਹਨਾਂ ਦੇ ਅਕਾਲ ਚਲਾਣੇ ਮਗਰੋਂ ਤਕਰੀਬਨ ੧੪-੧੫ ਸਾਲ ਦੇ ਵਕਫ਼ੇ 'ਤੇ ਦੁਸ਼ਮਣ ਨੇ ਉਸ ਦੀ ਪੱਗ ਨੂੰ ਹੱਥ ਪਾਉਣ ਦੀ ਹਿਮਾਕਤ ਕੀਤੀ ਹੈ ਤਾਂ ਉਸ ਦੀ ਸੋਚ ਦੇ ਬਹੁਤੇ ਦਾਅਵੇਦਾਰ ਖਾਮੋਸ਼ ਹੋ ਗਏ। ਸਮੇਂ ਦੇ ਦੌਰ ਦੀ ਜਿਸ ਦਹਲੀਜ਼ 'ਤੇ ਆਪਾਂ ਖੜੇ ਹਾਂ ਉਥੇ ਨਿਰਪੱਖ ਸਟੈਂਡ ਲੈ ਕੇ ਬਾਬਾ ਦੀਪ ਸਿੰਘ ਜੀ ਦੀ ਤਰ੍ਹਾਂ ਲਕੀਰ ਖਿੱਚ ਕੇ ਤੁਰਨਾ ਪਵੇਗਾ, ਵਰਨਾ ਤੁਹਾਡੀ ਦਾਸਤਾਨ ਇਤਿਹਾਸ ਦੀ ਜ਼ਮੀਰ 'ਚ ਆਪਣਾ ਮੁਕਾਮ ਅਖ਼ਤਿਆਰ ਨਹੀਂ ਕਰ ਸਕੇਗੀ।

ਹਿੰਦੁਸਤਾਨ ਦੇ ਲੋਕਤੰਤਰਿਕ ਢਾਂਚੇ ਦੇ ਰਾਜਸੀ ਦਾਅ-ਪੇਚ ਲੋਕ ਚੇਤਨਾ ਦੀ ਸਮਝ ਤੋਂ ਦੂਰ ਦੀ ਗੱਲ ਹੈ। ਸਥਾਪਤੀ ਨੇ ਉਹ ਮਹੌਲ ਜਾਂ ਪੜ੍ਹਾਈ ਦਾ ਪ੍ਰਬੰਧ ਛੱਡਿਆਂ ਹੀ ਨਹੀਂ ਕਿ ਪੰਜਾਬ ਦੇ ਬੱਚੇ ਪੜ੍ਹ ਕੇ ਸੋਚ ਸਕਣ। ਜਦੋਂ ਲੋਕਾਂ ਦੀ ਚੇਤਨਾ ਨੂੰ ਹੀ ਮਾਰ ਦਿਤਾ ਜਾਵੇ ਤਾਂ ਉਹਨਾਂ ਦੀ ਆਸ ਤਾਂ ਲੀਡਰਾਂ ਉਤੇ ਹੀ ਹੁੰਦੀ ਹੈ, ਜੋ ਉਹ ਆਪਣੀ ਵੋਟ ਦਾ ਹੱਕ ਅਦਾ ਕਰਕੇ ਪੂਰੀ ਕਰ ਦਿੰਦੇ ਹਨ ਅਤੇ ਲੀਡਰ ਉਹਨਾਂ ਦੇ ਹੱਕਾਂ ਤੋਂ ਮੁੱਕਰ ਕੇ ਉਹਨਾਂ ਨੂੰ ਤੋਹਫ਼ਾ ਦੇ ਦਿੰਦੇ ਹਨ, ਬੇਵਫ਼ਾਈ ਤੇ ਵਿਸ਼ਵਾਸਘਾਤ ਦਾ। ਜਦੋਂ ਲੀਡਰ ਹੀ ਕੁਰਸੀ ਯੁੱਧ ਦੇ ਚੱਕਰਵਿਊ ਵਿਚੋਂ ਬਾਹਰ ਨਾ ਨਿਕਲ ਸਕਣ ਤਾਂ ਵਿਚਾਰੇ ਭੋਲੇ ਸਿੱਖ ਕੀ ਕਰਨ ?

ਕਿਸੇ ਦੀ ਨਿੰਦਾ ਜਾਂ ਅਪਮਾਨ ਕਰਨਾ ਇਸ ਵਿਸ਼ੇ ਦੀ ਜ਼ਮੀਰ ਨਹੀਂ। ਸਗੋਂ ਫ਼ਰਜ਼ਾਂ ਨੂੰ ਭੁਲ ਚੁੱਕੀ ਲੀਡਰਸ਼ਿਪ ਨੂੰ ਉਹਨਾਂ ਦੇ ਬਣਦੇ ਫ਼ਰਜ਼ ਦਾ ਅਹਿਸਾਸ ਕਰਵਾਉਣਾ ਹੈ। ਭਗਤ ਸਿੰਘ ਦੇ ਇਤਿਹਾਸ ਵਿਚ ਬਣਦੇ ਸਹੀ ਰੁਤਬੇ ਨੂੰ ਹੀ ਨਿਸ਼ਚਿਤ ਕਰਨਾ ਚਾਹੀਦਾ ਹੈ। ਉਸ ਦੀ ਦਿੱਖ ਨੂੰ ਵਧਾ ਚੜ੍ਹਾ ਕੇ ਪੇਸ਼ ਕਰਨ ਨਾਲ ਉਸ ਦੇ ਕਿਰਦਾਰ ਨਾਲ ਜੁੜੇ ਵਾਧੂ ਪੱਖ ਜਦੋਂ ਟੁੱਟਦੇ ਹਨ ਤਾਂ ਲੋਕਾਂ ਵਿਚ ਉਸ ਦਾ ਸਤਿਕਾਰ ਘਟਦਾ ਹੈ। ਭਗਤ ਸਿੰਘ ਦੇ ਸਿਵੇ ਉਤੇ ਜਿਹੜੇ ਲੋਕ ਆਪਣੀਆਂ ਸਿਆਸੀ ਰੋਟੀਆਂ ਲਾਉਂਦੇ ਰਹੇ ਹਨ ਅਤੇ ਵਕਤੀ ਤੌਰ ਤੇ ਉਸ ਦੇ ਨਾਂ ਨੂੰ ਵਰਤਦੇ ਰਹੇ ਹਨ, ਸਾਨੂੰ ਉਹਨਾਂ ਦੇ ਅਜਿਹੇ ਕਹਿਰ ਨਾਲ ਗਿਲਾ ਹੈ। ਭਗਤ ਸਿੰਘ ਦੀ ਜ਼ਿੰਦਗੀ ਦੇ ਅਨੇਕਾਂ ਪਲਾਂ ਵਿਚੋਂ ਉਸ ਦੀ ਜ਼ਿੰਦਗੀ ਦੇ ਪਾਕ ਹੁਸਨ ਦਾ ਆਖਰੀ ਸਮਾਂ ਹੈ, ਜਿਸਨੂੰ ਭਾਈ ਰਣਧੀਰ ਸਿੰਘ ਨੇ ਆਪਣੀ ਪੁਸਤਕ 'ਜੇਲ੍ਹ ਚਿੱਠੀਆਂ' ਵਿਚ ਵਰਨਣ ਕੀਤਾ ਹੈ। ਇਸ ਹਕੀਕਤ ਨੂੰ ਕਾਮਰੇਡਾਂ ਨੇ ਹਮੇਸ਼ਾਂ ਆਪਣੀ ਮਤਲਬਪ੍ਰਸਤੀ ਲਈ ਤੋੜ ਭੰਨ ਕੇ ਪ੍ਰੈਸ ਵਿਚ ਗ਼ਲਤ ਪ੍ਰਚਾਰਿਆ ਹੈ। ਭਗਤ ਸਿੰਘ ਦੀ ਜ਼ਿੰਦਗੀ ਦਾ ਇਹ ਛੋਟਾ ਜਿਹਾ ਲਮਹਾ ਹੀ ਉਸ ਦੀ ਜ਼ਿੰਦਗੀ ਦਾ ਬੇਨਜ਼ੀਰ ਹਿੱਸਾ ਹੈ, ਜਿਸ ਤੋਂ ਮੁਨਕਰ ਹੋ ਕੇ ਰੂਸੀ ਦਿਮਾਗ ਨੇ ਉਸ ਨਾਲ ਬੇਹੱਦ ਅਨਿਆਂ ਕੀਤਾ ਅਤੇ ਉਸ ਦੇ ਬਣਦੇ ਇਤਿਹਾਸਕ ਰੁਤਬੇ ਨੂੰ ਹਮੇਸ਼ਾਂ ਘਟਾ ਕੇ ਉਸ ਦੀ ਰੂਹ ਨੂੰ ਤੜਫ਼ਾਇਆ ਹੈ। ਸਮਕਾਲੀ ਸਥਿਤੀ ਸਿੱਖਾਂ ਦੇ ਫ਼ੈਸਲਿਆਂ ਦੀ ਸਥਿਤੀ ਹੈ। ਇਸ ਸਥਿਤੀ ਵਿਚ ਭਗਤ ਸਿੰਘ ਸੰਬੰਧੀ ਸੱਚ ਨੂੰ ਵੀ ਨਿਸ਼ਚਿਤ ਕਰਨਾ ਹੀ ਪਵੇਗਾ। ਸਿੱਖ ਮਸਲੇ ਇਸ ਸਪਸ਼ਟਤਾ ਦੀ ਬੜੀ ਉਡੀਕ 'ਚ ਹਨ। ਮਸਲਾ ਉਸ ਦੇ ਰਾਹਾਂ ਵਿਚ ਵਾਪਰੀਆਂ ਘਟਨਾਵਾਂ ਅਤੇ ਇਤਿਹਾਸ ਵਿਚ ਨਿਭਾਈ ਭੂਮਿਕਾ ਦੀ ਹਕੀਕਤ ਨੂੰ ਸਪਸ਼ਟ ਕਰਕੇ ਸਿਆਸੀ ਲਾਹਾ ਲੈਣ ਲਈ ਪੇਟ 'ਚ ਦਿਮਾਗ ਵਾਲੀ ਮਾਨਸਿਕਤਾ ਦੇ ਉਸ ਕੂੜ ਨੂੰ ਹਟਾਉਣਾ ਹੈ, ਜਿਹੜਾ ਉਹਨਾਂ ਇਸ ਸ਼ਖ਼ਸ ਦੇ ਦੁਆਲੇ ਬੇਲੋੜਾ ਸਿਰਜਿਆ ਹੋਇਆ ਹੈ। ਇਸ ਹਕੀਕਤ ਤੋਂ ਬਾਅਦ ਹੀ ਉਸ ਦਾ ਇਤਿਹਾਸਕ ਰੁਤਬਾ ਨਿਸ਼ਚਿਤ ਕੀਤਾ ਜਾ ਸਕਦਾ ਹੈ।

ੴ

ਭਾਗ ੩

# ਹਰਿੰਦਰ ਸਿੰਘ ਮਹਿਬੂਬ ਦੇ 'ਦੋ' ਭਗਤ ਸਿੰਘ

ਸ੍ਰੀ (ਸ.) ਕਪੂਰ ਸਿੰਘ ਦੀ ਪੁਸਤਕ 'ਸਾਚੀ ਸਾਖੀ' ਦੇ ਹਵਾਲੇ ਵਿਚ ਸ. ਭਗਤ ਸਿੰਘ ਨੂੰ ਸ਼ਹੀਦ ਮੰਨਣ / ਨਾ ਮੰਨਣ ਸਬੰਧੀ ਪਿਛਲੇ ਕੁਝ ਦਿਨਾਂ ਤੋਂ ਭਖਵਾਂ ਵਿਵਾਦ ਚਲ ਰਿਹਾ ਹੈ। ਕੁਝ ਲੋਕ ਉਸ ਨੂੰ ਸ਼ਹੀਦ ਜਾ ਘੱਟੋ ਘੱਟ ਮਹਾਨ ਸ਼ਹੀਦ ਦਾ ਰੁਤਬਾ ਦੇਣ ਤੋਂ ਇਨਕਾਰੀ ਹਨ। ਕੁਝ ਦੂਸਰਿਆਂ ਦੇ ਵਿਸ਼ਵਾਸ ਅਨੁਸਾਰ ਸ. ਭਗਤ ਸਿੰਘ ਸ਼ਹੀਦੇ-ਆਜ਼ਮ ਹੈ, ਸ਼ਹੀਦਾਂ ਦਾ ਸਿਰਤਾਜ। ਕਿਸੇ ਵੀ ਨਾਇਕ ਖਾਸ ਕਰਕੇ ਸ਼ਹੀਦ ਬਾਰੇ ਲੋਕਾਂ ਦਾ ਪੱਖ / ਵਿਪੱਖ ਵਿਚ ਵੰਡਿਆ ਹੋਣਾਂ ਅਲੋਕਾਰ ਗੱਲ ਨਹੀਂ। ਸੰਸਾਰ ਦੇ ਸਾਰੇ ਸ਼ਹੀਦ ਹੀ ਅੰਤਿਮ ਰੂਪ ਵਿਚ ਤਬਕਾਤੀ ਸ਼ਹੀਦ ਹੀ ਹਨ। ਇਕ ਕੌਮ ਦਾ ਨਾਇਕ / ਸ਼ਹੀਦ, ਦੂਜੀ ਕੌਮ ਦੀਆਂ ਨਜ਼ਰਾਂ ('ਚ) ਗਦਾਰ, ਵਿਦਰੋਹੀ, ਉਪੱਦਰੀ ਜਾਂ ਭੁੱਲੜ ਹੁੰਦਾ ਹੈ, ਜਿਵੇਂ ਮਹਾਤਮਾ ਗਾਂਧੀ ਦੀਆਂ 'ਨਜ਼ਰਾਂ' ਵਿਚ ਗੁਰੂ ਗੋਬਿੰਦ ਸਿੰਘ 'ਇਕ ਭੁੱਲੜ ਦੇਸ਼ ਭਗਤ' ਸਨ। ਸਰਦਾਰ ਭਗਤ ਸਿੰਘ ਬਾਰੇ ਵਰਤਮਾਨ ਵਿਵਾਦ ਵਿਚ ਰੁੱਝੀਆਂ ਧਿਰਾਂ ਦੇ ਅਕੀਦੇ, ਸੁਆਰਥ ਜਾਂ ਦੁਰਭਾਵ ਪਰਖਣੇ ਇਸ ਲਿਖਤ ਦਾ ਸਰੋਕਾਰ ਨਹੀਂ ਹੈ।

ਮੈਨੂੰ ਇਸ ਵਿਵਾਦ ਬਾਰੇ ਟਿੱਪਣੀ ਕਰਨ ਦੀ ਲੋੜ ਆਪਣੇ ਦੇਰੀਨਾ ਦੋਸਤ ਹਰਿੰਦਰ ਸਿੰਘ ਮਹਿਬੂਬ ਦੀ 'ਪੰਜਾਬੀ ਟ੍ਰਿਬਿਊਨ' ਵਿਚ ਛਪੀ ਇਕ ਚਿੱਠੀ ਕਾਰਨ ਮਹਿਸੂਸ ਹੋਈ ਹੈ। ਇਸ ਵਿਚ ਦਰਸਾਏ ਗਏ ਭਗਤ ਸਿੰਘ ਦੇ ਚਰਿੱਤਰ ਅਤੇ ਉਸ ਦੀ ਸ਼ਹੀਦੀ ਦੇ ਰੁਤਬੇ ਬਾਰੇ ਜੋ ਤਸਵੀਰ ਹਰਿੰਦਰ ਸਿੰਘ ਮਹਿਬੂਬ ਨੇ ਪੇਸ਼ ਕੀਤੀ ਹੈ,ਉਹ ਮਹਿਬੂਬ ਦੀਆਂ ਆਪਣੀਆਂ ਕਈ ਕਵਿਤਾਵਾਂ ਵਿਚ ਪੇਸ਼ ਕੀਤੇ ਸ਼ਹੀਦ ਭਗਤ ਸਿੰਘ ਦੇ ਚਿੱਤਰ ਤੋਂ ਉਕਾ ਹੀ ਵਿਪਰੀਤ ਹੈ। ਕਿਸੇ ਵਿਅਕਤੀ ਦੇ ਅਕੀਦਿਆਂ ਵਿਚ ਸਮੇਂ ਨਾਲ ਪਰਿਵਰਤਨ ਆਉਣਾ ਸਾਧਾਰਨ ਵਰਤਾਰਾ ਹੈ। ਮਹਿਬੂਬ ਨੂੰ ਆਪਣੇ ਵਿਚਾਰਾਂ ਨਾਲ ਪਰਿਵਰਤਨ ਕਰਨ ਦਾ ਓਨਾ ਹੀ ਅਧਿਕਾਰ ਹੈ, ਜਿੰਨਾ ਕਿਸੇ ਹੋਰ ਵਿਅਕਤੀ ਨੂੰ। ਪ੍ਰੰਤੂ ਜਦੋਂ ਕਿਸੇ ਲੇਖਕ ਦੀਆਂ ਸ਼ਾਨਦਾਰ ਲਿਖਤਾਂ ਲੰਮੇ ਸਮੇਂ ਤਕ ਕਿਸੇ ਵਿਅਕਤੀ ਵਿਸ਼ੇਸ਼ ਨੂੰ ਵੱਡੇ ਸਤਿਕਾਰ ਅਤੇ ਖੂਬਸੂਰਤ ਸ਼ੈਲੀ ਵਿਚ ਮਹਾਂਨਾਇਕ ਵਜੋਂ ਪੇਸ਼ ਕਰਦੀਆ ਹੋਣ ਤਾਂ ਉਸੇ ਲੇਖਕ ਵਲੋਂ ਉਸੇ ਵਿਅਕਤੀ ਬਾਰੇ ਹਕਾਰਤ ਨਾਲ ਕੁਝ ਕਹਿਣਾ ਅਜਿਹੇ ਲੇਖਕ ਦੇ ਪਾਠਕਾਂ ਦੇ ਮਨਾਂ ਅੰਦਰ ਡੂੰਘੀ ਚਿੰਤਾ ਅਤੇ ਸਦਮੇ ਦੇ ਭਾਵ ਜ਼ਰੂਰ ਪੈਦਾ ਕਰਦਾ ਹੈ। ਹਰਿੰਦਰ ਸਿੰਘ ਮਹਿਬੂਬ ਵਲੋਂ ਸ਼ਹੀਦ ਭਗਤ ਸਿੰਘ ਬਾਰੇ ਬਦਲੇ ਗਏ ਪੈਂਤੜੇ ਦੀ ਨੁਹਾਰ ਨੇ ਮੇਰੇ ਮਨ ਵਿਚ ਵੀ ਅਜਿਹੇ ਸਦਮੇ ਦੇ ਭਾਵ ਪੈਦਾ ਕੀਤੇ ਹਨ, ਭਾਵੇਂ ਕਿ ਸ. ਭਗਤ ਸਿੰਘ ਮੇਰੇ ਲਈ ਨਿਜੀ ਰੂਪ ਵਿਚ ਪ੍ਰੇਰਨਾ ਸਰੋਤ ਕਦੇ ਨਹੀਂ ਰਿਹਾ। ਸੰਸਾਰ ਦੇ ਅਨੇਕਾਂ ਹੋਰ ਸ਼ਹੀਦਾਂ / ਮਹਾਂਪੁਰਖਾਂ / ਨਾਇਕਾਂ ਬਾਰੇ ਵੀ ਮੈਂ ਅਜਿਹਾ ਹੀ ਕਹਿ ਸਕਦਾ ਹਾਂ ਕਿ ਮੈਂ ਉਨਾਂ ਤੋਂ ਕਦੇ ਵੀ ਡੂੰਘੀ ਤਰ੍ਹਾਂ ਪ੍ਰਭਾਵਿਤ ਨਹੀਂ ਹੋਇਆ।

ਹਰਿੰਦਰ ਸਿੰਘ ਮਹਿਬੂਬ ਨਿਰਸੰਦੇਹ ਇਕ ਵੱਡਾ ਕਵੀ ਅਤੇ ਸ਼ਰਧਾਵਾਨ ਸਿੱਖ ਹੈ। ਕਦੇ ਉਹ ਲੈਨਿਨ, ਸਤਾਲਿਨ ਅਤੇ ਮਾਓ ਤੋਂ ਵੀ ਬਹੁਤ ਪ੍ਰਭਾਵਤ ਸੀ। ਉਸ ਨੇ ਸੈਂਕੜੇ ਕ੍ਰਾਂਤੀਕਾਰੀ ਕਵਿਤਾਵਾਂ ਵੀ ਲਿਖੀਆਂ ਸਨ, ਮਾਓ ਜੇ ਤੁੰਗ ਦੀਆਂ ਕਵਿਤਾਵਾਂ ਪੰਜਾਬੀ ਵਿਚ ਅਨੁਵਾਦ ਅਤੇ ਉਨ੍ਹਾਂ ਬਾਰੇ ਇਕ ਸ਼ਾਨਦਾਰ ਲੇਖ 'ਸ਼ਮਸ਼ੀਰਾਂ ਦਾ ਵਜਦ' ਵੀ ਲਿਖਿਆ ਸੀ। ਸਵਰਗੀ ਮੋਹਨ ਸਿੰਘ ਵਾਂਗ ਮਹਿਬੂਬ ਹੁਰਾਂ ਨੇ ਵੀ ਕਿਸੇ ਸਮੇਂ ਉਪਰੋਕਤ ਮਾਰਕਸਵਾਦੀ ਨਾਇਕਾਂ ਵਿਚੋਂ ਇਕ ਉਪਰ ਮਹਾਂਕਾਵਿ ਲਿਖਣ ਦਾ ਮਨ ਬਣਾਇਆ ਸੀ। ਪ੍ਰੰਤੂ ਬੇਸ਼ੁਮਾਰ ਹੋਰ ਲੋਕਾਂ ਵਾਂਗ ਹਰਿੰਦਰ ਸਿੰਘ ਮਹਿਬੂਬ ਦਾ ਵੀ ਕਈ ਵਰ੍ਹੇ ਪਹਿਲਾਂ ਮਾਰਕਸਵਾਦ ਨਾਲੋਂ ਮੋਹ-ਭੰਗ ਹੋ ਗਿਆ ਸੀ। ਇਸ ਦਾ ਉਸ ਨੂੰ ਕੋਈ ਮਿਹਣਾ ਨਹੀਂ। ਸਰਦਾਰ ਭਗਤ ਸਿੰਘ ਬਾਰੇ ਉਨ੍ਹਾਂ ੧੯੬੫ ਵਿਚ ਇਕ ਖੁਬਸੂਰਤ ਕਵਿਤਾ ਲਿਖੀ ਸੀ, 'ਸ਼ਹੀਦ ਭਗਤ ਸਿੰਘ ਨੂੰ ਅਵਾਜ਼ਾਂ।' ੧੯੬੫ ਵਿਚ ਇਕ ਹੋਰ ਕਵਿਤਾ 'ਸ਼ਹੀਦ ਭਗਤ ਸਿੰਘ ਦੇ ਅੰਗਿਆਰਾਂ ਕੋਲ' ਲਿਖੀ ਜਿਸ ਵਿਚ ਭਗਤ ਸਿੰਘ ਦੇ ਬੁਤ ਦੇ ਨਾਲ ਹੀ ਸੋਹਣੀਆ ਉਮੰਗਾਂ ਦਾ ਸੜ ਜਾਣਾ ਕਿਹਾ ਗਿਆ :

ਸੜ ਗਈ ਉਸ ਦੇ ਬੁਤ ਨਾਲ ਸੋਹਣੀ ਜਿਹੀ ਉਮੰਗ

ਹਰਾ ਭਰਾ ਕੋਈ ਬ੍ਰਿਛ ਜਿਉਂ ਸੜਦਾ ਪੰਛੀ ਸੰਗ

(ਝਨਾਂ ਦੀ ਰਾਤ, ਪੰਨਾ ੧੯੯)

ਜੂਨ ੧੯੬੫ ਵਿਚ 'ਸ਼ਹੀਦ ਭਗਤ ਸਿੰਘ ਦੀ ਯਾਦ ਵਿਚ' ਕਵਿਤਾ ਵਿਚ ਕਵੀ ਮਹਿਬੂਬ ਭਗਤ ਸਿੰਘ ਨੂੰ ਮਹਾਂਬਲੀ 'ਰਣਜੀਤ ਸਿੰਘ ਦਾ ਵੀਰਾ' ਅਤੇ ਕਲਗੀ ਵਾਲੇ ਦਾ ਹੀਰਾ' ਕਹਿ ਕੇ ਯਾਦ ਕਰਦਾ ਹੈ :

ਤੇਗਾਂ ਛਾਵੇਂ ਖੇਡਿਆ , ਕਰਤਾਰ ਦਾ ਵੀਰਾ
ਊਧਮ ਸਿੰਘ ਜਿਹੇ ਬਲੀ ਤੇ ਸਰਦਾਰ ਦਾ ਵੀਰਾ
ਮਹਾਂਬਲੀ ਲਾਹੌਰ ਦੀ ਸਰਕਾਰ ਦਾ ਵੀਰਾ
ਕਲਗੀ ਵਾਲੇ ਨਿਹ ਕਲੰਕ ਅਵਤਾਰ ਦਾ ਹੀਰਾ

(ਝਨਾਂ ਦੀ ਰਾਤ, ਪੰਨਾ ੧੪੩)

ਸੰਨ ੧੯੬੯ ਵਿਚ ਲਿਖੀ ਆਪਣੀ ਕਵਿਤਾ 'ਰਾਵੀ ਦੀ ਹੇਕ' ਵਿਚ ਵੀ ਭਗਤ ਸਿੰਘ ਨੂੰ ਇਕ ਮਹਾਂਨਾਇਕ ਵਾਂਗ ਯਾਦ ਕੀਤਾ ਗਿਆ ਹੈ। ਹਰਿੰਦਰ ਸਿੰਘ ਮਹਿਬੂਬ ਆਪਣੀ ਚਿੱਠੀ ਵਿਚ ਜਿਸ ਭਗਤ ਸਿੰਘ ਨੂੰ ਹਿੰਦੀ ਪ੍ਰੇਮੀ, ਮੁਸਲਿਮ ਵਿਰੋਧੀ, ਨਾ ਪੜ੍ਹੀਆਂ ਕਿਤਾਬਾਂ ਦੀ ਗਿਣਤੀ ਦੇ ਸਿਰ 'ਤੇ ਆਲਮ ਅਖਵਾਉਣ ਵਾਲਾ, ਰਾਜਸੀ ਲੋੜਾਂ ਤੇ ਅਖਬਾਰੀ ਮਾਹੌਲ ਦੀਆ ਸੀਮਾਵਾਂ ਅੰਦਰ ਰਹਿਣ ਵਾਲੀ ਸ਼ੋਹਰਤ ਦਾ ਲੋਭੀ, ਕਤਲ ਦੇ ਦੋਸ਼ਾਂ ਉਪਰ ਪਰਦਾਪੋਸ਼ੀ ਕਰਨ ਵਾਲਾ, ਪੌੜੀ ਦੇ ਸਭ ਤੋਂ ਹੇਠਲੇ ਡੰਡੇ ਦਾ ਸ਼ਹੀਦ ਕਹਿੰਦੇ ਹਨ, ਜੋ ਗਰੀਬ ਹਾਲੇ ਹੀਣੀ ਰਾਜਸੀ ਸ਼ੋਹਰਤ ਦੇ ਮਾਪਦੰਡਾਂ ਦੀ ਕੈਦ ਤੋਂ ਵੀ ਆਜ਼ਾਦ ਨਹੀਂ ਹੋਇਆ, ਇਹੀ ਭਗਤ ਸਿੰਘ ਉਨ੍ਹਾਂ ਦੀ ਕਵਿਤਾ ਵਿਚ ਇੰਜ ਪੇਸ਼ ਹੋਇਆ ਹੈ :

੧) ਪੰਜਾਬ ਵਿਚ ਨੂਰ ਦੀ ਰਿੰਮ-ਝਿੰਮ ਵਰਖਾ ਹੋ ਰਹੀ ਹੈ। ਪੰਜਾਬ ਦੇ ਮਦਹੋਸ਼ ਦਰਿਆਵਾਂ ਨੂੰ ਉਸ ਦੀ ਸਾਰ ਨਹੀਂ। ਏਸ ਮਹਾਂਮਦਹੋਸ਼ੀ ਨੂੰ ਚੀਰ ਕੇ ਪੰਜਾਬ ਦਾ ਪੁੱਤਰ (ਭਗਤ ਸਿੰਘ) ਤੇਗਾਂ ਦੀ ਛਾਂ ਹੇਠ ਨੱਚਦਾ ਬਾਜ਼ ਵਾਂਗ ਉਡਿਆ।

੨) ਲੱਖਾਂ ਹੀਰਿਆਂ ਦੇ ਪਰਬਤ ਵਜਦ ਦੀ ਅੰਨ੍ਹੀ ਹਨੇਰੀ ਸਾਹਮਣੇ ਮਹਾਂ ਵਿਨਾਸ਼ ਵਿਚ ਢਹਿ-ਢੇਰੀ ਹੋ ਗਏ। ਏਸ ਤੂਫਾਨ ਦੇ ਮੰਥਨ ਵਿਚੋਂ ਪੰਜਾਬ ਦਾ ਪੁੱਤਰ (ਭਗਤ ਸਿੰਘ) ਜਨਮਿਆ।

੩) ਉਸ ਨੇ ਬਲੀਆਂ ਵਾਲੇ ਅੰਦਾਜ਼ ਵਿਚ ਫਾਂਸੀ ਦੇ ਰੱਸੇ ਨੂੰ ਚੁੰਮਿਆਂ। ਦਰਬਾਰ ਵਿਚ ਸੂਰਜ ਵਾਂਗ ਤਪਿਆ ਜਿਸ ਨੇ ਆਪਣੇ ਬੇਪ੍ਰਵਾਹ ਅੰਦਾਜ਼ ਵਿਚ ਗਾ ਕੇ ਸਮੇਂ ਦੇ ਸ਼ਾਹਾਂ ਦੀ ਆਬ ਮੇਟ ਦਿੱਤੀ ਤੇ ਜੱਲਾਦਾਂ ਨੂੰ ਖਸਿਆਣੇ ਕਰ ਦਿੱਤਾ।

੪) ਕਵੀ ਦੇ ਆਪਣੇ ਬੋਲਾਂ ਵਿਚ :

ਤੇਗਾਂ ਦੀ ਛਾਂ ਥੱਲੇ
ਵੱਲ ਕਚਹਿਰੀਆਂ ਗਾਂਵਦਾ ਆਵੇ
ਭਗਤ ਸਿੰਘ ਸ਼ੇਰ ਪੰਜਾਬ ਦਾ ਲਾਡਲਾ
ਮੌਤ ਤੋਂ ਅੱਗੇ ਨਿਕਲਿਆ
ਉਸ ਦੇ ਗੀਤ ਦਾ ਕਾਫਲਾ

(ਝਨਾਂ ਦੀ ਰਾਤ, ਪੰਨਾ ੧੧੪)

ਇਸ ਤੋਂ ਅੱਗੇ ਕਵੀ ਭਗਤ ਸਿੰਘ ਨੂੰ ਆਵਾਜ਼ ਦੇ ਕੇ ਬੁਲਾ ਰਿਹਾ ਹੈ ਕਿ ਉਹ ਪੰਜਾਬ ਦੀ ਗਰੀਬ ਧਰਤੀ ਨੂੰ ਕੋਈ ਸੁਰਖ ਭਖਦੇ ਲੋਹੇ ਵਰਗਾ ਅੱਥਰੂ ਬਖਸ਼ੇ। ਬਦਨਸੀਬ ਪੰਜਾਬ ਵਿਚ ਫਾਂਸੀ ਨੂੰ ਚੁੰਮਦੇ ਨਜ਼ਾਰਿਆਂ ਨੂੰ ਫਿਰ ਆਬਾਦ ਕਰੇ। ਆਪਣੇ ਬੇਪ੍ਰਵਾਹ ਅੰਦਾਜ਼ ਵਿਚ ਗਾ ਕੇ ਸ਼ਾਹਾਂ ਦੀ ਸਾਰੀ ਆਬ ਮੇਟ ਦੇਵੇ। ਗੀਤ ਦੇ ਖੰਜਰ ਨਾਲ ਸ਼ਬਦ-ਨਾਦ ਦਾ ਸੀਨਾ ਪਾੜ ਕੇ ਆਵਾਜ਼ ਨੂੰ ਲਹੂ ਹੀ ਲਹੂ ਕਰ ਦੇਵੇ। ਏਸ ਵੀਰਾਨ ਸਮੇਂ ਨੂੰ ਸੌਣ ਨੂੰ ਝੜੀਆਂ ਵਾਂਗ ਸਰਸਬਜ਼ ਕਰਦਾ ਹੋਇਆ ਇਨਕਲਾਬ ਜ਼ਿੰਦਾਬਾਦ ਦੇ ਝੱਖੜਾਂ ਵਿਚ ਸੂਰਜਾਂ ਦੇ ਕਾਫਲੇ ਰੋਲਦਾ ਹੋਇਆ ਸਿਖਰ ਦੁਪਹਿਰ ਨੂੰ ਨਾਲ ਲੈ ਕੇ ਆਵੇ। ਕਵਿਤਾ ਸ਼ਹੀਦ ਭਗਤ ਸਿੰਘ ਨੂੰ ਇਸ ਪੁਕਾਰ ਨਾਲ ਆਪਣੇ ਸਿਖਰ 'ਤੇ ਪਹੁੰਚਦੀ

ਹੈ :

ਪਾਕਿ-ਦੀਨ ਦੀ ਹਉਂ ਨੂੰ ਮੇਟ ਕੇ
ਸੱਚੇ ਧਰਮ ਦੇ ਐਬ ਨੂੰ ਤੋੜ ਕੇ
ਜ਼ਰਾ ਚਮਕਾ ਸੂਰਜ ਦੇ ਵਾਂਗ
ਪੰਜ ਦਰਿਆਵਾਂ ਦਾ ਨਾਮ ਚੰਘਿਆੜਦਾ
ਸ਼ਮਸ਼ੀਰਾਂ ਦੇ ਜਸ਼ਨ ਦਾ ਭਰਿਆ ਪਿਆਲਾ
ਪੰਜਾਬ ਦੇ ਬੁਲ੍ਹਾਂ ਨਾਂ ਲਾ ਦੇ

(ਝਨਾਂ ਦੀ ਰਾਤ, ਪੰਨਾ ੧੧੫)

'ਰਾਵੀ ਦੀ ਹੇਕ' ਵਿਚ ਕਵੀ ਭਗਤ ਸਿੰਘ ਦੀ ਯਾਦ ਕਰ ਕੇ ਕਹਿੰਦਾ ਹੈ ਕਿ ਸਾਰੇ ਪੰਜਾਬ ਵਿਚ ਨਫੇ ਤੇ ਘਾਟੇ ਦਾ ਸ਼ੋਰ ਮੱਚਿਆ ਹੋਇਆ ਹੈ। ਲਹੂ ਦੇ ਨਸ਼ੇ ਦਾ ਸ਼ੌਕ ਗੁਆਚ ਗਿਆ ਹੈ। ਦਸ਼ਮੇਸ਼ ਦੇ ਲਾਡਲੇ ਥਾਂ ਥਾਂ ਤ੍ਰੇਹ ਦੀ ਅੱਗ ਦੇ ਮਾਰੇ ਭਟਕ ਰਹੇ ਹਨ। ਕਵੀ ਨੂੰ ਹੇਰਵਾ ਹੋ ਰਿਹਾ ਹੈ ਕਿ ਪੰਜ ਦਰਿਆਵਾਂ ਦੀਆ ਰਗਾਂ ਨੂੰ ਮੁਠੀ ਵਿਚ ਘੁੱਟ ਕੇ ਲਹੂ ਦੀ ਕਾਂਗ ਨੂੰ ਲੰਮੀ ਆਵਾਜ਼ ਵਾਂਗ ਚੰਘਿਆੜ ਕੇ ਦੂਰ ਸੁੱਟਣ ਵਾਲੇ ਭਗਤ ਸਿੰਘ ਦਾ ਸਮਾਂ ਸ਼ਾਇਦ ਹੁਣ ਪੰਜਾਬ ਨੂੰ ਕਦੇ ਨਸੀਬ ਨਾ ਹੋਵੇ।

ਹਰਿੰਦਰ ਸਿੰਘ ਮਹਿਬੂਬ ਦੇ ਮਹਾਨ ਕਵਿਤਾ ਬਾਰੇ ਸਿਧਾਂਤ ਅਨੁਸਾਰ "ਮਹਾਨ ਕਵਿਤਾ ਆਪਣੇ ਆਪ ਵਿਚ ਫਲਸਫਾ ਨਹੀਂ ਹੁੰਦੀ ਪਰ ਉਸ ਦੇ ਵਿਸ਼ੇਸ਼ ਸੰਗੀਤ ਮੰਡਲ ਵਿਚ ਫਲਸਫੇ ਦੀਆਂ ਕੁੱਲ ਉਚਾਈਆਂ ਅਤੇ ਗਹਿਰਾਈਆਂ ਪੈਦਾ ਹੁੰਦੀਆਂ ਹਨ। ਇਸ ਮੁਕਾਮ ਤੇ ਕਵੀ ਦਾ ਅਨੁਭਵ ਕਿਸੇ ਜ਼ਿਹਨੀ ਗੁਲਾਮੀ ਨੂੰ ਨਹੀਂ ਕਬੂਲਦਾ ਅਤੇ ਉਸ ਦੀ ਚਾਲ ਸਾਹਮਣਿਓਂ ਬਾਹਰਲੇ ਫਲਸਫੇ ਦੀ ਹਰ ਦੀਵਾਰ ਹੱਟ ਜਾਂਦੀ ਹੈ।" ਇਸ ਕਥਨ ਦੀ ਰੋਸ਼ਨੀ ਵਿਚ ਜਦੋਂ ਮਹਿਬੂਬ ਦੀਆਂ ਲਿਖੀਆਂ ਕਵਿਤਾਵਾਂ ਦਾ ਪਾਠ ਚਿਤਵਦੇ ਹਾ ਤਾਂ ਸਮਝ ਨਹੀਂ ਪੈਂਦੀ ਕਿ ਪੌੜੀ ਦੇ ਸਭ ਤੋਂ ਹੇਠਲੇ ਡੰਡੇ ਦਾ ਸ਼ਹੀਦ, ਫਿਰਕੂ ਸੋਚ ਦਾ ਧਾਰਨੀ, ਆਰੀਆਂ ਸਮਾਜੀ ਖਿਆਲਾਂ ਤੋਂ ਪ੍ਰਭਾਵਤ ਨੌਜਵਾਨ, ਜਿਸ ਨੇ ਆਪਣੇ ਉਤੇ ਲੱਗੇ ਕਤਲ ਦੇ ਦੋਸ਼ ਬਾਰੇ ਰਾਜਸੀ ਪਰਦਾਪੋਸ਼ੀ ਕੀਤੀ, ਜਿਸ 'ਗਰੀਬ' ਨੂੰ ਵਕਤੀ ਜਿਹੀ ਅਖਬਾਰੀ ਸ਼ੋਹਰਤ ਹੀ ਨਸੀਬ ਹੋਈ, ਉਸ ਨੂੰ ਸਾਡੇ ਮਹਾਨ ਕਵੀ ਦੀ ਕਾਵਿ-ਦ੍ਰਿਸ਼ਟੀ ਨੇ ਕਿਹੜੇ ਭੁਲੇਖੇ ਵਿਚ 'ਬੰਜਰ ਸਮਿਆਂ ਨੂੰ ਆਬਾਦ ਕਰਨ ਵਾਲਾਂ', 'ਪੰਜਾਬ ਦੀ ਮਹਾਂਮਦਹੋਸ਼ੀ ਨੂੰ ਤੋੜਨ ਵਾਲਾਂ', 'ਸੱਚੇ ਧਰਮ ਦੇ ਐਬਾਂ ਨੂੰ ਮੇਟਣ ਵਾਲਾਂ', 'ਫਾਂਸੀ ਦੇ ਰੱਸੇ ਨੂੰ ਬਲੀਆਂ ਵਾਲੀ ਅਦਾ ਨਾਲ ਚੁੰਮਣ ਵਾਲਾ' 'ਸ਼ੇਰੇ-ਪੰਜਾਬ ਦਾ ਵੀਰਾ' ਤੇ 'ਕਲਗੀ ਵਾਲੇ ਨਿਹਕਲੰਕ ਅਵਤਾਰ ਦਾ ਹੀਰਾ' ਜਿਹਾ ਮਹਾਂਨਾਇਕ ਬਣਾ ਕੇ ਵੇਖਿਆ ? ਕਵੀ ਦਾ ਅਨੁਭਵ ਤਾਂ ਕਿਸੇ ਕਿਸਮ ਦੀ ਜ਼ਿਹਨੀ ਗੁਲਾਮੀ ਨੂੰ ਕਬੂਲਦਾ ਨਹੀਂ। ਉਸ ਦੇ ਕਾਵਿ ਮੰਡਲ ਵਿਚ ਫਲਸਫੇ ਦੀਆਂ ਕੁਲ ਉਚਾਈਆਂ ਅਤੇ ਗਹਿਰਾਈਆਂ ਪੈਦਾ ਹੁੰਦੀਆਂ ਹਨ। ਕਵੀ ਮਹਿਬੂਬ ਦੀਆ ਕਵਿਤਾਵਾਂ ਵਿਚਲੇ 'ਮਹਾਂਨਾਇਕ ਸ਼ਹੀਦ-ਭਗਤ -ਸਰਦਾਰ ਭਗਤ ਸਿੰਘ ਦਾ ਹਰਿੰਦਰ ਸਿੰਘ ਮਹਿਬੂਬ ਦੀ ਚਿੱਠੀ ਵਿਚ ਦਰਸਾਏ ਗਏ 'ਸ੍ਰੀ' ਭਗਤ ਸਿੰਘ ਦੇ ਜੀਵਨ ਅਤੇ ਚਲਨ ਨਾਲ ਕੋਈ ਰਿਸ਼ਤਾ ਵਿਖਾਈ ਨਹੀਂ ਦਿੰਦਾ। ਤਾਂ ਕੀ ਮਹਾਨ ਕਵਿਤਾ ਸ਼ਬਦਾਂ ਦੀ ਮਹਾਂਮਾਇਆ ਜਾਲ ਹੀ ਹੁੰਦੀ ਹੈ ?

ਜਿਨ੍ਹਾਂ ਨਾਇਕਾਂ / ਮਹਾਂਪੁਰਖਾਂ ਬਾਰੇ ਕਵੀ ਅੱਜ ਕੱਲ੍ਹ ਪੂਰਨ ਸਿਦਕ ਨਾਲ ਗ੍ਰੰਥ ਲਿਖ ਰਿਹਾ ਹੈ, ਉਨ੍ਹਾਂ ਗ੍ਰੰਥਾਂ ਵਿਚ ਮਹਿਬੂਬ ਸਾਹਿਬ ਦੇ ਪਾਠਕਾਂ ਨੂੰ ਇਲਹਾਮ ਦੇ ਨਾਂ 'ਤੇ ਕਿੰਨੀਆਂ ਕੁ 'ਸ਼ੈਤਾਨੀ ਆਇਤਾਂ' ਪੜ੍ਹਨ ਨੂੰ ਮਿਲਣਗੀਆਂ ? ਹਰਿੰਦਰ ਸਿੰਘ ਮਹਿਬੂਬ ਦੀ ਚਿੱਠੀ ਸ਼ਹੀਦ ਭਗਤ ਸਿੰਘ ਨਾਲੋਂ ਉਸ ਦੀ ਆਪਣੀ ਕਾਵਿ ਸੁਹਿਰਦਤਾ ਵਾਰੇ ਵਧੇਰੇ ਸ਼ੰਕੇ ਪੈਦਾ ਕਰਦੀ ਹੈ।

(ਪੰਜਾਬੀ ਟ੍ਰਿਬਿਊਨ, ੨੨-੯-੨੦੦੦ 'ਚੋਂ ਧੰਨਵਾਦ ਸਹਿਤ)

(ਇਸ ਲੇਖ ਨਾਲ ਸ. ਭਗਤ ਸਿੰਘ ਦੀ ਸ਼ਹੀਦੀ ਬਾਰੇ ਵਿਚਾਰ-ਚਰਚਾ ਬੰਦ ਕੀਤੀ ਜਾਂਦੀ ਹੈ, ਸੰਪਾਦਕ, ਪੰਜਾਬੀ ਟ੍ਰਿਬਿਊਨ)

ਧ

# ਮਹਿਬੂਬ ਦੇ ਦੋ ਭਗਤ 'ਦਾ ਪ੍ਰਤੀਕਰਮ*

ਜਦੋਂ ਸਰਦਾਰ ਹਰਿੰਦਰ ਸਿੰਘ ਮਹਿਬੂਬ ਨੇ (1965) ਭਗਤ ਸਿੰਘ ਬਾਰੇ ਕਵਿਤਾਵਾਂ ਲਿਖੀਆਂ, ਇਕ ਅੰਦਾਜ਼ੇ ਮੁਤਾਬਕ ਉਦੋਂ ਕਵੀ ਦੀ ਉਮਰ ਸਤਾਈ ਕੁ ਵਰ੍ਹੇ ਬਣਦੀ ਹੈ। ਜਵਾਨੀ ਦੀ ਉਮਰ ਜੋਸ਼ੀਲੀ ਅਤੇ ਤੁਰਤ ਫੁਰਤ ਪ੍ਰਭਾਵ ਗ੍ਰਹਿਣ ਕਰਨ ਵਾਲੀ ਹੁੰਦੀ ਹੈ। ਇਹ ਉਹ ਸਮਾਂ ਹੈ ਜਦੋਂ ਪਿਛਲੇ ਦਸ ਪੰਦਰਾਂ ਸਾਲਾਂ ਤੋਂ ਟੋਪੀਨੁਮਾ ਬਹੁਗਿਣਤੀ ਕਾਂਗਰਸ ਸਰਕਾਰ ਅੰਗ੍ਰੇਜ਼ਾਂ ਵਿਰੁਧ ਆਜ਼ਾਦੀ ਦੀ ਤਹਿਰੀਕ ਨੂੰ ਨਵੇਂ ਸਿਰਿਓਂ ਲਿਖ ਅਤੇ ਪ੍ਰਚਾਰ ਰਹੀ ਸੀ। ਇਨ੍ਹਾਂ ਹੀ ਸਾਲਾਂ ਵਿਚ ਮੁਲਕ ਦੇ ਇਤਿਹਾਸ ਵਿਚ ਸਿੱਖਾਂ ਦੀਆ ਕੁਰਬਾਨੀਆਂ ਨੂੰ ਹੂੰਝ ਕੇ ਤੱਪੜ ਥੱਲੇ ਦੇਣ ਅਤੇ ਹਿੰਦੂ ਨਾਇਕਾਂ ਦੀ ਗੌਰਵ-ਸਥਾਪਤੀ ਦਾ ਕੂੜ ਪ੍ਰੌਪੇਗੰਡਾ ਬੜੇ ਜ਼ੋਰਾਂ ਸ਼ੋਰਾਂ ਨਾਲ ਹੋਇਆ। ਉਦੋਂ ਹੀ ਪੰਜਾਬੀ ਸੂਬੇ ਅਤੇ ਪੰਜਾਬੀ ਬੋਲੀ ਵਿਰੁਧ ਆਰੀਆ ਸਮਾਜ ਨੇ ਇਕ ਵਾਰ ਫਿਰ ਪੰਜਾਬ ਦੇ ਹਿੰਦੂ-ਮਨਾਂ ਵਿਚ ਅਮਿਣਵਾਂ ਜ਼ਹਿਰ ਭਰ ਦਿੱਤਾ ਸੀ (ਸੰਨ 1961 ਦੀ ਮਰਦਮਸ਼ੁਮਾਰੀ ਵਿਚ ਇਸਦਾ ਕੋਝਾ ਪਰ ਸਾਖਿਆਤ ਰੂਪ ਵੇਖਿਆ ਜਾ ਸਕਦਾ ਹੈ)

ਇਹੋ ਗ਼ਲਤ ਰੁਝਾਨ ਹੈ ਜਿਸ ਦਾ ਨੋਟਿਸ ਲੈਂਦੇ ਹੋਏ ਕੁਝ ਦਿਨ ਪਹਿਲਾਂ ਪ੍ਰਸਿਧ ਮਾਰਕਸੀ ਚਿੰਤਕ ਪ੍ਰੋ: ਰਣਧੀਰ ਸਿੰਘ ਨੇ ਹਾਕਮ ਸਿਆਸੀ ਪਾਰਟੀਆਂ ਵਲੋਂ ਵੱਡੇ ਸਰਕਾਰੀ ਪੱਧਰ 'ਤੇ ਭਗਤ ਸਿੰਘ ਦੇ 'ਸ਼ਹੀਦੀ ਦਿਨ' ਨੂੰ ਮਨਾਏ ਜਾਣ ਨੂੰ ਮੰਦਭਾਗੀ ਸਾਜ਼ਿਸ਼ ਦੱਸਿਆ ਸੀ।

ਸੱਠਵਿਆਂ ਵਿਚ ਸੰਤ ਸਿੰਘ ਸੇਖੋਂ ਦੀ ਅਗਵਾਈ ਵਿਚ ਮਾਰਕਸੀ ਵਿਚਾਰਧਾਰਾ ਪੰਜਾਬ ਦੇ ਸਾਹਿਤਕ ਹਲਕਿਆਂ ਰਾਹੀਂ ਨੌਜਵਾਨਾਂ ਦੇ ਮਨਾਂ 'ਤੇ ਛਾ ਰਹੀ ਸੀ। ਇਸੇ ਮਾਹੌਲ ਦਾ ਅਸਰ ਅਨੇਕਾਂ ਹੋਰਨਾਂ ਵਾਂਗ ਹਰਿੰਦਰ ਸਿੰਘ ਮਹਿਬੂਬ ਦੇ ਭਾਵਕ ਕਵੀ ਮਨ ਤੇ ਵੀ ਹੋਇਆ ਜੋ ਭਗਤ ਸਿੰਘ ਬਾਰੇ ਉਸ ਦੀਆਂ ਇਸ ਦੌਰ ਦੀਆਂ ਕਵਿਤਾਵਾਂ ਵਿਚ ਪ੍ਰਤੀਬਿੰਬਤ ਹੁੰਦਾ ਹੈ। ਚੇਤੇ ਰਹੇ ਕਿ ਜਦੋਂ ਅੱਜ ਤੋਂ ਕਰੀਬ ਦਸ ਸਾਲ ਪਹਿਲਾਂ ਇਹੋ ਕਵਿਤਾਵਾਂ 'ਝਨਾਂ ਦੀ ਰਾਤ' ਵਿਚ ਛਪੀਆਂ ਤਾਂ ਮਹਿਬੂਬ ਸਾਹਿਬ, ਭਾਈ ਰਣਧੀਰ ਸਿੰਘ ਦੀਆਂ 'ਜੇਲ੍ਹ ਚਿੱਠੀਆਂ' ਵਿਚਲੀ ਭਗਤ ਸਿੰਘ ਬਾਰੇ ਸੱਚਾਈ ਦੇ ਕਾਇਲ ਹੋ ਚੁੱਕੇ ਸਨ। ਕਿਤਾਬ ਦੀ ਭੂਮਿਕਾ ਵਿਚ ਉਨ੍ਹਾਂ ਇਸ ਬਾਰੇ ਵਿਸਤ੍ਰਿਤ ਟਿੱਪਣੀਆਂ ਕੀਤੀਆਂ ਹਨ।

ਚੇਤੇ ਰਹੇ ਕਿ 'ਝਨਾਂ ਦੀ ਰਾਤ' ਮਹਿਬੂਬ ਦਾ ਲੰਮਾ ਕਾਵਿ-ਸਫ਼ਰ ਹੈ ਅਤੇ ਜਵਾਨੀ ਦੇ ਜਜ਼ਬਾਤੀ ਦੌਰ ਨੂੰ ਇਕ ਪੜਾਉ ਵਜੋਂ ਤਸਲੀਮ ਕਰਦੇ ਹੋਏ ਅਕਾਦਮਿਕ ਦਿਆਨਤਦਾਰੀ ਅਧੀਨ ਭਗਤ ਸਿੰਘ ਬਾਰੇ ਕਵਿਤਾਵਾਂ ਨੂੰ ਇਸ ਵਿਚ ਸ਼ਾਮਿਲ ਕਰਕੇ ਉਸਨੇ ਕੋਈ ਗੁਨਾਹ ਨਹੀਂ ਕੀਤਾ ਅਤੇ ਨਾ ਹੀ ਇਸ ਨੂੰ ਕਿਸੇ ਦੋਹਰੇ ਮਾਪਦੰਡ ਵਜੋਂ ਦੇਖਿਆ ਜਾਣਾ ਬਣਦਾ ਹੈ। ਹੁਣ ਜੇ ਕੋਈ ਅਮਰਜੀਤ ਸਿੰਘ ਪਰਾਗ ਕਿਸੇ ਕੁਢਰ ਰੰਨ ਦੀ ਨਜ਼ਰ ਨਾਲ ਇਸ ਨੂੰ ਦੇਖੇ ਅਤੇ ਵਲ ਵਿੰਗ ਲੱਭਣ ਦਾ ਜਤਨ ਕਰੇ ਤਾਂ ਇਉਂ ਕਰਨ ਵਿਚ ਉਸ ਦੀ ਆਪਣੀ ਸੋਚ ਦੇ ਵਿਗਾੜ ਤੋਂ ਇਲਾਵਾ ਹੋਰ ਕਾਸੇ ਦਾ ਮੁਜ਼ਾਹਰਾ ਨਹੀਂ ਹੁੰਦਾ। ਇਹ ਜਾਣ ਲੈਣਾ ਜ਼ਰੂਰੀ ਹੈ ਕਿ ਅੱਜ ਦਾ (ਪੈਂਤੀ ਸਾਲ ਪਹਿਲਾਂ ਦਾ ਨਹੀਂ) ਮਹਿਬੂਬ ਇਤਿਹਾਸ, ਫਿਲੌਸਫੀ ਅਤੇ ਸੰਸਾਰ-ਸਾਹਿਤ ਦੀ ਕੁਠਾਲੀ ਵਿਚ ਢਲ ਕੇ ਬਣਿਆ ਨਿਸ਼ਚੈਵਾਨ ਚਿੰਤਕ ਹੈ ਅਤੇ ਇਤਿਹਾਸ ਦੇ ਕਿਸੇ ਦੌਰ ਜਾ ਵਿਅਕਤੀ ਬਾਰੇ ਉਸ ਦੇ ਨਜ਼ਰੀਏ ਵਿਚ ਬਦਲਾਉ ਉਸ ਦੀ ਵਿਕਸਿਤ ਅਤੇ ਵਿਸ਼ਲੇਸ਼ਣਾਤਮਕ ਸਮਝ ਦੇ ਪਰਿਪੇਖ ਵਿਚ ਹੀ ਦੇਖਿਆ ਅਤੇ ਸਮਝਿਆ ਜਾਣਾ ਚਾਹੀਦਾ ਹੈ।

ਇਹ ਕੋਈ ਅਲੋਕਾਰ ਵਰਤਾਰਾ ਨਹੀਂ, ਜਿਸ ਤਰ੍ਹਾਂ ਕਿ ਸ੍ਰੀ ਪਰਾਗ ਜੀ ਸਾਨੂੰ ਦੱਸਣ ਦਾ ਸਿਰਤੋੜ ਜਤਨ ਕਰ ਰਹੇ ਹਨ। ਸਿੱਖ ਧਰਮ ਅਤੇ ਪੰਜਾਬ ਦੇ ਸਮੁੱਚੇ ਇਤਿਹਾਸ ਬਾਰੇ ਨਜ਼ਰੀਏ ਦਾ ਫੇਰ-ਬਦਲ ਨਾਵਲਿਸਟ ਜਸਵੰਤ ਸਿੰਘ ਕੰਵਲ ਦੀਆਂ ਪਿਛਲੇ ਵੀਹ ਸਾਲਾਂ ਦੀਆਂ ਲਿਖਤਾਂ ਤੋਂ ਇਲਾਵਾ ਹੁਣੇ ਪ੍ਰਕਾਸ਼ਤ ਅਮਰਜੀਤ ਚੰਦਨ (ਪਾਸ਼ ਦਾ ਸੰਘਣਾ ਦੋਸਤ) ਦੀਆਂ ਉੱਚ ਕੋਟੀ ਕਾਵਿ-ਪੁਸਤਕਾਂ ਵਿਚ ਵੇਖਿਆ ਜਾ ਸਕਦਾ ਹੈ, ਜਿਥੇ ਉਹ ਅਧਿਆਤਮਕ ਸੁਰ

* ਇਹ ਲੇਖ 'ਪੰਜਾਬੀ ਟ੍ਰਿਬਿਊਨ' ਵਿਚ ਛਪਣ ਲਈ ਭੇਜਿਆ ਗਿਆ ਸੀ, ਪਰ ਛਪ ਨਹੀਂ ਸਕਿਆ।

ਵਿਚ ਗੁਰਬਾਣੀ, ਸਿੱਖੀ, ਪੰਜਾਬ ਅਤੇ ਇਸਦੀ ਬੋਲੀ ਬਾਰੇ ਨਵੇਂ ਪੂਰਨੇ ਪਾਉਂਦਾ ਹੈ। ਮੋਤੀਆਂ-ਬਿੰਦ ਖੱਬੇ ਪੱਖੀ ਆਲੋਚਕਾਂ ਨੂੰ ਕਵੀ ਦੇ ਰੁਖ ਦਾ ਇਸ ਤਰਜ਼ ਬਦਲਾਉ ਜੋ ਮਰਜ਼ੀ ਪਿਆ ਜਾਪੇ, ਪਰ ਅਸਲੀਅਤ ਇਹ ਹੈ ਕਿ ਗੰਭੀਰ ਚਿੰਤਨ, ਵਿਸ਼ਾਲ ਅਧਿਐਨ ਅਤੇ ਆਤਮ ਚੀਨਣ ਦੀ ਪ੍ਰਕਿਰਿਆ ਵਿਚੋਂ ਨਿਕਲਿਆ ਇਹ ਪ੍ਰਗਟਾਉ ਉਸ ਨਿਤ ਨਵੇਂ ਵਗਦੇ ਅਤੇ ਸ਼ੂਕਦੇ ਦਰਿਆ ਵਾਂਗ ਹੈ ਜਿਸ ਨੇ ਹਰ ਦਿਨ ਨਵੇਂ ਅਮੋੜ ਵਹਿਣ ਇਖ਼ਤਿਆਰ ਕਰਦੇ ਰਹਿਣ ਦਾ ਹੱਕ ਰਾਖਵਾਂ ਰੱਖਿਆ ਹੋਇਆ ਹੈ।

ਸਿੱਖ ਇਤਿਹਾਸ ਅਤੇ ਸਿਧਾਂਤ ਪਰੰਪਰਾ ਵਿਚ ਇਸ ਸਬੰਧੀ ਬੜੇ ਦਿਲਚਸਪ ਹਵਾਲੇ ਮਿਲਦੇ ਹਨ। ਗਿਆਨੀ ਗੁਰਦਿੱਤ ਸਿੰਘ ਦੀ ਪ੍ਰਸਿਧ ਖੋਜ ਪੁਸਤਕ 'ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸ' ਵਿਚ ਲੇਖਕ ਪ੍ਰਮਾਣੀਕ ਦਸਤਾਵੇਜ਼ਾਂ ਦੇ ਆਧਾਰ ਤੇ ਸਾਨੂੰ ਦੱਸਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਰਚਣਹਾਰ ਕਈ ਭਗਤਾਂ ਦੀ ਵਿਚਾਰ-ਪੱਧਤੀ, ਜੀਵਨ-ਸ਼ੈਲੀ ਅਤੇ ਰਹੱਸਆਤਮਕ ਨਜ਼ਰੀਏ ਵਿਚ ਗੁਰੂ ਨਾਨਕ ਸਾਹਿਬ ਨਾਲ ਮੇਲ ਉਪਰੰਤ ਸਪਸ਼ਟ ਅੰਤਰ ਆ ਜਾਂਦਾ ਹੈ। ਪ੍ਰੋ: ਪੂਰਨ ਸਿੰਘ ਦੀ ਮਿਸਾਲ ਵੀ ਇਸ ਦਿਸ਼ਾ ਵਿਚ ਦਿੱਤੀ ਜਾ ਸਕਦੀ ਹੈ। ਉਹ ਚੋਖਾ ਸਮਾਂ ਸਵਾਮੀ ਰਾਮ ਤੀਰਥ ਦੇ ਨਿਕਟਵਰਤੀ ਸ਼ਿਸ਼ ਅਤੇ ਸਹਿਯੋਗੀ ਰਹਿਣ ਤੋਂ ਬਾਅਦ ਭਰਪੂਰ ਰੂਪ ਵਿਚ ਸਿੱਖ ਜੀਵਨ ਦੇ ਅਨੁਯਾਈ ਬਣੇ ਅਤੇ ਬਾਕੀ ਰਹਿੰਦੀ ਜ਼ਿੰਦਗੀ ਵਿਚ ਆਪਣੀਆਂ ਲਿਖਤਾਂ ਅਤੇ ਜੀਵਨ ਜਾਚ ਰਾਹੀਂ ਇਸ ਪਾਸੇ ਮਹੱਤਵਪੂਰਨ ਯੋਗਦਾਨ ਪਾਇਆ।

ਅਜਿਹੇ ਰਹੱਸਮਈ ਵਰਤਾਰੇ ਦੀ ਸਮਝ ਅਤੇ ਤਰਕਸਿੱਧੀ ਐਸੇ ਅਮਰਜੀਤ ਸਿੰਘ ਪਰਾਗ ਨੂੰ ਕਿਵੇਂ ਹੋ ਸਕਦੀ ਹੈ ਜਿਸ ਦੀ ਸੋਚਣੀ ਦਾ ਪਰਾਗ (pollen) ਝੜ ਗਿਆ ਹੋਵੇ। ਅਜਿਹਾ 'ਫੁੱਲ' ਨਿਰਬੀਜ ਅਤੇ ਬਾਂਝ ਹੋ ਜਾਂਦਾ ਹੈ ਅਤੇ ਉਸ ਤੋਂ ਕਿਸੇ ਸਿਹਤਮੰਦ ਨਰੋਈ 'ਫਸਲ' ਦੀ ਆਸ ਕਰਨੀ ਇੱਲ ਦੇ ਆਲ੍ਹਣੇ ਵਿਚੋਂ ਮਾਸ ਟੋਲਣ ਦੇ ਬਰਾਬਰ ਹੈ।

ਸ੍ਰੀ ਪਰਾਗ ਸਾਹਿਬ ਦੇ ਪ੍ਰਤੀਕਰਮ ਦਾ ਇਕ ਰਹੱਸ ਜ਼ਰੂਰ ਹੈ ਕਿ ਉਸ ਨੂੰ ਹਰਿੰਦਰ ਸਿੰਘ ਮਹਿਬੂਬ ਦੀਆਂ ਸਰਦਾਰ ਭਗਤ ਸਿੰਘ ਦੇ ਤਮਾਮ ਸਫ਼ਰ-ਏ-ਜ਼ਿੰਦਗੀ ਅਤੇ ਸ਼ਹੀਦੀ ਰੁਤਬੇ ਬਾਰੇ ਪੇਸ਼ ਕੀਤੀਆਂ ਠੋਸ ਦਲੀਲਾਂ ਦੇ ਮੁਕਾਬਲੇ ਕੁਝ ਵੀ ਨਹੀਂ ਸੁਝਿਆ। ਇਕ ਅੱਖ ਮੀਚ ਕੇ ਕੋਈ ਮੰਦਭਾਵੀ ਨਿਸ਼ਾਨਾਂ ਤਾਂ ਸੇਧਿਆ ਜਾ ਸਕਦਾ ਹੈ ਪਰ ਕਿਸੇ ਕੁਦਰਤੀ ਨਜ਼ਾਰੇ (landscape) ਦਾ ਜਲਵਾ ਨਹੀਂ ਮਾਣਿਆ ਜਾ ਸਕਦਾ। ਪਰਾਗ ਸਾਹਿਬ ਦੀ ਅਰਧ-ਦ੍ਰਿਸ਼ਟੀ ਦੀ ਹਕੀਕਤ ਸੁ-ਸਿੱਧ ਹੈ।

¤

# "ਹੂਏ ਤੁਮ ਦੋਸਤ ਜਿਸਕੇ ...."

'ਨਿਰਸੰਦੇਹ ਇਕ ਵੱਡੇ ਕਵੀ ਅਤੇ ਸ਼ਰਧਾਵਾਨ ਸਿੱਖ' ਹਰਿੰਦਰ ਸਿੰਘ ਮਹਿਬੂਬ ਜੀ ਦੀ 'ਦੇਰੀਨਾ' ਦੋਸਤੀ ਦਾ 'ਮਹਾਨ ਧਰਮ' ਪਾਲਦਿਆਂ, ਪ੍ਰਿ: ਅਮਰਜੀਤ ਸਿੰਘ ਪਰਾਗ ਜੀ ਨੇ, ੨੨ ਸਤੰਬਰ ਦੇ ਪੰਜਾਬੀ ਟ੍ਰਿਬਿਊਨ ਵਿਚ ਛਪੇ, ਆਪਣੇ ਦੋ ਭਗਤ ਸਿੰਘ ਵਾਲੇ ਲੇਖ ਵਿਚ, ਪ੍ਰੋਫੈਸਰ ਮਹਿਬੂਬ ਜੀ ਦੀ ਸ਼ਖ਼ਸੀਅਤ ਨੂੰ ਵਿਭਾਜਤ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ; ਕਿਉਂਕਿ ਸ੍ਰੀ ਮਾਨ ਪ੍ਰਾਗ ਜੀ ਦੀ ਤੀਖਣ ਬੁਧੀ ਨੂੰ "ਕਵੀ ਮਹਿਬੂਬ ਦੀਆ ਕਵਿਤਾਵਾਂ ਵਿਚਲੇ ਮਹਾਂ ਨਾਇਕ-ਸ਼ਹੀਦ-ਸਰਦਾਰ ਭਗਤ ਸਿੰਘ ਦੀ ਹਰਿੰਦਰ ਸਿੰਘ ਮਹਿਬੂਬ ਦੀ ਚਿੱਠੀ ਵਿਚ ਦਰਸਾਏ ਗਏ 'ਸ੍ਰੀ' ਭਗਤ ਸਿੰਘ ਦੇ ਜੀਵਨ ਅਤੇ ਚਲਨ ਨਾਲ ਕੋਈ ਰਿਸ਼ਤਾ ਵਿਖਾਈ ਨਹੀਂ ਦਿੰਦਾ"।

ਆਪਣੇ 'ਦੇਰੀਨਾ' ਦੋਸਤ "ਦੁਆਰਾ ਨਾਇਕਾਂ / ਮਹਾਂਪੁਰਖਾਂ (ਸਿਖ ਗੁਰੂ ਸਾਹਿਬਾਨ)" ਬਾਰੇ ਲਿਖੇ ਗ੍ਰੰਥ ਨੂੰ ਬਿਨਾਂ ਦੇਖਿਆਂ ਅਤੇ ਪੜ੍ਹਿਆਂ ਹੀ 'ਸ਼ੈਤਾਨੀ ਆਇਤਾਂ' ਦਾ ਖ਼ਿਤਾਬ ਤਾਂ ਕੋਈ ਕਮੀਨਾ ਦੋਸਤ ਹੀ ਬਖ਼ਸ਼ ਸਕਦਾ ਹੈ। ਪਰ ਆਪਣੇ ਦੋਸਤ ਦੀ ਕਾਵਿ ਸੁਹਿਰਦਤਾ ਬਾਰੇ ਸ਼ੰਕਾ ਕਰਨ ਵਾਲੇ ਪ੍ਰਿ: ਪਰਾਗ ਜੀ ਨੇ ਤਾਂ ਸੰਸਾਰ ਦੇ ਹੋਰ ਸ਼ਹੀਦਾਂ / ਮਹਾਂਪੁਰਖਾਂ / ਨਾਇਕਾਂ ਤੋਂ ਕਦੇ ਵੀ ਡੂੰਘੀ ਤਰ੍ਹਾਂ ਪ੍ਰਭਾਵਤ ਨਾ ਹੋਣ ਲਈ ਕਸਮ ਹੀ ਖਾਧੀ ਹੋਈ ਹੈ। ਵਿਚਾਰੇ ਭਗਤ ਸਿੰਘ ਦੀ ਕੀ ਵੱਟੀਦੀ ਸੀ ਜੋ ਪ੍ਰਿ: ਪਰਾਗ ਜੀ ਦਾ ਨਿਜੀ ਰੂਪ ਵਿਚ ਪ੍ਰੇਰਣਾ ਸ੍ਰੋਤ ਬਣ ਸਕਣ ਦਾ ਮਾਣ ਪ੍ਰਾਪਤ ਕਰਦਾ।

ਉਂਜ ਪਰਾਗ ਜੀ ਲਈ ਸਰਦਾਰ ਭਗਤ ਸਿੰਘ ਬਾਰੇ ਭਖਵੇਂ ਵਿਵਾਦ ਦਾ ਅਸਲ ਕਾਰਨ ਇਹ ਹੈ ਕਿ "ਕੁਝ ਲੋਕ ਉਸ ਨੂੰ (ਪ੍ਰਿ: ਪਰਾਗ ਜੀ ਨੂੰ ਨਹੀਂ) ਸ਼ਹੀਦ ਜਾਂ ਘੱਟੋ ਘੱਟ ਮਹਾਨ ਸ਼ਹੀਦ ਦਾ ਰੁਤਬਾ ਦੇਣ ਤੋਂ ਇਨਕਾਰੀ ਹਨ"।

ਪ੍ਰੋਫੈਸਰ ਮਹਿਬੂਬ ਜੀ ਨੂੰ ਦੋ ਭੰਗਤ ਸਿੰਘ ਵਾਲਾ ਦੱਸ ਕੇ ਸ਼ਖ਼ਸੀਅਤ ਦੇ ਵਿਭਾਜਤ ਹੋਣ ਦਾ ਇਸ਼ਾਰਾ ਕਰਨ ਵਾਲੇ ਪ੍ਰਿ: ਅਮਰਜੀਤ ਸਿੰਘ, ਵੱਡੇ ਤੀਰਥ ਅਸਥਾਨ, (ਕਾਲੀ ਅਤੇ ਚਿੱਟੀ), ਦੁਸ਼ਮਣੀ ਅਤੇ ਦੋਸਤੀ ਦੀਆਂ ਦੋ ਨਦੀਆਂ ਦੇ ਮਹਾਨ ਸੰਗਮ 'ਪਰਾਗ' ਜੀ ਨਹੀਂ ਜਾਣਦੇ ਕਿ ਸਿਰਦਾਰ ਕਪੂਰ ਸਿੰਘ (ਸ੍ਰੀ ਕਪੂਰ ਸਿੰਘ ਨਹੀਂ) ਸਰਦਾਰ ਗੁਰਤੇਜ ਸਿੰਘ ਤੇ ਸਰਦਾਰ ਗੁਰਦਰਸ਼ਨ ਸਿੰਘ ਆਦਿ 'ਕੁਝ ਲੋਕ' ਸ਼ਹੀਦੀਆਂ ਦੇ ਰੁਤਬੇ ਨਹੀਂ ਬਖ਼ਸ਼ਦੇ। ਸ਼ਹੀਦੀ ਬਖਸ਼ੀ ਨਹੀਂ ਜਾਂਦੀ; ਆਪਣੇ ਚਰਿਤਰ ਅਤੇ ਕਰਤਿਤਵ ਦੇ ਬਲਬੂਤੇ ਕਮਾਈ ਜਾਂਦੀ ਹੈ। ਹਲੇ ਤੱਕ ਕਲੋਲ ਕਲਪਣਾ ਤੋਂ ਪੂਰੀ ਤਰ੍ਹਾਂ ਵਿਕਸਤ ਸ਼ੁੱਧ ਇਤਿਹਾਸ ਦੀ ਕਿਸੇ ਵੀ ਪੁਸਤਕ ਵਿਚ ਗੋਰੇ ਅਫਸਰ ਸਾਂਡਰਸ ਅਤੇ ਗੁਰ ਸਿਖ ਭਾਰਤੀ ਚੰਨਣ ਸਿੰਘ ਦੇ ਕਿਸੇ ਵੀ ਮਹਾਂਦੋਸ਼ ਦਾ ਜ਼ਿਕਰ ਨਹੀਂ ਮਿਲਦਾ, ਜਿਸ ਕਰਕੇ ਭਗਤ ਸਿੰਘ ਵਲੋਂ ਇਨ੍ਹਾਂ ਨੂੰ ਗੋਲੀਆਂ ਨਾਲ ਭੁੰਨ ਸੁਟਣ ਨੂੰ ਜਾਇਜ਼ ਅਤੇ ਦੇਸ਼ ਭਗਤੀ ਵਾਲਾ ਕਾਰਨਾਮਾ ਕਰਾਰ ਦਿੱਤਾ ਜਾ ਸਕੇ। ਬਿਨਾਂ ਸੋਚੇ ਸਮਝੇ, ਅੰਨ੍ਹੇ ਜੋਸ਼ ਵਿਚ ਨਿਰਦੋਸ਼ਾਂ ਦਾ ਖੂਨ ਬਹਾਉਣਾ ਜੇ ਦੇਸ਼ ਭਗਤੀ ਹੈ ਤਾਂ ਦਹਿਸ਼ਤਗਰਦੀ ਅਤੇ ਵਹਿਸ਼ੀਪੁਣੇ ਨੂੰ ਅਸੀਂ ਕੀ ਅਰਥ ਦੇਵਾਂਗੇ ? ਭਗਤ ਸਿੰਘ ਬਾਬਤ ਲਿਖੀਆਂ ਇਤਿਹਾਸ ਦੀਆ ਕਿਤਾਬਾਂ ਵਿਚ ਇਹ ਤਾਂ ਜ਼ਿਕਰ ਹੈ ਕਿ ਕਿਵੇਂ ਭਗਤ ਸਿੰਘ, ਕੀਤੇ ਕਤਲ 'ਤੇ ਰਾਜਨੀਤਕ ਪਰਦਾ ਪੋਸ਼ੀ ਕਰਕੇ, ਸਜ਼ਾ ਤੋਂ ਬਚਣ ਦੀ ਕੋਸ਼ਿਸ਼ ਕਰਦਾ ਰਿਹਾ, ਪਰ ਇਸ ਦਾ ਚਸ਼ਮਦੀਦ ਗਵਾਹ ਕੋਈ ਨਹੀਂ ਕਿ ਉਸ ਨੇਂ ਹੱਸ ਕੇ, ਚੁੰਮ ਕੇ ਫਾਂਸੀ ਦਾ ਰੱਸਾ ਗਲ ਵਿਚ ਪਾਇਆ ਅਤੇ ਨਾ ਹੀ ਕਿਸੇ ਨੇ ਉਸ ਦੇ ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਸੁਣੇ। ਕਿਸੇ ਅੱਗ ਜੀ, ਭਾ ਜੀ ਦੇ ਨਾਟਕਾਂ ਚੇਟਕਾਂ, ਫਿਲਮਾਂ ਜਾਂ ਫਿਲਮੀ ਗੀਤਾਂ ਨੂੰ ਤਾ ਇਤਿਹਾਸ ਨਹੀਂ ਕਹਿੰਦੇ ! ਭਗਤ ਸਿੰਘ ਦਾ ਸ਼ਹੀਦੀ ਰੁਤਬਾ 'ਕੁਝ ਲੋਕਾਂ ਨੇ ਨਹੀਂ, ਇਤਿਹਾਸ ਨੇ ਉਜਾਗਰ ਕਰਨਾ ਸੀ - ਕਾਸ਼ ਐਸਾ ਹੁੰਦਾ !

ਜਿਥੋਂ ਤੱਕ ਮਹਿਬੂਬ ਜੀ ਦੇ ਦੋ ਭਗਤ ਸਿੰਘ ਦਾ ਸਵਾਲ ਹੈ, ਪ੍ਰਿ: ਪਰਾਗ ਜੀ ਇਹ ਤਾਂ ਮੰਨਦੇ ਹਨ ਕਿ "ਕਿਸੇ ਵਿਅਕਤੀ ਦੇ ਅਕੀਦਿਆਂ ਵਿਚ ਸਮੇਂ ਨਾਲ ਪਰਿਵਰਤਨ ਆਉਣਾ ਸਾਧਾਰਣ ਵਰਤਾਰਾ ਹੈ"। ਪਰਾਗ ਜੀ ਆਪਣੇ ਦੇਰੀਨਾ ਦੋਸਤ ਨੂੰ ਵਿਚਾਰਾਂ ਵਿਚ ਪਰਿਵਰਤਨ ਲਿਆਉਣ ਦਾ ਅਧਿਕਾਰ ਬਖ਼ਸ਼ਦੇ ਤਾਂ ਹਨ, ਪਰ ਉਨ੍ਹਾਂ ਦਾ

ਖ਼ਿਆਲ ਹੈ ਕਿ ਸਮੇਂ ਦੀ ਕੋਈ ਹੱਦ ਹੋਣੀ ਚਾਹੀਦੀ ਹੈ। ਅਤੇ ਇਹ ਹੱਦ ਟੱਪ ਜਾਣ ਤੇ ਅਕੀਦਿਆਂ ਵਿਚ ਪਰਿਵਰਤਨ ਕਰਨ ਵਾਲੇ ਨੂੰ ਸਖ਼ਤ ਸਜ਼ਾ ਦਿਤੀ ਜਾਣੀ ਚਾਹੀਦੀ ਹੈ। ਪ੍ਰਿਸੀਪਲ ਪਰਾਗ ਜੀ ਨੇ ਆਪਣੇ ਲੇਖ ਵਿਚ ਸਮੇਂ ਦੀ ਕੋਈ ਹੱਦ ਨਿਸ਼ਚਿਤ ਨਹੀਂ ਕੀਤੀ, ਪਰ ਕਿਉਂਕਿ, ਮਹਿਬੂਬ ਜੀ ਪ੍ਰਿਸੀਪਲ ਪਰਾਗ ਜੀ ਦੀ ਇਸ ਅਣ ਐਲਾਨੀ ਹੱਦ ਦੀ ਉਲੰਘਣਾ ਕਰਕੇ 'ਲੰਮੇ ਸਮੇਂ ਤੱਕ' ਸਰਦਾਰ ਭਗਤ ਸਿੰਘ ਨੂੰ "ਵੱਡੇ ਸਤਿਕਾਰ ਅਤੇ ਖ਼ੂਬਸੂਰਤ ਸ਼ੈਲੀ ਵਿਚ ਮਹਾਂਨਾਇਕ ਵਜੋਂ ਪੇਸ਼" ਕਰਦੇ ਰਹੇ ਹਨ, ਇਸ ਲਈ, ਹੁਣ ਉਨ੍ਹਾਂ ਨੂੰ, ਭਗਤ ਸਿੰਘ ਦੇ ਕਰਤਿਤਵ ਉਤੇ ਚੜ੍ਹਾਏ ਗਏ ਸੁਨਹਿਰੀ ਮੁਲੰਮੇਂ ਦਾ ਉਤਰ ਜਾਣ (ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ) ਤੋਂ ਬਾਦ "ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ" ਗੁਰਬਾਣੀ ਦੇ ਇਸ ਮਹਾਂ ਵਾਕ ਅਨੁਸਾਰ, ਭਗਤ ਸਿੰਘ ਬਾਬਤ, ਆਪਣੇ ਵਿਚਾਰਾਂ ਵਿਚ ਪਰਿਵਤਨ ਲਿਆਉਣ ਦਾ ਕੋਈ ਹੱਕ ਨਹੀਂ ਹੈ।

ਜ਼ਾਹਿਰ ਹੁੰਦਾ ਹੈ ਕਿ ਪ੍ਰਿ: ਪਰਾਗ ਜੀ ਦੇ ਮਨ ਅੰਦਰ ਦੂਜੇ ਪਾਤਸ਼ਾਹ ਸਤਿਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਨਿਰਾਕਾਰ ਅਕਾਲ ਪੁਰਖ ਦੀ ਉਪਸ਼ਾਨਾ ਤੋਂ ਵੀ "ਡੂੰਘੀ ਚਿੰਤਾ ਅਤੇ ਸਦਮੇਂ ਦੇ ਭਾਵ ਜ਼ਰੂਰ ਪੈਦਾ" ਹੁੰਦੇ ਹੋਣਗੇ; ਕਿਉਂਜੋ, ਗੁਰੂ ਜੀ ਨੇ, ਆਪਣੀ ਭਰ ਜਵਾਨੀ ਦੀ ਅਵਸਥਾ ਵਿਚ ਖੀਵੀ ਜੀ ਨਾਲ ਸ਼ਾਦੀ ਰਚਾਉਣ ਅਤੇ ਫਿਰ ਦਾਸੂ, ਅਮਰੋ, ਅਣੋਖੀ ਅਤੇ ਦਾਤੂ ਜੀ, ਚਾਰ ਬੱਚਿਆਂ, ਦੇ ਜਨਮ ਲੈਣ, ਅਤੇ ਤਮਾਮ ਗ੍ਰਹਿਸਥੀ ਕਾਰਜਾਂ ਨੂੰ ਨੇਪਰੇ ਚਾੜ੍ਹਨ ਤੱਕ, ਅਗਨੀ ਭਾਵ ਜਵਾਲਾ ਮੁਖੀ, ਇਕ ਹਿੰਦੂ ਦੇਵੀ, ਦੀ ਉਪਾਸ਼ਨਾ ਜਾਰੀ ਰੱਖੀ ਅਤੇ ਘਰ ਵਿਚ ਵੀ ਦੇਵੀ ਦੀ ਯਾਦ ਦੇਸੀ ਘਿਉ ਦੀ ਹਮੇਸ਼ਾ ਜੋਤ ਬਾਲੀ ਰੱਖੀ, ਪਰ, ੨੮ ਸਾਲ ਦੇ "ਲੰਮੇ ਸਮੇਂ" ਬਾਅਦ ਗੁਰੂ ਨਾਨਕ ਜੀ ਦੇ ਦਰਸ਼ਨ ਕਰਕੇ, ਜੁਆਲਾ ਦੇਵੀ ਦੀ ਉਪਾਸ਼ਨਾ ਦਾ ਬਿਲਕੁਲ ਤਿਆਗ ਕਰਕੇ, ਆਪਣੇ ਵਿਚਾਰਾਂ ਵਿਚ ਇਨਕਲਾਬ ਭਾਵ ਪੂਰਨ ਪਰਿਵਰਤਨ ਲੈ ਆਂਦਾ ਸੀ। ਗੁਰੂ ਜੀ ਨੂੰ ਦੇਵੀ ਜੁਆਲਾ ਮੁਖੀ ਗੁਰੂ ਨਾਨਕ ਜੀ ਦੇ ਵਿਸ਼ਾਲ ਦਰਬਾਰ ਵਿਚ ਝਾੜੂ ਦੇਂਦੀ ਵੀ ਨਜ਼ਰ ਆਈ ਸੀ।

ਸ੍ਰੀ ਮਾਨ ਪ੍ਰਿ: ਪਰਾਗ ਜੀ ਨੇ ਆਪਣੇ ਨਾਜ਼ੁਕ ਹਿਰਦੇ ਨੂੰ ਡੂੰਘੇ ਸਦਮੇ ਤੋਂ ਉਦੋਂ ਪਤਾ ਨਹੀਂ ਕਿੰਜ ਬਚਾਇਆ ਹੋਵੇਗਾ ਜਦੋਂ ਉਹਨਾਂ ਨੇ ਹਿੰਦੋਸਤਾਨ ਬਾਬਤ, ਪੂਰਬ ਦੇ ਮਹਾਨ ਚਿੰਤਕ ਫ਼ਲਸਫ਼ਾਨਾ ਅੰਦਾਜ਼ ਵਾਲੇ ਸਿਰਮੌਰ ਤਪੱਸਵੀ ਕਵੀ ਡਾਕਟਰ ਸਰ ਮੁਹੰਮਦ ਇਕਬਾਲ ਦੇ "ਬਦਲੇ ਗਏ ਪੈਂਤੜੇ ਦੀ ਨੁਹਾਰ" ਤੱਕੀ ਹੋਵੇਗੀ, ਕਿਉਂਕਿ ਇਕਬਾਲ ਸਾਹਿਬ ਨੇ "ਵੱਡੇ ਸਤਿਕਾਰ ਅਤੇ ਖ਼ੂਬਸੂਰਤ ਸ਼ੈਲੀ ਵਿਚ", "ਸਾਰੇ ਜਹਾਂ ਸੇ ਅੱਛਾ ਹਿੰਦੁਸਤਾਂ ਹਮਾਰਾ" ਕਿਹਾ ਸੀ, ਅਤੇ ਫਿਰ ਹਿੰਦੂ ਨੇਤਾਵਾਂ ਦੇ ਨੇੜ ਭਵਿਖ ਵਿਚ ਪੂਰੇ ਹੋਣ ਵਾਲੇ ਸੁਪਨਿਆਂ ਵਿਚੋਂ, ਦੂਰ ਦਰਸ਼ਤਾ ਨਾਲ, ਮੁਲੰਮਾ ਰਹਿਤ 'ਸ਼ੁਧ ਸੈਕੂਲਰ ਹਿੰਦੂ ਰਾਜ' ਭਾਵ 'ਰੀਅਲ ਇੰਡੀਆ' ਦੇ ਦਰਸ਼ਣ ਕਰ ਲਏ ਸਨ ਤਾਂ ਫਿਰ ਆਪਣੇ ਦੇਰੀਨਾ ਵਿਚਾਰਾਂ ਵਿਚ "ਪਰਿਵਰਤਨ ਕਰਦਿਆਂ" ਸ਼ਰਮ ਆਤੀ ਹੈ ਇਸ ਵਤਨ ਕੋ ਵਤਨ ਕਹਤੇ ਹੂਏ" ਲਿਖ ਦਿਤਾ ਸੀ।

ਬੜੀ ਹੀ ਵਿਡੰਬਨਾ ਅਤੇ ਦੁਰਭਾਗ ਦੀ ਗੱਲ ਹੈ ਕਿ ਵਿਕਾਸਵਾਦੀ ਤਰਕਵਾਦੀ ਸਿਧਾਂਤਾਂ ਦੇ ਪ੍ਰਚਾਰਕ ਲੋਕ ਇਹ ਇਤਰਾਜ਼ ਕਰਨ ਕਿ "ਵੱਡੇ ਸਤਿਕਾਰ ਅਤੇ ਖ਼ੂਬਸੂਰਤ ਸ਼ੈਲੀ ਵਿਚ" ਵਿਚਾਰ ਵਿਅਕਤ ਕਰਨ ਅਤੇ 'ਲੰਮੇ ਸਮੇਂ' ਤੱਕ ਉਨ੍ਹਾਂ ਨੂੰ ਅਪਣਾਈ ਰੱਖਣ ਉਪਰੰਤ, ਕਿਸੇ "ਨਿਰਸੰਦੇਹ ਵੱਡੇ ਕਵੀ ਅਤੇ ਸ਼ਰਧਾਵਾਨ ਸਿੱਖ" ਨੇ ਆਪਣੇ ਰੂਹਾਨੀ ਸਫ਼ਰ ਦਾ ਵਿਕਾਸ ਜਾਰੀ ਕਿਉਂ ਰਖਿਆ? ਅਤੇ ਇਤਿਹਾਸਕ ਤੱਥਾਂ ਦੇ ਹਸਤਾਮਲ ਦੀ ਤਰ੍ਹਾਂ ਸਪਸ਼ਟ ਹੋਣ ਉਪਰੰਤ, ਭਗਤ ਸਿੰਘ ਦੀ ਕਥਿਤ ਸ਼ਹੀਦੀ ਬਾਬਤ ਆਪਣੇ ਵਿਚਾਰਾਂ ਵਿਚ ਇਨਕਲਾਬ, ਭਾਵ ਪਰਿਵਰਤਨ ਲੈ ਆਂਦਾ? ਨਿੱਤ ਦਿਹਾੜੇ ਇਨਕਲਾਬ ਦੇ ਨਾਅਰੇ ਮਾਰਨ ਵਾਲੇ, ਵਿਚਾਰਾਂ ਵਿਚ ਆਏ, ਇਨਕਲਾਬ ਦੇ ਦੋਖੀ ਬਣ ਜਾਣਗੇ! ਕਦੀ ਸੋਚਿਆ ਨਹੀਂ ਸੀ।

ਮਾੜਾ ਮੋਟਾ ਮਨੋ ਵਿਗਿਆਨਕ ਪੜ੍ਹਨ ਵਾਲੇ ਜਾਣਦੇ ਹਨ ਕਿ ਜਦੋਂ ਕਿਸੇ ਵਿਅਕਤੀ ਦਾ ਸੈਲਫ਼, ਭਾਵ ਆਪਾ, ਦੋ ਹਿੱਸਿਆ ਵਿਚ ਵਿਭਾਜਤ ਹੋ ਜਾਵੇ ਅਤੇ ਇਕ ਹਿੱਸਾ ਕੋਈ ਗੱਲ ਪਸੰਦ ਕਰਦਾ ਹੋਵੇ ਤੇ ਦੂਜਾ ਨਾ ਤਾਂ,ਐਸੀ ਅਵਸਥਾ ਨੂੰ 'ਸਪਲਿਟ ਪਰਸਨੈਲਟੀ' ਭਾਵ ਖੰਡਤ ਸ਼ਖ਼ਸ਼ੀਅਤ ਨਹੀਂ ਕਹਿੰਦੇ। ਅਕਸਰ ਮਹਾਨ ਬੰਦਿਆਂ ਦੇ ਕਈ ਕਈ ਸੈਲਫ ਹੁੰਦੇ ਹਨ। ਸਮਾਜਕ ਆਪਾ ਜਿਸ ਚੀਜ਼ ਨੂੰ ਪਰਵਾਨ ਨਹੀਂ ਕਰਦਾ ਕਰੀਏਟਿਵ ਆਪਾ ਸਹਿਣ ਕਰ ਲੈਂਦਾ ਹੈ - ਜਾਂ ਅਪਣਾ ਵੀ ਲੈਂਦਾ ਹੈ। ਇਕ ਸੈਲਫ ਆਪਣੇ ਵਿਪਰੀਤ ਸੈਲਫ ਤੋਂ ਬਾਖ਼ਬਰ ਹੋਵੇ ਤਾਂ ਐਸੀ

ਦਸ਼ਾ ਨੂੰ ਫਰੋਇਡ ਐਡਲਰ ਤੇ ਜੁੰਗ ਬਿਮਾਰੀ ਨਹੀ ਸਮਝਦੇ। ਪਰ ਜਦੋਂ ਕਿਸੇ ਦੀ ਸ਼ਖ਼ਸੀਅਤ ਇਸ ਤਰਾਂ ਵਿਭਾਜਤ ਹੋ ਜਾਵੇ ਕਿ ਇਕ ਸੈਲਫ ਦੂਜੇ ਸੈਲਫ਼ ਤੋਂ ਬਿਲਕੁਲ ਹੀ ਬੇਖ਼ਬਰ ਹੋਵੇ ਤਾਂ ਇਸ ਨੂੰ ਖੰਡਤ ਆਪੇ ਦਾ ਮਹਾਂਦੋਸ਼ ਨਾਂ ਦਿਤਾ ਜਾਂਦਾ ਹੈ।

ਰਤਾ ਕੁ ਇਹ ਵੀ ਜਾਂਚ ਲਈਏ ਕਿ ਆਪ ਹੁਦਰੇ, ਸੈਲਫ ਸਟਾਰਟ, ਪ੍ਰਿੰਸੀਪਲ ਦੇ ਸੈਲਫ਼ ਵਲੋਂ ਮਹਿਬੂਬ ਜੀ ਦੇ ਸੈਲਫ਼ ਵੱਲ ਕੀਤਾ ਇਸ਼ਾਰ: ਕਿਤਨਾ ਕੁ ਦਰੁਸਤ ਹੈ। ਜਾਪਦਾ ਇੰਜ ਹੈ ਕਿ ਪ੍ਰਿੰਸੀਪਲ ਪਰਾਗ ਜੀ ਨੇ ਕਿਸੇ ਸਮੇਂ ਰਾਤ ਪੈਣ 'ਤੇ ਮਹਿਬੂਬ ਜੀ ਦੀ ਕਾਵਿ ਪੁਸਤਕ 'ਝਨਾ ਦੀ ਰਾਤ' ਦਾ ਪੰਛੀ ਐਧਿਐਨ ਸ਼ੁਰੂ ਕਰ ਲਿਆ। 'ਝਨਾ ਦੀ ਰਾਤ' ਵਿਚ ਜਦ ਤੱਕ ਇਨ੍ਹਾਂ ਨੂੰ ਮਾੜੀ ਮੋਟੀ ਕਾਮਰੇਡੀ ਰੰਗਤ ਨਜ਼ਰ ਪੈਂਦੀ ਰਹੀ, ਪਰਾਗ ਜੀ ਪੜ੍ਹਦੇ ਰਹੇ। ਲੇਕਿਨ 'ਝਨਾ ਦੀ ਰਾਤ' ਦੇ 'ਪੰਛੀ-ਪਾਠ' ਦੌਰਾਨ ਕਾਮਰੇਡੀ ਰੰਗਤ ਦੇ ਅਸਲੋਂ ਖ਼ਤਮ ਹੋਣ ਉਪਰੰਤ, ਜਦੋਂ ਸ਼ੁਧ ਸਿੱਖੀ ਰੰਗਤ ਵਾਲਾ ਦਿਨ ਚੜ੍ਹ ਆਇਆ ਤਾਂ ਪਰਾਗ ਜੀ ਨੇ 'ਹਕਾਰਤ' ਨਾਲ ਕਿਤਾਬ ਬੰਦ ਕਰ ਦਿਤੀ ਅਤੇ ਫਿਰ ਮਹਿਬੂਬ ਜੀ ਪ੍ਰਤੀ ਦੇਰੀਨਾ ਦੋਸਤੀ ਦੀ ਕਿੜ ਕੱਢਣ ਲਈ ਇਹ ਦੋ ਭਗਤ ਸਿੰਘ ਵਾਲਾ ਲੇਖ ਲਿਖ ਮਾਰਿਆ। ਜਿਹੜੀ ਕਿਤਾਬ ਹਾਲੇ ਮੁਕੰਮਲ ਛਪੀ ਵੀ ਨਹੀਂ, ਪਰਾਗ ਜੀ ਨੇ ਪੜ੍ਹੀ ਵੀ ਨਹੀਂ ਤੇ ਕਦੇ ਪੜ੍ਹਨੀ ਵੀ ਨਹੀਂ, ਉਸ ਬਾਬਤ "ਸ਼ੈਤਾਨੀ ਆਇਤਾਂ" ਵਾਲਾ ਕਮੀਨਾ ਲਕਬ ਨਿਵਾਜਣ ਵਾਲੇ ਦੋਸਤ ਦੀ ਦੋਸਤੀ ਦੇ ਕਿਆ ਕਹਿਣੇ ਹਨ!

ਪ੍ਰਿਸੀਪਲ ਪਰਾਗ ਜੀ ਰਤਾ ਕੁ ਅੱਖਾਂ ਖੋ੍ਹਲ ਕੇ ਪੜ੍ਹ ਲੈਣ ਕਿ ਮਹਿਬੂਬ ਜੀ ਨੇ 'ਝਨਾ ਦੀ ਰਾਤ' ਦੀ ਸੱਤਵੀਂ ਕਾਵਿ ਪੁਸਤਕ 'ਸ਼ਹੀਦ ਦੀ ਅਰਦਾਸ' (ਪੰਨਾ ੭੨੭ ਦੇ ਸਾਹਮਣੇ) ਦੀ ਸੰਖੇਪ ਭੂਮਿਕਾ ਵਿਚ ਕੀ ਲਿਖੀਆ ਹੈ।

"ਜਦੋਂ ਸ਼ਹੀਦ ਦੇ ਅਮਲ ਨੂੰ ਰੂਹ ਦੀ ਨਿਰੰਕੁਸ਼ ਸੁਤੰਤਰਤਾ ਸਿਦਕੀ ਜਲਾਲ ਨਾਲ ਅੰਦਰੋਂ ਬਾਹਰੋਂ ਰੰਗ ਦੇਵੇ ਅਤੇ ਜਦੋਂ ਉਹ ਸੰਤ ਵਾਂਗ ਹਰ ਕਿਸਮ ਦੀ ਜ਼ਾਤੀ ਗ਼ਰਜ਼ ਤੋਂ ਪਾਕ ਹੋ ਜਾਵੇ, ਤਾਂ ਉਹ ਸ਼ਹੀਦਾਂ ਦਾ ਸਿਰਤਾਜ ਹੋ ਜਾਂਦਾ ਹੈ, ਜਿਵੇਂ ਮਨਸੂਰ ਜਾਂ ਸ਼ਾਮ ਸਿੰਘ ਅਟਾਰੀ ਵਾਲਾ। ਜਦੋਂ ਨਿਜੀ ਲਾਲਸਾਵਾਂ ਦਾ ਬੰਧਨ ਅਪਨਾ ਲਵੇ, (ਜਿਵੇਂ ਹਰ ਪੱਖੋਂ ਸੱਚ ਨੂੰ ਪ੍ਰਗਟਾਉਂਦੀ ਸੰਤ ਰਣਧੀਰ ਸਿੰਘ ਦੀ ਚਿੱਠੀ ਭਗਤ ਸਿੰਘ ਬਾਰੇ ਦੱਸਦੀ ਹੈ) ਤਾਂ ਉਸਦੀ ਅਹਿਮੀਅਤ ਆਮ ਨੇਕ ਆਦਮੀ ਨਾਲੋਂ ਕੁਝ ਹੀ ਵੱਧ ਜਾਂਦੀ ਹੈ। ਇਹੋ ਕਾਰਨ ਹੈ ਕਿ ਕਵੀ "ਸ਼ਹੀਦ ਦੀ ਅਰਦਾਸ" (ਲੰਮੀ ਕਵਿਤਾ) ਵਿਚ ਭਗਤ ਸਿੰਘ ਦਾ ਜ਼ਿਕਰ ਕਰਨਾ ਅਚੇਤ ਹੀ ਭੁਲ ਗਿਆ।"

ਦਰਅਸਲ ਪ੍ਰਿੰਸੀਪਲ ਪਰਾਗ ਜੀ ਮਹਿਬੂਬ ਸਾਹਿਬ ਦੇ ਨੇੜੇ ਹੋਕੇ ਵੀ ਉਨ੍ਹਾਂ ਦੀ ਨਿਰਮਲਤਾ ਜਾਣ ਨਾ ਸਕੇ - "ਦਾਦਰ ਤੂ ਕਬਹਿ ਨ ਜਾਨਸਿ ਰੇ ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤ ਨ ਲਖਸਿ ਰੇ ॥ ਮਹਿਬੂਬ ਜੀ ਨੂੰ ਨਾ ਆਪਣੇ ਸੈਲਫ ਬਾਰੇ ਭੁਲੇਖਾ ਹੈ ਨਾ ਕਿਸੇ ਦੇ ਬਾਰੇ। ਜਿਸ ਤਰ੍ਹਾਂ ਇਕ ਵਿਦਵਾਨ ਸੁਰਗਵਾਸੀ ਸੰਤ ਸਿੰਘ ਸੇਖੋਂ ਜੀ ਨੂੰ ਸਾਰੀ ਉਮਰ ਪਤਾ ਹੀ ਨਾ ਲੱਗਾ ਕਿ ਉਹ ਹਨ ਕੀ, ਕਿਉਂਕਿ ਕਦੀ ਉਸ ਦੇ ਮਨ ਦੀਆਂ ਧੁਰ ਗਹਿਰਾਈਆਂ ਵਿਚੋਂ ਇਕ ਜੱਟ ਦੀ ਹੈਂਕੜ ਬੋਲਦੀ ਸੀ, ਕਦੀ ਇਕ ਸ਼ਰਧਾਵਾਨ ਸਿੱਖ ਦਾ ਸਵੈਮਾਣ ਅਤੇ ਕਦੀ ਕਦੀ ਇਕ ਕਾਮਰੇਡ ਦੀ ਨਾਸਤਕ ਸ਼ੈਤਾਨੀ ਫੁਟ ਫੁਟ ਪੈਂਦੀ ਸੀ। ਇਸ ਦੇ ਬਿਲਕੁਲ ਵਿਪਰੀਤ ਇਸ ਅਦੁਤੀ ਵਿਦਵਾਨ ਪ੍ਰੋਫੈਸਰ ਮਹਿਬੂਬ ਜੀ ਦੀ ਸ਼ਖ਼ਸੀਅਤ ਵਿਚ ਕਹਿਰਾਂ ਦੀ ਸਾਦਗੀ, ਨਿਮਰਤਾ ਮਿਠਾਸ ਅਤੇ ਵਿਚਾਰਾਂ ਦੀ ਨਿਰਮਲਤਾ, ਗਹਿਰਾਈ, ਪਾਰਦਰਸ਼ਤਾ ਤੇ ਦੂਰਦਰਸ਼ਤਾ ਸੁਭਾਇ ਮਾਨ ਹੈ। ਪ੍ਰਿੰਸੀਪਲ ਪਰਾਗ ਜਹੇ ਕਈ ਲੋਕ ਤਮਾਮ ਉਮਰ ਭੁਲੇਖਿਆਂ ਵਿਚ ਹੀ ਗੁਜ਼ਾਰ ਛੱਡਦੇ ਹਨ, ਕਿਉਂਕਿ, ਉਹਨਾਂ ਭੁਲੇਖੇ ਦੂਰ ਕਰਨ ਵਾਲੇ "ਸ਼ਹੀਦ/ਮਹਾਂਪੁਰਖਾਂ/ਨਾਇਕਾਂ" ਦੇ ਜੀਵਨ ਤੋਂ ਪ੍ਰਭਾਵਤ ਨਾ ਹੋਣ ਦੀ ਕਸਮ ਖਾਧੀ ਹੁੰਦੀ ਹੈ। ਪ੍ਰਿੰਸੀਪਲ ਪਰਾਗ ਜੀ, ਗ਼ਾਲਿਬ ਦਾ ਨਾਂ ਵੀ ਸੁਣਿਐ ਕਦੀ ?

ਹੁਏ ਤੁਮ ਦੋਸਤ ਜਿਸਕੇ,
ਦੁਸ਼ਮਨ ਉਸਕਾ ਆਸਮਾਂ ਕਿਉਂ ਹੋ ?

(ਪੰਜਾਬੀ ਟ੍ਰਿਬਿਊਨ, ਅਕਤੂਬਰ ੨੦, ੨੦੦੦ ਚੋਂ ਧੰਨਵਾਦ ਸਹਿਤ)

¤

# ਪੱਧਿਆਂ ਦੇ ਪੰਗੇ

*ਸ. ਹਰਪਾਲ ਸਿੰਘ ਪੰਨੂ ਦੇ ਦੋ ਗੁਰਤੇਜ ਸਿੰਘ*

ਸੰਸਾਰ ਵਿਚ ਸਵਾਇ ਉਸ ਸੱਚੇ ਮਾਹੀ ਦੇ ਨਾਮ ਤੋਂ ਹਰ ਚੀਜ਼ ਨਿਰੰਤਰ ਗਤੀਸ਼ੀਲ ਤੇ ਨਾਸ਼ਵਾਨ ਹੈ। ਜ਼ਿੰਦਗੀ ਦੀਆਂ ਬਦਲਦੀਆਂ ਕਦਰਾਂ-ਕੀਮਤਾਂ ਲਗਾਤਾਰ ਮਨੁੱਖੀ ਫ਼ਿਤਰਤ ਵਿੱਚ ਤਬਦੀਲੀ ਲਿਆਉਂਦੀਆਂ ਰਹਿੰਦੀਆਂ ਹਨ ਅਤੇ ਮਨੁੱਖ ਛਿੰਨ-ਭੰਗਰੀ ਜ਼ਿੰਦਗੀ ਨੂੰ ਹੀ ਸਭ ਕੁਝ ਸਮਝ ਬੈਠਦਾ ਹੈ। ਉਹ ਆਪਣੀਆਂ ਖ਼ਾਹਿਸ਼ਾਂ ਦੀ ਪੂਰਤੀ ਅਤੇ ਹੋਂਦ ਦੀ ਸਥਾਪਤੀ ਲਈ ਨਵੀਆਂ ਤਬਦੀਲੀਆਂ ਨੂੰ ਅਪਨਾਉਂਦਾ ਤੇ ਮੌਕੇ ਦੀ ਨਜ਼ਾਕਤ ਵੇਖ ਕੇ ਗਿਰਗਟ ਵਾਂਗ ਰੰਗ ਬਦਲਣ ਵਾਲੀ ਫ਼ਿਤਰਤ ਦਾ ਧਾਰਨੀ ਬਣ ਜਾਂਦਾ ਹੈ। ਆਪਣੀ ਮੰਜ਼ਿਲ ਨੂੰ ਸਰ ਕਰਨ ਲਈ ਇਸ ਰਸਤੇ ਦੀ ਹਰ ਚੀਜ਼ ਉਸਨੂੰ ਰੋੜਾ ਗਿਆਤ ਹੁੰਦੀ ਹੈ। ਵੱਖੋ-ਵੱਖਰੇ ਸਮੇਂ ਵਾਪਰੀਆਂ ਇਹਨਾਂ ਸਮਾਜਕ, ਧਾਰਮਕ, ਆਰਥਕ, ਰਾਜਨੀਤਕ, ਸਾਹਿਤਕ, ਮਨੋਵਿਗਿਆਨਕ, ਪੂੰਜੀਵਾਦ ਜਾਂ ਉਦਯੋਗਿਕ, ਆਧੁਨਿਕਤਾ, ਉੱਤਰ-ਆਧੁਨਿਕਤਾ ਆਦਿ ਦੀਆਂ ਤਬਦੀਲੀਆਂ ਨੇ ਮਨੁੱਖੀ ਸੁਭਾਅ ਦੀ ਬਣਤਰ ਨੂੰ ਵੱਖੋ-ਵੱਖਰੀ ਕਿਸਮ ਦੀ ਨੁਹਾਰ ਪ੍ਰਦਾਨ ਕੀਤੀ ਅਤੇ ਮਨੁੱਖੀ ਮਨ ਦੀ ਇਸ ਬਣਤਰ ਨੇ ਸੱਚੇ ਰੱਬ ਦਾ ਰਾਹ ਛੱਡ ਦੁਨਿਆਵੀ ਵਸੀਲਿਆਂ ਰਾਹੀਂ ਮੁਕੰਮਲ ਜ਼ਿੰਦਗੀ ਨੂੰ ਸਮਝ ਸਕਣ ਤੇ ਜੀਅ ਸਕਣ ਦੀ ਅੰਨ੍ਹੀ ਚੌਧਰ ਨੂੰ ਆਪਣੀ ਜਿੱਤ ਜਾਣਿਆ। ਇਲਾਹੀ ਸੱਚ ਅਤੇ ਇਸ ਸੱਚ 'ਤੇ ਤੁਰ ਕੇ ਤਵਾਰੀਖ਼ ਦੇ ਸਿਰਜੇ ਪੰਨਿਆਂ ਦੇ ਆਲੌਕਿਕ ਕਾਰਨਾਮਿਆਂ ਨੂੰ ਆਪੋ-ਆਪਣੇ ਨੁਕਤੇ ਨਿਗਾਹ ਤੋਂ ਵੇਖਦਿਆਂ ਅੱਡੋ-ਅੱਡਰੀ ਮਾਨਸਿਕਤਾ ਨੇ ਮੁਜ਼ਾਹਰਾ ਕੀਤਾ।

ਤਵਾਰੀਖ਼ ਦੇ ਸੁਨਹਿਰੀ ਪੰਨਿਆਂ ਨੇ ਕੌਮਾਂ ਦੇ ਬੇਪਨਾਹ ਅਤੇ ਬੇਗ਼ਰਜ਼ ਮੁਹੱਬਤ ਵਾਲੇ ਸੁੱਚੇ ਜਜ਼ਬਿਆਂ ਦੇ ਜ਼ਖ਼ੀਰਿਆਂ ਨੂੰ ਆਪਣੀ ਹਿੱਕ ਵਿਚ ਵੱਖੋ-ਵੱਖਰੇ ਅੰਦਾਜ਼ ਵਿਚ ਸਮੋਇਆ ਹੋਇਆ ਹੈ, ਜਿਹਨਾਂ ਵਿਚ ਪਾਕ-ਮੁਹੱਬਤ ਦੇ ਸੈਲਾਬ ਨੂੰ ਡੱਕਦਾ ਥਿਪਰ-ਬੰਨ ਵੀ ਆਪਣੀ ਤਾਕਤ ਨੂੰ ਬੜੇ ਜੋਸ਼ੀਲੇ ਅਤੇ ਕਪਟੀ ਢੰਗ ਨਾਲ ਸੂਖਮ ਤੰਦਾਂ ਦੀਆਂ ਜ਼ਹਿਰੀਲੀਆਂ ਬੁਣਤਾਂ ਨੂੰ ਹਮੇਸ਼ਾਂ ਬੁਣਦਾ ਰਿਹਾ ਹੈ। ਜਦੋਂ ਮਨੁੱਖੀ ਮਨ ਨੇ ਪਾਕ-ਜਜ਼ਬਿਆਂ ਦੇ ਸੁੱਚੇ ਖ਼ਿਆਲਾਂ ਨੂੰ ਜਾਣਦਿਆਂ ਹੋਇਆਂ ਵੀ ਸਵੈ-ਹਿਤਾਂ ਦੀ ਪੂਰਤੀ ਲਈ ਬਾਰੀਕ ਬੁਣਤਾਂ ਦਾ ਤਾਣਾ-ਬਾਣਾ ਬੁਣਕੇ ਤਵਾਰੀਖ਼ ਦੇ ਰੁਖ ਨੂੰ ਮੋੜਨ ਦੀ ਹਿਮਾਕਤ ਕੀਤੀ ਤਾਂ ਉਸ ਵਕਤ ਜਿਉਂਦੀਆਂ-ਜਾਗਦੀਆਂ ਕੌਮਾਂ ਨੇ ਇਸ ਦੇ ਸਹੀ ਰੁਖ ਦਾ ਅੰਦਾਜ਼ ਨਸ਼ਰ ਕੀਤਾ। ਇਤਿਹਾਸ ਵਿੱਚ ਸਿੱਖ ਵਿਰੋਧੀ ਪਰੰਪਰਾ ਦਾ ਮੁੱਢ ਤੋਂ ਰੁਖ ਮੌਕੇ ਦੀ ਨਜ਼ਾਕਤ ਨੂੰ ਵੇਖ ਕੇ ਬਦਲਣ ਵਾਲੀ ਫ਼ਿਤਰਤ ਨਾਲ ਸਰਸਾਰ ਰਿਹਾ ਹੈ। ਇਹ ਅਨੇਕਾਂ ਸ਼ਕਲਾਂ ਵਿਚ ਆਪਣੇ ਕਹਿਰ ਦੇ ਜ਼ਹਿਰੀਲੇ ਵਾਰ ਨੂੰ ਅੰਜਾਮ ਦਿੰਦੀ ਰਹੀ ਹੈ, ਜਿਸ ਵਿਚ ਸਭ ਤੋਂ ਖ਼ਤਰਨਾਕ ਵਾਰ ਸਿੱਖ ਲਿਬਾਸ ਪਹਿਨ ਕੇ ਕਰਨ ਦਾ ਅੰਦਾਜ਼ ਹੈ। ਅਜਿਹੇ ਅੰਦਾਜ਼ ਕਾਰਨ ਪੈਦਾ ਹੋਇਆ ਦ੍ਰਿਸ਼ਟੀਕੋਣ ਬੇਹੱਦ ਖ਼ਤਰਨਾਕ ਹੁੰਦਾ ਹੈ।

ਸਮੇਂ ਦੇ ਨਾਲ ਦ੍ਰਿਸ਼ਟੀਕੋਣ ਵਿਚ ਪਰਿਵਰਤਨ ਆਉਣਾ ਕੁਦਰਤੀ ਹੈ। ਪਰ ਇਸ ਦੀ ਸਾਰਥਕਤਾ ਜਾਂ ਅਹਿਮੀਅਤ ਉਸ ਵਕਤ ਹੀ ਪ੍ਰਮਾਣਿਕ ਰੂਪ ਅਖ਼ਤਿਆਰ ਕਰਦੀ ਹੈ, ਜਦੋਂ ਇਹ ਸੱਚ ਦੇ ਜ਼ਰਖੇਜ਼ ਪਹਿਲੂਆਂ ਨੂੰ ਨਸ਼ਰ ਕਰ 'ਸਰਬੱਤ ਦਾ ਭਲਾ' ਸਿਧਾਂਤ ਨੂੰ ਲਾਗੂ ਕਰੇ। ਜੇਕਰ ਮੌਕਾ-ਪ੍ਰਸਤੀ, ਛਿੰਨ ਭੰਗੀ ਸਿਆਸਤ, ਖ਼ੁਦਗਰਜ਼ੀ, ਚਲਾਕੀ, ਸਵੈ-ਹਿੱਤ, ਸੁਚੇਤ ਰੂਪ 'ਚ ਸੱਚ ਨੂੰ ਕਤਲ ਕਰਨ ਨਾਲ ਦ੍ਰਿਸ਼ਟੀਕੋਣ ਪਰਿਵਰਤਨ ਹੋਵੇ ਤਾਂ ਇਹ ਮਨੁੱਖਤਾ ਲਈ ਘਾਤਕ ਹਥਿਆਰ ਸਾਬਤ ਹੁੰਦਾ ਹੈ। ਇਹ ਪਰਿਵਰਤਨ ਮਨੁੱਖੀ ਆਪੇ ਅੰਦਰ ਆ ਕੇ ਦੂਜਿਆਂ ਪ੍ਰਤੀ ਆਪਣੀਆਂ ਬਣਾਈਆਂ ਪਹਿਲੀਆਂ ਧਾਰਨਾਵਾਂ ਨੂੰ ਵੀ ਬਦਲਦਾ ਹੈ। ਇਸੇ ਕਾਰਨ ਕਿਸੇ ਸ਼ਖ਼ਸੀਅਤ ਪ੍ਰਤੀ ਦੋ ਰਾਵਾਂ ਬਣ ਜਾਂਦੀਆਂ ਹਨ। ਦ੍ਰਿਸ਼ਟੀਕੋਣ ਦੀ ਉਸਾਰੂ ਦਿਸ਼ਾ ਦੇ ਵਰਤਾਰੇ ਨੂੰ ਮਨੁੱਖੀ ਆਤਮਾ ਸਾਹਿਤ ਦੇ ਸਿਰਜਣਾਤਮਕ ਜਗਤ ਦੇ ਮੰਡਲ ਵਿੱਚ ਪ੍ਰਵਾਨ ਕਰ ਲੈਂਦੀ ਹੈ। ਪਰ ਜਦੋਂ ਇਸ ਦੀ ਦਿਸ਼ਾ ਢਹਿਦੇ ਤੇ ਤੋੜ-ਭੰਨ ਰੂਪ ਵਾਲੀ ਹੋਵੇ ਉਸ ਵਕਤ ਸਭ ਕੁਝ ਦੋ ਹਿੱਸਿਆਂ ਵਿਚ ਟੁੱਟਦਾ ਹੋਇਆ ਸਵੈ-ਵਿਰੋਧ ਦਾ ਰੂਪ ਧਾਰਨ ਕਰ ਲੈਂਦਾ ਹੈ। ਵਰਤਾਰੇ ਦਾ ਇਹ ਮੁਕੰਮਲ ਪਹਿਲੂ ਮਨੁੱਖੀ ਫ਼ਿਤਰਤ ਦੇ ਦਰਸ਼ਨ ਕਰਵਾਉਂਦਾ ਹੈ। ਪਾਠਕ ਇਸ ਪ੍ਰਸੰਗ ਵਿੱਚ ਖ਼ੁਦ ਸ. ਹਰਪਾਲ ਸਿੰਘ ਪੰਨੂ ਦੇ ਦ੍ਰਿਸ਼ਟੀਕੋਣ 'ਚੋਂ ਉਸਦੇ ਦ੍ਰਿਸ਼ਟੀਕੋਣ ਪਰਿਵਰਤਨ ਬਾਰੇ ਰਾਇ ਬਣਾਉਣ।

ਬਹੁਤ ਗੰਭੀਰ ਅਧਿਐਨ ਕਰਨ ਉਪਰੰਤ ਤੁਸੀਂ ਜਿਹੜਾ ਕੁਝ ਲਿਖਿਆ ਹੈ ਉਹ ਕੱਲ ਬਗੈਰ ਇਕ ਵੀ ਪੰਨਾ ਪੜ੍ਹਨ ਦੇ ਭਾਈ ਗੁਰਤੇਜ ਸਿੰਘ ਜੀ ਲਿਖ ਲੈਂਦੇ ਹਨ।.....ਸੰਗਤਾਂ ਵਿਚ ਤੁਹਾਡੇ ਲਈ ਵਾਹ ਵਾਹ ਤੇ ਬੱਲੇ ਬੱਲੇ ਦਾ ਨਾਦਬੇਦ ਖਤਮ ਹੋਣ ਵਾਲਾ ਹੈ। .....ਗੁਰਤੇਜ ਸਿੰਘ ਜੀ ਨੂੰ ਛੇਤੀ ਸਾਹ ਚੜ੍ਹ ਜਾਂਦਾ ਹੈ। ਉਨ੍ਹਾਂ ਨੂੰ ਕਹੋ ਰਿਆਜ ਕਰਿਆ ਕਰਨ।

(ਪ੍ਰੋ: ਹਰਿੰਦਰ ਸਿੰਘ ਮਹਿਬੂਬ ਨੂੰ ਹਰਪਾਲ ਸਿੰਘ ਪੰਨੂ ਦੇ ੧੯ ਅਗਸਤ ੨੦੦੦ ਨੂੰ ਲਿਖੇ ਖ਼ੱਤ ਦੀ ਸਰਦਾਰ ਗੁਰਤੇਜ ਸਿੰਘ ਨੂੰ ਭੇਜੀ ਨਕਲ 'ਚੋਂ ਧੰਨਵਾਦ ਸਹਿਤ)

ਆਪ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਸਬੰਧੀ ਵਿਚਾਰ ਪ੍ਰਗਟਾਉਣ ਬਾਬਤ ਪਾਬੰਦੀ ਥੋੜੀ ਕੁ ਜਲਦੀ ਲਗਾ ਦਿਤੀ ਹੈ ਸਾਡੇ ਖਿਆਲ ਅਨੁਸਾਰ।..... ਇਹ ਪਾਬੰਦੀ ਦਸਮ ਗ੍ਰੰਥ ਦੇ ਵਿਰੋਧੀਆਂ ਲਈ ਲਾਹੇਵੰਦ ਹੋਈ ਹੈ। ਇੱਕ ਤਾਂ ਉਨ੍ਹਾਂ ਪਾਸ ਕਹਿਣ ਲਈ ਕੁਝ ਹੈ ਹੀ ਨਹੀਂ, ਜਿਨਾਂ ਕੁ ਹੈ, ਉਸ ਦਾ ਜਵਾਬ ਨਾਲੋ ਨਾਲ ਅਜਿਹਾ ਦਿੰਦੇ ਕਿ ਅਕਲ ਨੇ ਘਰ ਵਾਪਸ ਪਰਤ ਔਣਾ ਸੀ ਹੁਣ ਵੀ ਕਾਲਾ ਅਫ਼ਗਾਨਾ ਆਦਿਕ ਦੀਆਂ ਲਿਖਤਾਂ ਤਾਂ ਸ਼ਰੇਆਮ ਵਿਕ ਰਹੀਆਂ ਹਨ।..... ਮਹਾਤਮਾ ਬੁੱਧ ਅਤੇ ਗੁਰੂ ਦਸ਼ਮੇਸ਼ ਪਿਤਾ ਵਿਚ ਸਮਰੱਥਾ ਹੈ ਕਿ ਉਹ ਧਰਮ ਗ੍ਰੰਥ ਖਤਮ ਕਰਨ ਅਤੇ ਨਵਾਂ ਸਿਰਜਣ। ਕਿਸੇ ਗੁਰਤੇਜ ਸਿੰਘ, ਮਹਿਬੂਬ ਜਾਂ ਪੰਨੂੰ ਦੀ ਇਹ ਸਮਰੱਥਾ ਬਿਲਕੁਲ ਨਹੀ ਹੈ।

(ਜਥੇਦਾਰ ਅਕਾਲ ਤਖਤ ਸਾਹਿਬ ਜੋਗਿੰਦਰ ਸਿੰਘ ਜੀ ਨੂੰ ਹਰਪਾਲ ਸਿੰਘ ਪੰਨੂ ਦੇ ੧੯-੮-੨੦੦੦ ਨੂੰ ਲਿਖੇ ਖ਼ਤ ਦੀ ਸਰਦਾਰ ਗੁਰਤੇਜ ਸਿੰਘ ਨੂੰ ਭੇਜੀ ਨਕਲ 'ਚੋਂ ਧੰਨਵਾਦ ਸਹਿਤ)

ਦਸਮ ਗ੍ਰੰਥ ਦੀ ਪ੍ਰਮਾਣਿਕਤਾ ਦਾ ਮਸਲਾ ਭਾਈ ਮਨੀ ਸਿੰਘ ਜੀ ਦੇ ਵੇਲੇ ਤੋਂ ਚਲਦਾ ਆ ਰਿਹਾ ਹੈ। ..... ਜਿਹੜੇ ਲੀਡਰਾਂ ਨੇ ਇਹੋ ਜਿਹੀਆਂ ਸਮੱਸਿਆਵਾਂ ਹੱਲ ਕਰਨੀਆਂ ਹੁੰਦੀਆਂ ਹਨ ਉਹ ਆਪੇ ਸਹੇੜੀਆਂ ਫਜ਼ੂਲ ਕਿਸਮ ਦੀਆਂ ਮੁਸੀਬਤਾਂ ਵਿਚ ਫਸੇ ਹੋਣ ਕਾਰਨ ਅਤਿ ਜ਼ਰੂਰੀ ਤੇ ਵਡੇਰੇ ਪੰਥਕ ਹਿੱਤਾਂ ਵਾਲੀਆਂ ਗੱਲਾਂ ਵਲ ਧਿਆਨ ਦੇਣ ਦੇ ਸਮਰੱਥ ਨਹੀਂ ਹਨ। ..... ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਚੰਡੀਗੜ੍ਹ ਦੇ ਵਿਦਵਾਨਾਂ ਨੇ ਇਸ ਗ੍ਰੰਥ ਨਾਲ ਪੰਜਾਬੀ ਵਿਚ "ਅਖੌਤੀ" ਸ਼ਬਦ ਅਗੇਤਰ ਲਾ ਕੇ ਇਸ ਨੂੰ ਮੂਲੋਂ ਰੱਦ ਕਰ ਦਿਤਾ ਹੈ ਤੇ ਇਕ ਮਤੇ ਰਾਹੀਂ ਸਿੱਖਾਂ ਨੂੰ ਵੀ ਅਜਿਹਾ ਕਰਨ ਲਈ ਕਿਹਾ ਹੈ। ਇੰਸਟੀਚਿਊਟ ਵਿਚ ਨਾਮਵਰ ਵਿਦਵਾਨ ਹਨ ਜਿਹਾ ਕਿ ਡਾਕਟਰ ਖੜਕ ਸਿੰਘ, ਡਾਕਟਰ ਕ੍ਰਿਪਾਲ ਸਿੰਘ, ਸ੍ਰੀ (ਸਰਦਾਰ) ਗੁਰਤੇਜ ਸਿੰਘ, ਡਾਕਟਰ ਗੁਰਦਰਸ਼ਨ ਸਿੰਘ ਢਿੱਲੋਂ ਆਦਿ। ਇਸ ਟੀਮ ਨੇ ਪਿਛਲੇ ਲੱਗਭੱਗ ਦੋ ਦਹਾਕਿਆਂ ਤੋਂ ਬੌਧਿਕ ਪੱਖੋਂ ਪੰਥ ਦੀ ਅਨੂਪਮ ਸੇਵਾ ਕੀਤੀ ਹੈ। ਪਿਛਲੇ ਸਮੇਂ ਵਿਚ ਸਵਰਗਵਾਸੀ ਸ੍ਰੀ (ਸਰਦਾਰ) ਦਲਜੀਤ ਸਿੰਘ ਇਸ ਟੀਮ ਦੀ ਆਦਰਸ਼ਕ ਅਗਵਾਈ ਕਰਦੇ ਰਹੇ ਹਨ। ਅੰਗਰੇਜ਼ੀ ਵਿਚ "ਐਬਸਟ੍ਰੈਕਟਸ ਆਫ਼ ਸਿੱਖ ਸਟੱਡੀਜ਼" ਰਿਸਾਲਾ ਸੰਭਾਲਣ ਯੋਗ ਸਮੱਗਰੀ ਦੇਸ ਵਿਦੇਸ਼ ਵਿਚ ਭੇਜਦਾ ਹੈ। ਇਹ ਸਤਰਾਂ ਦਾ ਲੇਖਕ ਇਨ੍ਹਾਂ ਵਿਦਵਾਨਾਂ ਦਾ ਨਿੱਜੀ ਤੌਰ 'ਤੇ ਵੀ ਹਾਰਦਿਕ ਸ਼ੁਕਰਗੁਜਾਰ ਹੈ ਕਿਉਂਕਿ ਤਿੰਨ ਸਾਲ ਪਹਿਲਾਂ ਪੰਜਾਬੀ ਯੂਨੀਵਰਸਿਟੀ ਦੇ ਧਰਮ ਅਧਿਐਨ ਵਿਭਾਗ ਬੰਦ ਕਰਨ ਦਾ ਫੈਸਲਾ ਕਰ ਲਿਆ ਸੀ ਤਾਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ੍ਰੀ (ਜਥੇਦਾਰ) ਗੁਰਚਰਨ ਸਿੰਘ ਟੌਹੜਾ ਨੇ ਸਾਡੀ ਇਸ ਫੈਸਲੇ ਵਿਰੁੱਧ ਸਹਾਇਤਾ ਕਰਨੋਂ ਇਨਕਾਰ ਕਰ ਦਿੱਤਾ ਸੀ ਪਰ ਇੰਸਟੀਚਿਊਟ ਨੇ ਸਖਤ ਸਟੈਂਡ ਸਾਡੇ ਹੱਕ ਵਿੱਚ ਲਿਆ ਸੀ।

(ਹਰਪਾਲ ਸਿੰਘ ਪੰਨੂ ਦੇ 'ਪੰਜਾਬੀ ਟ੍ਰਿਬਿਊਨ' ਵਿੱਚ ਮਈ ੧੧, ੨੦੦੦ ਨੂੰ ਛਪੇ 'ਸ੍ਰੀ ਦਸਮ ਗ੍ਰੰਥ ਵਿਰੁਧ ਬੇਪ੍ਰਤੀਤੀ ਦਾ ਮਤਾ ?' ਲੇਖ 'ਚੋਂ ਧੰਨਵਾਦ ਸਹਿਤ)

ਅਗਸਤ 19, 2000

ਸ਼ੁਭਚਿੰਤਕ ਹਰਪਾਲ ਸਿੰਘ ਪੰਨੂੰ ਜੀ,

16 ਅਗਸਤ ਵਾਲੀ ਚਿੱਠੀ ਆਪ ਨੇ ਸਰਕਾਰੀ ਲਿਫਾਫੇ ਵਿੱਚ ਸਰਕਾਰੀ ਟਿਕਟਾਂ ਲਗਾ ਕੇ ਪਾਈ ਹੈ। ਇਸ ਚਿੱਠੀ ਦੇ ਤਥਾਂ ਦਾ ਸਰਕਾਰ ਜਾਂ ਯੂਨੀਵਰਸਿਟੀ ਨਾਲ ਕੋਈ ਸਬੰਧ ਨਹੀਂ। ਮੈਨੂੰ ਚੰਗਾ ਨਹੀਂ ਲਗਦਾ ਕਿ ਮੈਂ ਸਰਕਾਰੀ ਪੈਸੇ (ਜੋ ਕਿ ਲੋਕਾਂ ਦਾ ਪੈਸਾ ਹੈ) ਨੂੰ ਉਜਾੜ ਕੇ ਨਿਜੀ ਕੰਮਾ ਲਈ ਵਰਤਣ ਵਾਲਿਆਂ ਨਾਲ ਚਿੱਠੀ ਪੱਤਰ ਕਰਾਂ। ਆਪ ਚਾਰ ਰੁਪੈ ਸਰਕਾਰੀ ਖਜਾਨੇ ਵਿੱਚ ਜਮ੍ਹਾਂ ਕਰ ਕੇ ਰਸੀਦ ਮੈਨੂੰ ਭੇਜਣ ਦੀ ਖੇਚਲ ਕਰੋ ਤਾਂ ਕਿ ਆਪ ਦੇ ਪੱਤਰ ਨੂੰ ਜੁਆਬ ਲਈ ਵਿਚਾਰ ਸਕਾਂ।

ਇਕ, ਕੁਝ ਕੁ ਪੁਰਾਤਨ ਹੱਥ ਲਿਖਤਾਂ ਵਿਚ ਪਾਈ ਜਾਂਦੀ ਕਥਾ ਇਉਂ ਹੈ: ਪਹਿਲਾਂ ਤਾਂ ਦੁਸ਼ਾਸਨ ਨੇ ਰਾਹ ਤੁਰੇ ਜਾਂਦੇ ਭੀਮ ਨੂੰ ਲਲਕਾਰ ਕੇ ਦੁੰਦ ਯੁਧ ਸ਼ੁਰੂ ਕੀਤਾ। ਪੱਟਾਂ ਉਤੇ ਹੱਥ ਮਾਰਕੇ ਬਕਰੇ ਬੁਲਾਏ। ਦੁੰਦ ਵਿਚ ਉਸਦੇ ਹਥਿਆਰ ਖੁੰਢੇ ਹੋ ਗਏ: ਤਾਂ ਆਖਣ ਲੱਗਾ 'ਭੀਮ ਵੀਰੇ, ਭਾਈ ਇਕ ਮਿੰਟ ਲਈ ਯੁਧ ਰੋਕ ਕੇ ਜਰਾ ਸਿਰੋਹੀ ਦੀ ਬਣੀ ਵਧੀਆ ਸਟੀਲ ਦੀ ਇੱਕ ਤਲਵਾਰ ਤਾਂ ਮੇਰੇ ਵੱਲ ਸੁੱਟੀਂ।'

ਪੜ੍ਹਨ ਲਿਖਣ ਲਈ ਆਪ ਦਾ ਤਿੰਨ ਲੋਕਾਂ ਵਿਚ ਡੰਕਾ ਵੱਜਿਆ ਹੋਇਆ ਹੈ। ਕਿਰਪਾ ਕਰਕੇ ਦਸਣਾ ਕਿ ਅਗਾਂਹ ਕੀ ਹੋਇਆ ਸੀ? ਮੈਨੂੰ ਜਿਸ ਹੱਥ ਲਿਖਤ ਤੋਂ ਪੜ੍ਹਕੇ ਤੁਹਾਡੇ ਵਰਗੀ ਸਿਆਣੇ ਨੇ ਸੁਣਾਇਆ ਸੀ ਉਸਦਾ ਵਰਕਾ ਅੱਗੋਂ ਪਾਟਾ ਹੋਇਆ ਸੀ।

ਚਿੱਠੀ ਦਾ ਜੁਆਬ ਦੇਣ ਲਈ ਮੈਨੂੰ ਉਹ ਲਿਖਤਾਂ ਭੇਜਣ ਦੀ ਖੇਚਲ ਵੀ ਕਰਨੀ ਜਿਨ੍ਹਾਂ ਵਿਚ ਤੁਸੀ ਮੇਰਾ ਆਪਣੇ ਬਾਰੇ ਇਹ ਲਿਖਿਆ ਪੜਿਆ ਹੈ ਕਿ ਫਲਾਣੀ ਉਪਾਧੀ ਮੈਨੂੰ ਫਲਾਣੀ ਸੰਸਥਾ ਨੇ ਦਿਤੀ ਸੀ। ਤੁਹਾਡੀ ਜਾਣਕਾਰੀ ਲਈ ਦੱਸਾਂ ਕਿ ਮੈਂ ਚਾਰ ਪੰਜ ਕਿਤਾਬਾਂ ਅਤੇ ਕਈ ਦਰਜਨ ਲੇਖ ਲਿਖ ਚੁਕਿਆਂ ਹਾਂ। ਕਿਸੇ ਇਕ ਅਧ ਦਾ ਹਵਾਲਾ ਜਰੂਰ ਦੇਣਾ ਤਾਂ ਕਿ ਮੈਂ ਯੋਗ ਜੁਆਬ ਪੇਸ਼ ਕਰ ਸਕਾਂ।

ਮਹਿਬੂਬ ਨੂੰ ਲਿਖੇ ਪੱਤਰ ਅਤੇ ਜਥੇਦਾਰ ਨੂੰ ਲਿਖੇ ਅਨਉਚਿਤ ਪੱਤਰ ਮੈਨੂੰ ਭੇਜਣ ਦੀ ਕੋਈ ਤੁਕ ਨਹੀਂ ਸੀ। ਜੋ ਟਾਹਰਾਂ ਆਪਨੇ ਉਹਨਾਂ ਪੱਤਰਾਂ ਵਿਚ ਮਾਰੀਆਂ ਹਨ, ਬਾਰੇ ਫਿਲਹਾਲ ਏਨਾ ਹੀ ਕਾਫੀ ਹੈ:

ਸੂਰ ਸਮਰ ਕਰਣੀ ਕਰਹਿ
ਕਹਹਿ ਨ ਜਨਾਵਹੁ ਆਪ
ਵਿਦਮਾਨ ਰਿਪੁ ਪਾਯ ਰਣ
ਕਾਯਰ ਕਰਹਿ ਪ੍ਰਲਾਪ।

ਮੁਕੰਮਲ ਜੁਆਬ ਤੁਹਾਡਾ ਉਪਰੋਕਤ ਸ਼ਰਤਾਂ ਅਨੁਸਾਰ ਪੱਤਰ ਆਉਣ ਤੋਂ ਬਾਅਦ ਦਿੱਤਾ ਜਾਵੇਗਾ।

ਆਪਣੇ ਇਸ ਪੱਤਰ ਦੀ ਇਕ ਇਕ ਨਕਲ ਮੈਂ ਵਖਰੇ ਤੌਰ ਸਰਦਾਰ ਹਰਿੰਦਰ ਸਿੰਘ ਮਹਿਬੂਬ ਅਤੇ ਗੁਰੂ ਪਿਆਰੇ ਸਿੰਘ ਸਾਹਿਬ ਜੁਗਿੰਦਰ ਸਿੰਘ ਜੀ ਨੂੰ ਵੀ ਭੇਜ ਰਿਹਾਂ ਹਾਂ।

ਆਪਦਾ,

ਗੁਰਤੇਜ ਸਿੰਘ

ਗੁਰਤੇਜ ਸਿੰਘ

ਨੋਟ: ਮੇਰੀ ਜਾਤੀ ਸਲਾਹ ਇਹ ਹੈ ਕਿ ਮੇਰੇ ਨਾਲ ਖਾਹ ਮਖਾਹ ਉਲਝਣ ਦੀ ਚੇਸ਼ਟਾ ਨੂੰ ਤਿਆਗ ਦੇਣਾ ਹੀ ਸਭ ਦੇ ਭਲੇ ਵਿਚ ਹੈ: ਖਾਸ ਤੌਰ ਉਤੇ ਤੁਹਾਡੇ ਆਪਣੇ।

ਗੁਰਤੇਜ ਸਿੰਘ

ਉਤਾਰਾ: ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਜਥੇਦਾਰ, ਅਕਾਲ ਤਖਤ ਸਾਹਿਬ, ਅੰਮ੍ਰਿਤਸਰ

(ਸਰਦਾਰ ਗੁਰਤੇਜ ਸਿੰਘ ਦੇ ਕਾਗਜ਼ਾਂ 'ਚੋਂ ਧੰਨਵਾਦ ਸਹਿਤ)

ਭਾਗ ੲ

ਪੰਥ ਦਾ ਨਾ ਮੁਗਲ ਕੁਝ ਵਿਗਾੜ ਸਕੇ, ਨਾ ਅੰਗਰੇਜ਼, ਨਾ ਹੁਣ ਆਰ. ਐੱਸ. ਐੱਸ. ਤੋਂ ਇਸ ਨੂੰ ਕੋਈ ਖਤਰਾ ਹੈ। ਜੇ ਖਤਰਾ ਹੈ ਤਾਂ ਮੂਰਖ ਸਿੱਖਾਂ ਤੋ ਹੀ ਹੈ ਕੇਵਲ। ਜਿਸ ਗ੍ਰੰਥ ਨੂੰ ਗੁਰਿਆਈ ਦੇ ਕੇ ਦਸਮ ਪਾਤਸ਼ਾਹ ਨੇ ਮੱਥਾ ਟੇਕਿਆ, ਉਹ ਗੁਰੂ ਹੋਵੇਗਾ। ....... ਪਰ ਇਸ ਦਾ ਭਾਵ ਇਹ ਨਹੀਂ ਕਿ ਬਾਕੀ ਦੇ ਗ੍ਰੰਥਾਂ ਨੂੰ ਗਾਲੀ ਗਲੋਚ ਦੀ ਭਾਸ਼ਾ ਨਾਲ ਸੰਬੋਧਨ ਕਰਨਾ ਹੈ ਜਿਵੇਂ ਗੁਰਤੇਜ ਸਿੰਘ ਅਤੇ ਹਰਿੰਦਰ ਸਿੰਘ ਮਹਿਬੂਬ ਕਰਦੇ ਹਨ। (ਹਰਪਾਲ ਸਿੰਘ ਪੰਨੂ ਦੇ 'ਪੰਜਾਬੀ ਟ੍ਰਿਬਿਊਨ' 'ਚ ੨੩ ਜੁਲਾਈ ੨੦੦੦ ਪੰਨਾ ੭ 'ਤੇ 'ਸ੍ਰੀ ਦਸਮ ਗ੍ਰੰਥ ਬਾਰੇ ਨਿਬੰਧ ਉਪਰ ਇਕ ਪ੍ਰਤੀਕਰਮ' ਲੇਖ 'ਚੋਂ)

ਗੁਰਤੇਜ ਸਿੰਘ ਦੇ ਲੇਖ ਦੀ ਪਹਿਲੀ ਸਤਰ ਇਹ ਹੈ, "ਸ਼ੈਤਾਨੀ ਤਾਕਤਾਂ ਨੇ ਇਕ ਵੱਡਾ ਵਿਵਾਦ ਛੇੜ ਦਿੱਤਾ ਹੈ।" ਮੰਨ ਗਏ ਹਾਂ ਕਿ ਇਹ ਸ਼ੈਤਾਨੀ ਤਾਕਤਾਂ ਕੋਈ ਪੁਰਾਣੀਆਂ ਨਹੀਂ, ਸਮਕਾਲੀ / ਤਤਕਾਲੀ ਹਨ ਤੇ ਫਿਰ ਗੁਰਤੇਜ ਸਿੰਘ ਦਾ ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਹੈ ਜਿਸ ਨੇ ਇਸ ਗ੍ਰੰਥ ਵਿਰੁੱਧ ਬੇਪ੍ਰਤੀਤੀ ਦਾ ਮਤਾ ਪਾਸ ਕਰਕੇ ਪ੍ਰੈਸ ਨੂੰ ਦੇ ਕੇ ਰੱਫੜ ਛੇੜਿਆ, ਨਹੀਂ ਤਾਂ ਮਸਲਾ ਸ਼ਾਤ ਪਿਆ ਹੀ ਸੀ। ਰੱਫੜ ਛਿੜਨ ਪਿਛੋਂ ਜਥੇਦਾਰ ਅਕਾਲ ਤਖਤ ਨੇ ਕੌਮ ਦੇ ਨਾਮ ਅਪੀਲ ਕੀਤੀ ਕਿ ਹਾਲ ਦੀ ਘੜੀ ਵਿਚ ਵਿਵਾਦ ਬੰਦ ਕੀਤਾ ਜਾਵੇ। ਅਸੀਂ ਚੁੱਪ ਹੋ ਗਏ। ਪਰ ਨੈਸ਼ਨਲ ਪ੍ਰੋਫੈਸਰ ਆਫ਼ ਸਿੱਖਿਜ਼ਮ ਨੇ ਇਹ ਅਪੀਲ ਨਜ਼ਰ-ਅੰਦਾਜ਼ ਕਰਕੇ ਫਿਰ ਲੰਮਾ ਨਿਬੰਧ ਛਪਵਾ ਦਿੱਤਾ ਤੇ ਮੁੜ ਵਿਵਾਦਕਾਰਕ ਬਣੇ। ਪਾਠਕ ਨਿਰਣਾ ਕਰਨ ਕਿ ਸ਼ੈਤਾਨੀ ਤਾਕਤਾਂ ਦੀ ਅਗਵਾਈ ਹੁਣ ਕੌਣ ਕਰ ਰਿਹਾ ਹੈ। (ਹਰਪਾਲ ਸਿੰਘ ਪੰਨੂ ਦੇ 'ਪੰਜਾਬੀ ਟ੍ਰਿਬਿਊਨ' ੨੩ ਜੁਲਾਈ ੨੦੦੦ ਪੰਨਾਂ ੭ 'ਤੇ 'ਸ੍ਰੀ ਦਸਮ ਗ੍ਰੰਥ ਬਾਰੇ ਨਿਬੰਧ ਉਪਰ ਇਕ ਪ੍ਰਤੀਕਰਮ' ਲੇਖ 'ਚੋਂ ਧੰਨਵਾਦ ਸਹਿਤ)

*ਗੁਰਤੇਜ ਸਿੰਘ ਦਾ ਪੱਖ*

ਗਾਲਾਂ ਆਦਿ ਦਾ ਜੁਆਬ ਤਾਂ ਮਹਾਤਮਾ ਬੁਧ ਜੀ ਵਾਲਾ ਹੀ ਹੈ। ਮੰਦੇ ਬੋਲ ਬੋਲਣ ਵਾਲੇ ਨੂੰ ਉਹਨਾਂ ਕਿਹਾ ਸੀ ਕਿ, 'ਭਾਈ! ਜੇ ਕੋਈ ਚੀਜ ਕਿਸੇ ਨੂੰ ਦੇਵੇ ਅਤੇ ਲੈਣ ਵਾਲਾ ਲਵੇ ਨਾਂ ਤਾਂ ਉਹ ਚੀਜ ਦੇਣ ਵਾਲੇ ਦੀ ਹੀ ਹੋ ਕੇ ਰਹਿ ਜਾਂਦੀ ਹੈ।' ਪੰਨੂੰ ਨੇ ਗਾਲਾਂ ਦਿਤੀਆਂ। ਮੈ ਲਈਆਂ ਨਹੀਂ। ਉਹ ਆਪਣੀ ਅਮਾਨਤ ਅਖਬਾਰ ਦੀ ਰੱਦੀ ਵਿੱਚੋਂ ਚੁੱਕ ਕੇ ਸੰਭਾਲ ਲੈਣ!

ਪੰਨੂੰ ਗਾਲੀ-ਪੁਰਾਣ(ਗਪ) ਦੇ ਪਹਿਲੇ ਨੁਕਤੇ ਦਾ ਜਵਾਬ ਇਹ ਹੈ ਕਿ 'ਦਸਮ ਗ੍ਰੰਥ' ਦੀ ਓਟੇ ਸਿੱਖੀ ਉਤੇ ਲੁਕਵੇਂ ਅਤੇ ਸਿੱਧੇ ਹਮਲੇ ਅਕਾਲੀ-ਭਾਜਪਾ ਗੱਠਜੋੜ ਦੇ ਸਮੇਂ ਤੋਂ ਹੀ ਹੋ ਰਹੇ ਹਨ। ਚੋਣਾਂ ਦੌਰਾਨ ਸਾਂਝਾ ਨਾਅਰਾ ਸੀ 'ਸੱਤ ਸ੍ਰੀ ਅਕਾਲ! ਜੈ ਸ੍ਰੀ ਰਾਮ'। ਮੰਦਰੀਂ ਮੱਥੇ ਟੇਕਣ ਦੀ ਰੀਤ ਵੀ ਚੱਲੀ। ਜਥੇਦਾਰ ਪੂਰਨ ਸਿੰਘ ਨੇ ਖਾਲਸਾ ਪੰਥ ਨੂੰ ਲਵ-ਕੁਸ਼ ਦੀ ਅੰਸ਼ ਅਕਾਲ ਤਖਤ ਤੇ ਬੈਠਿਆ ਐਲਾਨਿਆ। ਤਸਵੀਰਾਂ ਛਪੀਆਂ ਜਿਨ੍ਹਾਂ ਵਿਚ ਸ੍ਰੀ ਰਾਮ ਨੂੰ ਦਸ ਗੁਰੂ ਸਾਹਿਬਾਨ ਅਤੇ ਨੀਹਾਂ ਵਿਚ ਖੜ੍ਹੇ ਛੋਟੇ ਸਹਿਬਜ਼ਾਦਿਆਂ ਨੂੰ ਅਸ਼ੀਰਵਾਦ ਦਿੰਦੇ ਵਿਖਾਇਆ ਗਿਆ। ੩੦੦ ਸਾਲਾ ਖਾਲਸਾ ਜਸ਼ਨਾਂ ਦੌਰਾਨ ਪਿੰਡਾਂ ਵਿਚ ਅਣਭੋਲ ਲੋਕਾਂ ਕੋਲੋਂ ਅਵਤਾਰਾਂ ਦੀਆ ਮੂਰਤੀਆਂ ਨੂੰ ਗੁਰੂ ਗ੍ਰੰਥ ਸਮਾਨ ਮੱਥੇ ਟਿਕਵਾਏ ਗਏ। ਸਕੂਲੀ ਸਿੱਖ ਬੱਚਿਆਂ ਵਿਚ ਮੁਸਲਮਾਨਾਂ ਪ੍ਰਤੀ ਨਫਰਤ ਫੈਲਾਈ ਗਈ। 'ਜਗੇ ਧਰਮ ਹਿੰਦੂ ਸਕੂਲ ਦੂੰਦ ਭਾਗੋਂ' ਨੂੰ ਸਿੱਖੀ ਦਾ ਅੰਤਿਮ ਨਿਸ਼ਾਨਾਂ ਪ੍ਰਚਾਰਿਆਂ ਗਿਆ। ਬਾਬਾ ਵਿਰਸਾ ਸਿੰਘ ਦੇ ਡੇਰੇ ਤੋਂ 'ਦਸਮ ਗ੍ਰੰਥ' ਦਾ ਪੰਜਾਬੀ ਅਨੁਵਾਦ ਜਾਰੀ ਹੋਇਆ। ਸ: ਸ. ਸ. ਧਨੋਆ ਅਤੇ ਡੌਕਟਰ ਗੁਰਭਗਤ ਸਿੰਘ ਦੇ 'ਦਸਮ ਗ੍ਰੰਥ' ਨੂੰ ਗੁਰੂ ਕ੍ਰਿਤ ਸਾਬਤ ਕਰਦੇ ਲੇਖ ੧੯ ਜੂਨ ੨੦੦੦ ਨੂੰ 'ਦਾ ਟ੍ਰਿਬਿਊਨ' ਨੇ ਪੂਰੇ ਮੁਖ ਪੰਨੇ ਉਤੇ ਛਾਪੇ। ਅਤੇ ਅਕਾਲ ਤਖਤ ਦੀ ਅਪੀਲ ਦੇ ਬਾਵਜੂਦ ਛਪੇ। ਸਾਡੇ ਗਪ ਕਰਤਾ ਉਹਨਾਂ ਲੇਖਾਂ ਵਿਰੁਧ ਕੁਸਕੇ ਤੱਕ ਨਹੀਂ। ਉਹ ਜੇ ਥੋੜਾ ਸੋਚਦੇ ਤਾਂ ਜਾਣ ਲੈਂਦੇ ਕਿ ਕਿਨ੍ਹਾਂ ਸ਼ੈਤਾਨੀ ਤਾਕਤਾਂ ਦਾ ਜਿਕਰ ਮੈ ਕੀਤਾ ਹੈ। (ਗੁਰਤੇਜ ਸਿੰਘ, 'ਦਸਮ ਗ੍ਰੰਥ ਬਾਰੇ ਪ੍ਰਤੀਕਰਮ ਦਾ ਪ੍ਰਤੀਕਰਮ' ਪੰਜਾਬੀ ਟ੍ਰਿਬਿਊਨ, ਜੁਲਾਈ ੩੦, ੨੦੦੦ 'ਚੋਂ ਧੰਨਵਾਦ ਸਹਿਤ)

ਨਿਚੋੜ : ਸਰਦਾਰ ਗੁਰਤੇਜ ਸਿੰਘ ਨੇ ਐਸ. ਐਸ. ਧਨੋਆ ਦੇ 'The Relevance of Dasam

Granth' ਅਤੇ ਡਾਕਟਰ ਗੁਰਭਗਤ ਸਿੰਘ ਦੇ 'The Original Concept of Akal Purakh' 'ਦਾ ਟ੍ਰਿਬਿਊਨ' ਅਖਬਾਰ ਵਿਚ ਛਪੇ ਲੇਖਾਂ ਦੇ ਪ੍ਰਤੀਕਰਮ ਵਿਚ ਇੱਕ ਲੇਖ 'ਦਾ ਟ੍ਰਿਬਿਊਨ' ਨੂੰ Mystique of The Dasam Granth' ਲਿੱਖ ਕੇ ਭੇਜਿਆ ਸੀ। ਪਰ ਉਹ ਨਹੀਂ ਛਾਪਿਆ ਗਿਆ ਅਤੇ ਉਸਦਾ ਪੰਜਾਬੀ ਅਨੁਵਾਦ 'ਪੰਜਾਬੀ ਟ੍ਰਿਬਿਊਨ' ਵਿਚ 'ਦਸਮ ਗ੍ਰੰਥ : ਗੁਰੂ ਗ੍ਰੰਥ ਸਾਹਿਬ ਦਾ ਸ਼ਰੀਕ ਖੜ੍ਹਾ ਕਰਨ ਦੀ ਇਕ ਚਾਲ' ਸਿਰਲੇਖ ਹੇਠ ਛਪਿਆ। ਹਰਪਾਲ ਸਿੰਘ ਪੰਨੂ ਸਾਹਿਬ ਦਾ ਇਕ ਆਪਣਾ ਖਾਸ ਅਤੇ ਵਿਸ਼ਾਲ ? ਦਾਇਰਾ ਹੈ। ਇਸ ਦਾਇਰੇ ਵਿਚ ਉਹਨਾਂ ਦੇ ਦੋ ਰੂਪ ਹਨ। ਪਹਿਲੇ ਰੂਪ ਵਿਚ ਉਹ ਜਥੇਦਾਰ ਵਲੋਂ ਲਾਈ ਪਾਬੰਦੀ ਨੂੰ ਆਪਣੇ ਨਾਲੋਂ ਵਿਰੋਧੀ ਦ੍ਰਿਸ਼ਟੀਕੋਣ 'ਤੇ ਹੀ ਸਮਝਦੇ ਹਨ। ਉਹਨਾਂ ਦੇ ਆਪਣੇ ਦ੍ਰਿਸ਼ਟੀਕੋਣ ਮੁਤਾਬਿਕ ਪਾਬੰਦੀ ਤੋਂ ਬਾਅਦ ਵੀ ਕੋਈ ਲਿਖੇ ਉਹ ਨਹੀਂ ਬੋਲਣਗੇ। ਉਹ ਆਪਣੇ ਦ੍ਰਿਸ਼ਟੀਕੋਣ ਦੇ ਮਰਿਆਦਾ ਪ੍ਰਸ਼ੋਤਮ ਹਨ, ਜਥੇਦਾਰ ਦੀ ਪਾਬੰਦੀ ਦੇ ਨਹੀਂ। ਜੇ ਹੁੰਦੇ ਤਾਂ ਉਹ ਧਨੋਆ ਸਾਹਿਬ, ਗੁਰਭਗਤ ਸਿੰਘ ਅਤੇ ਗੁਰਤੇਜ ਸਿੰਘ ਦੇ ਇਸ ਤਰ੍ਹਾਂ ਲਿਖਣ ਨੂੰ ਗਲਤ ਕਹਿੰਦੇ ਹੋਏ, ਆਪ ਇਸ ਮੁੱਦੇ 'ਤੇ ਚੁਪ ਰਹਿੰਦੇ, ਪਰ ਆਪ ਅਸਮਾਨੀ ਬਿਜਲੀ ਦੀ ਤਰ੍ਹਾਂ ਕੜਕੇ ਤੇ ਆਪਣਾ ਸਾਰਾ ਕਹਿਰ ਸਰਦਾਰ ਗੁਰਤੇਜ ਸਿੰਘ ਤੇ ਕੱਢ ਮਾਰਿਆ ਅਤੇ ਜਵਾਬ ਮਿਲਣ ਦੀ ਸੂਰਤ ਵਿਚ ਝੱਗ ਵਾਂਗੂ ਬੈਠ ਗਏ। ਪੰਨੂ ਸਾਹਿਬ ਦਾ ਦੂਜਾ ਰੂਪ ਉਹਨਾਂ ਦੇ ਖਾਸ ਤੇ ਵਿਸ਼ਾਲ ਦਾਇਰੇ ਦੀ ਸੀਮਾਂ ਦਾ ਕੇਵਲ 'ਪੰਜਾਬੀ ਟ੍ਰਿਬਿਊਨ'ਤੱਕ ਨਿਸ਼ਚਿਤ ਹੋਣਾ ਹੈ। ਉਹ ਕੇਵਲ ਤੇ ਕੇਵਲ ਪੰਜਾਬੀ ਵਿਚ ਹੀ ਜਥੇਦਾਰ ਸਾਹਿਬ ਦੇ ਪਾਬੰਦੀ ਲਾਉਂਣ ਨੂੰ ਮੰਨਦੇ ਹਨ ਕਿਉਂਕਿ ਜਥੇਦਾਰ ਸਾਹਿਬ ਦਾ ਲਿਖਤੀ ਬਿਆਨ ਵੀ ਪੰਜਾਬੀ ਵਿਚ ਹੈ, ਦਸਮ ਗ੍ਰੰਥ ਵੀ ਪੰਜਾਬੀ 'ਚ ਹੈ, ਸਰਦਾਰ ਗੁਰਤੇਜ ਸਿੰਘ ਦਾ ਲੇਖ ਵੀ ਪੰਜਾਬੀ ਵਿਚ ਹੈ ਅਤੇ ਪੰਨੂ ਸਾਹਿਬ ਨੇ ਪਾਬੰਦੀ ਬਾਰੇ ਪੜ੍ਹਿਆ ਵੀ ਪੰਜਾਬੀ ਵਿਚ ਹੀ ਹੈ। ਪੰਨੂ ਸਾਹਿਬ ਦੇ ਸਰਦਾਰ ਗੁਰਤੇਜ ਸਿੰਘ ਹੀ, ਦੋ ਨਹੀਂ, ਉਹਨਾਂ ਦੇ ਸਰਦਾਰ ਹਰਿੰਦਰ ਸਿੰਘ ਮਹਿਬੂਬ ਅਤੇ ਸਿਰਦਾਰ ਕਪੂਰ ਸਿੰਘ ਵੀ ਦੋ ਹਨ ਅਤੇ ਪੰਨੂ ਸਾਹਿਬ ਖੁਦ ਆਪ ਵੀ ਦੋ ਪੰਨੂ ਹਨ।

-੨-

*ਪੰਨੂ ਦੇ ਦੋ ਸਿਰਦਾਰ ਕਪੂਰ ਸਿੰਘ*

ਡਾ. ਹਰਪਾਲ ਸਿੰਘ ਪੰਨੂ ਨੇ 'ਸਿੱਖ ਸ਼ਹਾਦਤ' ਅਗਸਤ ੨੦੦੦ 'ਚ ਸਿਰਦਾਰ ਕਪੂਰ ਸਿੰਘ ਸਬੰਧੀ 'ਸ੍ਰ. ਕਪੂਰ ਸਿੰਘ ਅਤੇ ਸਮਕਾਲੀ ਅਕਾਲੀ ਨੀਤੀਵਾਨ' ਲੇਖ 'ਚ ਸਿਰਦਾਰ ਸਾਹਿਬ ਦੀਆਂ ਆਪਣੇ ਨਾਲ ਅਤੇ ਹੋਰਨਾਂ ਲੋਕਾਂ ਨਾਲ ਹੋਈਆਂ ਗੋਸ਼ਟੀਆਂ ਦਾ ਵਰਨਣ ਕੀਤਾ ਹੈ। ਇਹ ਲੇਖ ਕਲਾ ਦੇ ਬਾਰੀਕ ਅੰਦਾਜ਼ ਰਾਹੀ ਸਿਰਦਾਰ ਦੀ ਜ਼ਿੰਦਗੀ ਦੇ ਵਰਤਾਰੇ ਨੂੰ ਨਿਸ਼ਚਿਤ ਕਰਦਾ ਹੈ। ਲੇਖ ਦਾ ਇਕ ਹਿੱਸਾ ਪੰਨੂ ਦੇ ਆਪਣੇ ਨਾਲ ਸਬੰਧਿਤ ਹੈ ਤੇ ਦੂਜਾ ਹੋਰ ਲੋਕਾਂ ਨਾਲ। ਪਰ ਵਿਡੰਬਨਾ ਇਹ ਹੈ ਕਿ ਪੰਨੂ ਨੇ ਆਪਣੀ ਨਜ਼ਰ 'ਚ ਸਿਰਦਾਰ ਸਾਹਿਬ ਨੂੰ ਜਿਥੇ ਖੜ੍ਹਾ ਕੀਤਾ ਹੈ, ਉਥੇ ਕਲਾ ਦੀ ਪੁਸ਼ਾਕ ਰਾਹੀਂ ਸਿਰਦਾਰ ਸਾਹਿਬ ਦੇ ਸਵੈ-ਕਥਨਾਂ ਰਾਹੀਂ ਉਹਨਾਂ ਦੇ ਕਿਰਦਾਰ ਨੂੰ ਵਿਗਾੜ ਕੇ ਉਭਾਰਿਆ ਹੈ। ਇਹ ਬੜੀ ਸੂਖਮ ਪੱਧਰ 'ਤੇ ਹੈ। ਚੱਲ ਰਹੇ ਪ੍ਰਸੰਗ ਵਿਚ ਗੱਲ ਨੂੰ ਜਿਸ ਤਰ੍ਹਾਂ ਕਿਹਾ ਗਿਆ ਹੈ, ਉਸ ਨਾਲ ਅਰਥਾਂ ਦੇ ਅਨਰਥ ਹੋ ਜਾਂਦੇ ਹਨ। ਇਨ੍ਹਾਂ ਸਮਿਆਂ ਬਾਰੇ ਉਨ੍ਹਾਂ ਦੀ ਸਿਰਦਾਰ ਸਾਹਿਬ ਨੂੰ ਲਿਖੀ ਚਿੱਠੀ ਵੀ ਮਿਲਦੀ ਹੈ। ਉਸ ਦੇ ਨਾਲ ਅਸੀਂ ਸਿਰਦਾਰ ਸਾਹਿਬ ਦੀ ਸ਼ਖ਼ਸੀਅਤ ਸਬੰਧੀ ਉੱਭਰ ਰਹੇ ਕੁਝ ਵਿਰੋਧੀ ਕਥਨਾਂ ਨੂੰ ਵੀ ਪੇਸ਼ ਕਰ ਰਹੇ ਹਾਂ।



(ਸਿਰਦਾਰ ਕਪੂਰ ਸਿੰਘ ਦੇ ਸਰਦਾਰ ਗੁਰਤੇਜ ਸਿੰਘ ਕੋਲ ਪ੍ਰਾਪਤ ਕਾਗਜ਼ਾਂ 'ਚੋਂ ਧੰਨਵਾਦ ਸਹਿਤ)

੧. ਲੇਖ ਦੇ ਸ਼ੁਰੂ ਵਿਚ ਹੀ ਸਿਰਦਾਰ ਕਪੂਰ ਸਿੰਘ ਦੇ ਰਾਹਾਂ 'ਤੇ ਤੁਰਨ ਵਾਲੇ ਦੋ ਹੋਰ ਵਿਦਵਾਨਾਂ ਦਾ ਬਿਨ੍ਹਾਂ ਨਾਂ ਲਏ ਤੋਂ ਉਹ (ਪੰਨੂ) ਜ਼ਿਕਰ ਕਰਦੇ ਹਨ ਕਿ ਸਿਰਦਾਰ ਕਪੂਰ ਸਿੰਘ ਅਤੇ ਦੋਵੇਂ ਵਿਦਵਾਨ ਆਪਣੇ ਮਿਸ਼ਨ 'ਚ ਅਸਫ਼ਲ ਰਹੇ। ਸਿਰਦਾਰ ਕਪੂਰ ਸਿੰਘ ਨੇ ਵੀ ਅਕਾਲੀ ਦਲ ਨੂੰ ਚਲਾਇਆ ਨਹੀਂ ਕੇਵਲ ਪ੍ਰਭਾਵਿਤ ਕੀਤਾ। ਇਹ ਦੋ ਵਿਦਵਾਨ ਸਾਡੀ ਨਜ਼ਰ 'ਚ ਪੰਨੂ ਦਾ ਇਸ਼ਾਰਾ ਸਰਦਾਰ ਗੁਰਤੇਜ ਸਿੰਘ ਅਤੇ ਸਰਦਾਰ ਸਿਮਰਨਜੀਤ ਸਿੰਘ ਵੱਲ ਹੈ। ਪੇਸ਼ ਹਨ ਸਤਰਾਂ :

ਕਪੂਰ ਸਿੰਘ ਆਈ. ਸੀ. ਐਸ. ਜਿਸਨੇ ਪੱਚੀ ਸਾਲ ਅਕਾਲੀ ਦਲ ਨੂੰ ਪ੍ਰਭਾਵਿਤ ਕੀਤਾ, ਆਪਣੀ ਮਿਸਾਲ ਆਪ ਸੀ। ਇਕ ਦੋ ਹੋਰ ਵਿਦਵਾਨਾਂ ਨੇ ਉਹਨਾਂ ਦੇ ਰਸਤੇ ਉਪਰ ਤੁਰਨ ਦਾ ਯਤਨ ਕੀਤਾ ਵੀ ਸੀ ਪਰ ਉਨ੍ਹਾਂ ਦੇ ਪੈਰਾਂ ਵਿਚ ਛੇਤੀ ਹੀ ਛਾਲੇ ਪੈ ਗਏ ਤੇ ਉਹ ਛਾਵੇ ਬੈਠ ਗਏ ਸਨ। ਇਥੇ ਮੈਂ ਇਹ ਸਪਸ਼ਟ ਕਰ ਦਿਆਂ ਕਿ ਮੈਂ ਲਿਖਿਆ ਹੈ "ਉਨ੍ਹਾਂ ਨੇ ਅਕਾਲੀ ਦਲ ਨੂੰ ਪ੍ਰਭਾਵਿਤ ਕੀਤਾ, ਅਕਾਲੀ ਦਲ ਨੂੰ ਚਲਾਇਆ ਨਹੀਂ।"

੨. ਸਿਰਦਾਰ ਕਪੂਰ ਸਿੰਘ, ਪੰਨੂ ਨੂੰ ਕਹਿ ਰਹੇ ਹਨ :

ਉਹ ਕਹਿਣ ਲੱਗੇ, "ਮੈਂ ਤੇਰੀ ਉਮਰ ਵਿਚੋਂ ਲੰਘ ਚੁੱਕਿਆ ਹਾਂ। ਇਹ ਉਮਰ ਚੜ੍ਹਦੀ ਜੁਆਨੀ ਦੀ ਉਮਰ ਕਿੰਨੀ ਨਿਰਛਲ, ਕਿੰਨੀ ਈਮਾਨਦਾਰ ਹੁੰਦੀ ਹੈ ਤੇ ਕਿੰਨੀਂ ਆਤਮ ਵਿਸ਼ਵਾਸੀ, ਮੈਨੂੰ ਪਤਾ ਹੈ। ਪਰ ਤੂੰ ਮੇਰੇ ਉਮਰ ਵਿਚੋਂ ਨਹੀਂ ਗੁਜ਼ਰਿਆ ਅਜੇ। ਜਦੋਂ ਮੇਰੇ ਜਿੱਡੀ ਉਮਰ ਦਾ ਹੋਏਂਗਾ ਤਦ ਤੈਨੂੰ ਵੀ ਪਤਾ ਲੱਗ ਜਾਵੇਗਾ ਕਿ ਬੁੱਢੇ ਕਿੱਡੇ ਬੇਈਮਾਨ ਹੁੰਦੇ ਹਨ ਤੇ ਵਿਦਵਾਨ ਕਿਹੋ ਜਿਹੇ ਜੱਲਾਦ ਹੁੰਦੇ ਹਨ।

੩. ਡਾ. ਭਗਤ ਸਿੰਘ ਤੇ ਸਿਰਦਾਰ ਕਪੂਰ ਸਿੰਘ ਦੀ ਆਪਸੀ ਗੱਲਬਾਤ।

ਸ੍ਰ. ਕਪੂਰ ਸਿੰਘ ਬੋਲੇ, "ਭਗਤ ਸਿਆਂ ਮੈਂ ਗਾਲ੍ਹਾਂ ਕੁਝ ਜਿਆਦਾ ਹੀ ਦੇ ਦਿੱਤੀਆਂ ਹਨ। ਤੂੰ ਫਿਰ ਵੀ ਆਰਾਮ ਲਾਲ ਬੈਠਾ ਚਾਹ ਪੀ ਰਿਹਾ ਹੈਂ। ਤੂੰ ਬੁਰਾ ਨਹੀਂ ਮਨਾਇਆ ਮੇਰਾ ?"

ਭਗਤ ਸਿੰਘ ਨੇ ਕਿਹਾ - "ਨਹੀਂ ਜੀ, ਬੁਰਾ ਕਿਸ ਗੱਲ ਦਾ ਮਨੌਣਾ ? ਸ੍ਰ. ਕਪੂਰ ਸਿੰਘ ਬੋਲੇ, "ਕਿਉਂ ਨਹੀ



(ਸਿਰਦਾਰ ਕਪੂਰ ਸਿੰਘ ਦੇ ਸਰਦਾਰ ਗੁਰਤੇਜ ਸਿੰਘ ਕੋਲ ਪ੍ਰਾਪਤ ਕਾਗਜ਼ਾ 'ਚੋਂ ਧੰਨਵਾਦ ਸਹਿਤ)

੧. ਲੇਖ ਦੇ ਸ਼ੁਰੂ ਵਿਚ ਹੀ ਸਿਰਦਾਰ ਕਪੂਰ ਸਿੰਘ ਦੇ ਰਾਹਾਂ 'ਤੇ ਤੁਰਨ ਵਾਲੇ ਦੋ ਹੋਰ ਵਿਦਵਾਨਾਂ ਦਾ ਬਿਨ੍ਹਾਂ ਨਾਂ ਲਏ ਤੋਂ ਉਹ (ਪੰਨੂ) ਜਿਕਰ ਕਰਦੇ ਹਨ ਕਿ ਸਿਰਦਾਰ ਕਪੂਰ ਸਿੰਘ ਅਤੇ ਦੋਵੇਂ ਵਿਦਵਾਨ ਆਪਣੇ ਮਿਸ਼ਨ 'ਚ ਅਸਫਲ ਰਹੇ। ਸਿਰਦਾਰ ਕਪੂਰ ਸਿੰਘ ਨੇ ਵੀ ਅਕਾਲੀ ਦਲ ਨੂੰ ਚਲਾਇਆ ਨਹੀਂ ਕੇਵਲ ਪ੍ਰਭਾਵਿਤ ਕੀਤਾ। ਇਹ ਦੋ ਵਿਦਵਾਨ ਸਾਡੀ ਨਜ਼ਰ 'ਚ ਪੰਨੂ ਦਾ ਇਸ਼ਾਰਾ ਸਰਦਾਰ ਗੁਰਤੇਜ ਸਿੰਘ ਅਤੇ ਸਰਦਾਰ ਸਿਮਰਨਜੀਤ ਸਿੰਘ ਵੱਲ ਹੈ। ਪੇਸ਼ ਹਨ ਸਤਰਾਂ :

ਕਪੂਰ ਸਿੰਘ ਆਈ. ਸੀ. ਐਸ. ਜਿਸਨੇ ਪੱਚੀ ਸਾਲ ਅਕਾਲੀ ਦਲ ਨੂੰ ਪ੍ਰਭਾਵਿਤ ਕੀਤਾ, ਆਪਣੀ ਮਿਸਾਲ ਆਪ ਸੀ। ਇਕ ਦੋ ਹੋਰ ਵਿਦਵਾਨਾਂ ਨੇ ਉਹਨਾਂ ਦੇ ਰਸਤੇ ਉਪਰ ਤੁਰਨ ਦਾ ਯਤਨ ਕੀਤਾ ਵੀ ਸੀ ਪਰ ਉਨ੍ਹਾਂ ਦੇ ਪੈਰਾਂ ਵਿਚ ਛੇਤੀ ਹੀ ਛਾਲੇ ਪੈ ਗਏ ਤੇ ਉਹ ਛਾਵੇਂ ਬੈਠ ਗਏ ਸਨ। ਏਥੇ ਮੈਂ ਇਹ ਸਪਸ਼ਟ ਕਰ ਦਿਆਂ ਕਿ ਮੈਂ ਲਿਖਿਆ ਹੈ "ਉਨ੍ਹਾਂ ਨੇ ਅਕਾਲੀ ਦਲ ਨੂੰ ਪ੍ਰਭਾਵਿਤ ਕੀਤਾ, ਅਕਾਲੀ ਦਲ ਨੂੰ ਚਲਾਇਆ ਨਹੀਂ।"

੨. ਸਿਰਦਾਰ ਕਪੂਰ ਸਿੰਘ, ਪੰਨੂ ਨੂੰ ਕਹਿ ਰਹੇ ਹਨ :

ਉਹ ਕਹਿਣ ਲੱਗੇ, "ਮੈਂ ਤੇਰੀ ਉਮਰ ਵਿਚੋਂ ਲੰਘ ਚੁੱਕਿਆ ਹਾਂ। ਇਹ ਉਮਰ ਚੜ੍ਹਦੀ ਜੁਆਨੀ ਦੀ ਉਮਰ ਕਿੰਨੀ ਨਿਰਛਲ, ਕਿੰਨੀ ਈਮਾਨਦਾਰ ਹੁੰਦੀ ਹੈ ਤੇ ਕਿੰਨੀ ਆਤਮ ਵਿਸ਼ਵਾਸੀ, ਮੈਨੂੰ ਪਤਾ ਹੈ। ਪਰ ਤੂੰ ਮੇਰ ਉਮਰ ਵਿਚੋਂ ਨਹੀਂ ਗੁਜ਼ਰਿਆ ਅਜੇ। ਜਦ ਮੇਰੇ ਜਿੱਡੀ ਉਮਰ ਦਾ ਹੋਵੇਂਗਾ ਤਦ ਤੈਨੂੰ ਵੀ ਪਤਾ ਲੱਗ ਜਾਵੇਗਾ ਕਿ ਬੰਦੇ ਕਿੱਡੇ ਬੇਈਮਾਨ ਹੁੰਦੇ ਹਨ ਤੇ [illegible]

੩. ਡਾ. ਭਗਤ ਸਿੰਘ ਤੇ ਸਿਰਦਾਰ ਕਪੂਰ ਸਿੰਘ ਦੀ [illegible] ਗੱਲਬਾਤ :

ਸ੍ਰ. ਕਪੂਰ ਸਿੰਘ ਬੋਲੇ [illegible] ਜ਼ਿਆਦਾ ਹੀ ਦੇ ਦਿੱਤੀਆਂ ਹਨ। ਤੂੰ ਫਿਰ ਵੀ ਆਰਾਮ ਲਾਲ ਬੈਠਾ [illegible]

ਭਗਤ ਸਿੰਘ ਨੇ ਕਿਹਾ [illegible] ਕਪੂਰ ਸਿੰਘ ਬੋਲੇ, "ਕਿਉਂ ਨਹੀਂ

ਗੁੱਸਾ ਕੀਤਾ ਤੂੰ ਮੇਰੀਆਂ ਗਾਲ੍ਹਾਂ ਦਾ ਬਈ ?" ਭਗਤ ਸਿੰਘ ਬੋਲੇ, "ਮੈਂ ਡਾਕਟਰ ਹਾਂ ਗਾਲ੍ਹਾਂ ਦਾ ਤਾਂ ਗੁੱਸਾ ਕੀ ਕਰਨਾ, ਪਾਗਲ ਬੰਦਾ ਤਾਂ ਥੱਪੜ ਵੀ ਮਾਰ ਦੇਵੇ ਤਾਂ ਵੀ ਬੁਰਾ ਨਹੀਂ ਮਨਾਉਂਦਾ। ਮੇਰਾ ਕੰਮ ਗੁੱਸੇ ਹੋਣਾ ਥੋੜਾ ਹੈ, ਪਾਗਲਾਂ ਦਾ ਇਲਾਜ ਕਰਨਾ ਹੈ। ਮੈਂ ਤੁਹਾਡਾ ਇਲਾਜ ਕਰ ਸਕਦਾ ਹਾਂ। ਅਜੇ ਮਰਜ਼ ਲਾਇਲਾਜ਼ ਨਹੀਂ ਹੋਈ।"

(ਡਾ. ਹਰਪਾਲ ਸਿੰਘ ਪੰਨੂ, 'ਸ੍ਰ. ਕਪੂਰ ਸਿੰਘ ਅਤੇ ਸਮਕਾਲੀ ਅਕਾਲੀ ਨੀਤੀਵਾਨ' 'ਸਿੱਖ ਸ਼ਹਾਦਤ' ਅਗਸਤ ੨੦੦੦ 'ਚੋਂ ਧੰਨਵਾਦ ਸਹਿਤ)

*ਨਿਚੋੜ*

ਪੰਨੂ ਸਾਹਿਬ ਚਿੱਠੀ 'ਚ ਸ਼ਿਰਦਾਰ ਜੀ ਨੂੰ ਆਪਣੇ ਸਿੱਖੀ ਪ੍ਰਤੀ ਵਫਾਦਾਰ ਹੋਣ ਦੀਆਂ ਵੇਦਨਾਵਾਂ ਪ੍ਰਗਟ ਕਰ ਰਹੇ ਹਨ ਪਰ ਅੱਜ ਜਦੋਂ ਸਿੱਖ ਵਿਰੋਧੀ ਤਾਕਤਾਂ ਸਿਰ ਚੁੱਕ ਰਹੀਆਂ ਹਨ ਤਾਂ 'ਦਸਮ ਗ੍ਰੰਥ' ਦੇ ਮਾਮਲੇ ਵਿਚ ਉਨ੍ਹਾਂ ਦੇ ਜ਼ਰਖ਼ਰੀਦ ਗ਼ੁਲਾਮ ਬਣੀ ਬੈਠੇ ਹਨ। ਸਿੱਖ ਵਿਰੋਧੀਆਂ ਤਾਕਤਾਂ ਨਾਲ ਟੱਕਰ ਲੈਣ ਵਾਲਿਆਂ ਸਿਰਦਾਰ ਦੀ ਸੋਚ ਦੇ ਦਾਅਵੇਦਾਰਾਂ 'ਤੇ ਵਿਅੰਗ ਕਸ ਰਹੇ ਹਨ। ਉਸ ਵਕਤ ਇਹਨਾਂ ਲੋਕਾਂ (ਪੰਨੂ ਵਰਗਿਆਂ) ਨੂੰ ਸਿਰਦਾਰ ਸਾਹਿਬ ਦੀ ਚਾਪਲੂਸੀ ਕਰਕੇ ਉਹਨਾਂ ਦੀ ਖੁਸ਼ਨੂਦੀ ਅਤੇ ਪੜ੍ਹਿਆਂ ਲਿਖਿਆਂ ਲੋਕਾਂ 'ਚ ਮਾਨਤਾ ਪ੍ਰਾਪਤ ਹੁੰਦੀ ਸੀ। ਹੁਣ ਉਹਨਾਂ ਨੂੰ ਗਾਲਾਂ ਕੱਢਣ ਨਾਲ ਅਤੇ ਬੇਦਲੀਲ਼ਾ ਸਾਬਤ ਕਰਨ ਨਾਲ ਰਾਜ ਕਰਦੀਆਂ ਸ਼ਕਤੀਆਂ ਦੀ ਖੁਸ਼ਨੂਦੀ ਰੁਤਬੇ ਤੇ ਜ਼ਰ ਆਦਿ ਹਾਸਲ ਹੁੰਦੇ ਹਨ। ਪੰਨੂ ਦੀ ਚਪਲਬੁੱਧੀ ਤੇ ਕੁਸ਼ਲਤਾ ਦੇ ਰੰਗ ਵੇਖੋ ਕਿ ਉਹ ਚਿੱਠੀ ਵਿਚਲੇ ਸੱਚ ਤੋਂ ਉਸੇ ਤਰ੍ਹਾਂ ਇਨਕਾਰੀ ਹੋ ਰਿਹਾ ਹੈ ਜਿਵੇਂ ਆਜ਼ਾਦੀ ਤੋਂ ਪਹਿਲਾਂ ਸਿੱਖਾਂ ਨਾਲ ਕੀਤੇ ਵਾਅਦਿਆਂ ਤੋਂ ਹਿੰਦੂ ਕਾਂਗਰਸ ਵਾਅਦ ਸ਼ਿਕਨ ਹੋ ਗਈ ਹੈ ਅਤੇ ਹੁਣ ਤੱਕ ਕੁਲ ਹਿੰਦ ਸਰਕਾਰ ਮੁਨਕਰ ਹੈ।

ਪੰਨੂ ਸਾਹਿਬ 'ਦਸਮ ਗ੍ਰੰਥ' ਦੇ ਮਸਲੇ ਆਦਿ ਉਤੇ ਤਾਂ ਬਿਨਾਂ ਬੁਲਾਇਆ ਹੀ ਬੋਲਦੇ ਹਨ। ਸਿੱਖ ਵਿਰੋਧੀ ਤਾਕਤਾਂ ਦੇ ਹੱਕ ਵਿਚ ਬੋਲਦੇ ਹਨ ਪਰ ਸਿਰਦਾਰ ਕਪੂਰ ਸਿੰਘ 'ਤੇ ਦਾਅਵੇਦਾਰੀ ਵੀ ਕਰਦੇ ਰਹੇ ਹਨ ਤੇ ਅੱਜ ਜਦੋਂ ਉਹਨਾਂ ਦੀ ਸ਼ਖ਼ਸੀਅਤ ਨੂੰ ਤਰੋੜਿਆ ਜਾ ਰਿਹਾ ਹੈ ਅਤੇ 'ਸਾਚੀ ਸਾਖੀ' ਨੂੰ ਸਾੜਿਆ ਗਿਆ ਹੈ ਤਾਂ ਉਹ ਕੁੰਭਕਰਨੀ ਨੀਂਦ ਤੋਂ ਹੀ ਨਹੀਂ ਜਾਗ ਰਹੇ, ਹੱਕ 'ਚ ਤਾਂ ਕੀ ਬੋਲਣਾ ਸੀ। ਉਹ ਆਪਣੇ ਲੇਖ ਵਿਚ ਸਿਰਦਾਰ ਸਾਹਿਬ ਤੋਂ ਉਲਟ ਜਾ ਰਹੇ ਹਨ। ਹੋਣ ਵੀ ਕਿਉਂ ਨਾ ਅਥਾਹ ਲਾਲਚ ਸਭ ਕੁਝ ਕਰਵਾ ਦਿੰਦਾ ਹੈ। ਪੰਨੂ ਸਾਹਿਬ ਤੁਸੀਂ ਆਪਣੇ ਇਸ ਲੇਖ ਵਿਚ 'ਸਿਰਦਾਰ' ਨੂੰ 'ਸ੍ਰ' ਲਿਖਿਆ ਹੈ। ਸਪਸ਼ਟ ਰੂਪ ਵਿਚ ਨਾ ਇਹ 'ਸਰਦਾਰ' ਹੈ। ਸਰਦਾਰ ਲਈ ਛੋਟੇ ਰੂਪ ਵਿਚ ਕੇਵਲ 'ਸ:' ਵਰਤਿਆ ਜਾਂਦਾ ਹੈ ਅਤੇ 'ਸ੍ਰੀ' ਵੀ ਇਸ ਤਰ੍ਹਾਂ (ਸ੍ਰ) ਲਿਖਿਆ ਨਹੀਂ ਜਾਂਦਾ ਅਸਲ ਵਿਚ ਇਹ, 'ਸ੍ਰ' ਸਪਸ਼ਟ ਰੂਪ ਵਿਚ 'ਸਰ' ਹੈ। 'ਸਰ' ਅੰਗ੍ਰੇਜ਼ਾਂ ਵਿਚ ਪ੍ਰਚਲਿਤ ਉਪਾਧੀ ਹੈ ਜੋ ਉਹਨਾਂ ਪ੍ਰਤੀ ਵਫਾਦਾਰ ਰਹਿਣ ਵਾਲਿਆਂ ਨੂੰ ਦਿੱਤੀ ਜਾਂਦੀ ਹੈ। ਸਪਸ਼ਟ ਰੂਪ ਵਿਚ ਤੁਸੀਂ ਸਿਰਦਾਰ ਕਪੂਰ ਸਿੰਘ ਨੂੰ ਅੰਗ੍ਰੇਜ਼ਾਂ ਦਾ ਪਿੱਠੂ ਕਹਿ ਰਹੇ ਹੋ। ਉਨ੍ਹਾਂ ਦਾ ਪਹਿਲਾਂ 'ਸਿਰਦਾਰ' ਹੁਣ ਪੇਟ ਦੀ ਭੁੱਖ ਕਾਰਨ 'ਸ੍ਰ' ਬਣ ਗਿਆ ਹੈ। ਜਿਉਂਦੇ ਜੀਅ ਕੀਤੀ ਬੇਵਫਾਈ ਸਹਿਣ ਕੀਤੀ ਜਾ ਸਕਦੀ ਹੈ ਪਰ ਅਕਾਲ ਚਲਾਣੇ ਮਗਰੋਂ ਕੀਤੀ ਅਜਿਹੀ ਬੇਵਫਾਈ ਗੁਨਾਹ ਦਾ ਰੁਤਬਾ ਧਾਰਨ ਕਰ ਲੈਂਦੀ ਹੈ। ਇਹ ਰੁਤਬਾ ਤੁਸੀਂ ਸਿੱਖੀ ਦੇ ਰਾਹਾਂ ਤੇ ਚੱਲਣ ਦੇ ਕੀਤੇ ਇਕਰਾਰ ਤੋਂ ਮੁਨਕਰ ਹੋ ਕੇ ਕੀਤਾ ਹੈ। ਇਹ ਬੇਵਫ਼ਾਈ ਸਿਰਦਾਰ ਦੇ ਰਾਹਾਂ ਅਤੇ ਸਿੱਖੀ ਨਾਲ ਬੇਵਫਾਈ ਹੈ। ਤੁਹਾਡਾ ਦ੍ਰਿਸ਼ਟੀਕੋਣ ਪਰਿਵਰਤਨ ਉਸਾਰੂ ਨਾ ਹੋ ਕੇ ਢਾਹੂ ਦਿਸ਼ਾ ਵੱਲ ਪਰਤ ਗਿਆ ਹੈ।

-੩-

*ਪਿਆਰਾ ਸਿੰਘ ਪਦਮ ਦੇ ਦੋ ਸਿਰਦਾਰ ਕਪੂਰ ਸਿੰਘ*

ਸਿਰਦਾਰ ਕਪੂਰ ਸਿੰਘ ਖ਼ਾਲਸ ਸਿੱਖ ਦ੍ਰਿਸ਼ਟੀਕੋਣ ਤੋਂ ਗੁਰਬਾਣੀ ਤੇ ਸਿੱਖ ਇਤਿਹਾਸ ਦੀ ਵਿਆਖਿਆ ਕਰਨ ਵਾਲਾ ਸਦੀ ਦਾ ਇਕ ਵੱਡਾ ਸਿੱਖ ਸੀ ਅਤੇ ਹੈ। ਉਨ੍ਹਾਂ ਨੇ ਜਿਉਂਦੇ ਜੀਅ ਦੁੱਕੀ-ਤਿੱਕੀ ਲੋਕਾਂ ਦੀਆਂ ਕਿਤਾਬਾਂ ਦੀਆਂ ਭੂਮਿਕਾਵਾਂ ਲਿਖਣੋਂ ਪਾਸਾ ਵੱਟੀ ਰੱਖਿਆ ਤੇ ਮੌਲਿ... ਲਿਖਤਾਂ ਨੂੰ ਸਿੱਖ ਪੰਥ ਦੀ ਝੋਲੀ ਪਾਇਆ ਤੇ ਸਿੱਖ ਰਾਜਨੀਤੀ

ਨੂੰ ਨਵੀਂ ਨੁਹਾਰ ਪ੍ਰਦਾਨ ਕੀਤੀ। ਪਿਆਰਾ ਸਿੰਘ ਪਦਮ ਦੀਆਂ ਇੱਕ ਤੋਂ ਵੱਧ ਚਿੱਠੀਆਂ ਅਜਿਹੀਆਂ ਹਨ ਜਿਹਨਾਂ ਵਿਚੋਂ ਕੇਵਲ ਇੱਕ ਚਿੱਠੀ ਦਾ ਹੀ ਜ਼ਿਕਰ ਕੀਤਾ ਜਾ ਰਿਹਾ ਹੈ, ਜਿਸ ਵਿਚ ਪਦਮ ਸਾਹਿਬ ਸਿਰਦਾਰ ਸਾਹਿਬ ਦੀਆਂ ਮਿੰਨਤਾਂ ਕਰਦੇ ਹਨ ਕਿ ਉਹ ਉਨ੍ਹਾਂ ਦੀ ਕਿਤਾਬ ਬਾਰੇ ਦੋ-ਚਾਰ ਸਫ਼ੇ ਭਾਵੇਂ ਕਿਸੇ ਵੀ ਭਾਸ਼ਾ ਵਿਚ ਲਿਖ ਦੇਣ। ਪਦਮ ਸਾਹਿਬ ਦਾ ਇਹ ਅੰਦਾਜ਼ ਸਿੱਖ ਇਤਿਹਾਸ ਦੀ ਇਤਿਹਾਸਕ ਨਾਵਲਕਾਰੀ ਦੇ ਪਰਦੇ 'ਚ ਵਪਾਰ ਕਰਨ ਵਾਲੇ ਹਰਨਾਮ ਦਾਸ ਸਹਿਰਾਈ ਨਾਲ ਬਿਲਕੁਲ ਮਿਲਦਾ ਹੈ।


ਪਿਆਰਾ ਸਿੰਘ ਪਦਮ

Piara Singh Padam
Qalam Mandir
Lower Mall, PATIALA.

(ਸਿਰਦਾਰ ਕਪੂਰ ਸਿੰਘ ਦੇ ਸਰਦਾਰ ਗੁਰਤੇਜ ਸਿੰਘ ਕੋਲ ਪ੍ਰਾਪਤ ਕਾਗਜ਼ਾਂ 'ਚੋਂ ਧੰਨਵਾਦ ਸਹਿਤ)

ਦੂਜੀ ਚਿੱਠੀ ਉਹਨਾਂ ਦੀ ਉਹ ਹੈ ਜਿਹੜੀ 'ਪੰਜਾਬੀ ਟ੍ਰਿਬਿਊਨ' 'ਚ ਛਪੀ, ਜਿਸ ਵਿਚ ਉਹ ਸਿਰਦਾਰ ਕਪੂਰ ਸਿੰਘ ਦੀ ਸੋਚ ਦੇ ਪਹਿਰੇਦਾਰਾਂ 'ਤੇ ਵਿਅੰਗ ਕਸ ਰਹੇ ਹਨ। 'ਸਾਚੀ ਸਾਖੀ' ਦੇ ਵਿਵਾਦ 'ਚ ਉੱਭਰੇ ਵਿਵਾਦ 'ਚ ਸਿਰਦਾਰ ਕਪੂਰ ਸਿੰਘ ਤੋਂ ਉਲਟ ਭੁਗਤ ਰਹੇ ਹਨ। ਸਿੱਖ ਬੁੱਧੀਜੀਵੀਆਂ 'ਤੇ ਵਿਅੰਗ ਰਾਹੀਂ ਉਹ ਸਿਰਦਾਰ ਸਾਹਿਬ ਦੇ ਭਗਤ ਸਿੰਘ ਨੂੰ ਸਿੱਖ ਪਰੰਪਰਾ ਦਾ ਸ਼ਹੀਦ ਨਾ ਹੋਣਾ ਮੰਨਣ ਤੋਂ ਇਨਕਾਰੀ ਹਨ। ਪਦਮ ਵਲੋਂ 'ਇੰਡੀਅਨ ਐਸਕਪ੍ਰੈਸ'ਚ ਸਿਰਦਾਰ ਸਾਹਿਬ 'ਤੇ ਜਾਤੀ ਹਮਲੇ ਵਜੋਂ ਕੀਤਾ ਵਾਰ, ਜਿਸ ਵਿਚ ਉਨ੍ਹਾਂ ਨੂੰ ਗੁੱਸਾ ਖੋਰ ਅਤੇ ਗੱਲਾਂ ਨੂੰ ਵਧਾ ਚੜਾ ਕੇ ਕਹਿਣ ਵਾਲਾ ਕਿਹਾ ਗਿਆ ਹੈ ; ਪੇਸ਼ ਹਨ :

ਸ਼ਹਾਦਤ ਬਾਰੇ ਸ਼ੰਕੇ

ਇਹ ਬੜੀ ਮੰਦਭਾਗੀ ਗੱਲ ਹੈ ਕਿ ਕੁਝ ਅਖੌਤੀ ਵਿਦਵਾਨ ਉਸ ਸ਼ਹਾਦਤ ਬਾਰੇ ਨਵੇਂ ਸ਼ੰਕੇ ਤੇ ਇਤਰਾਜ਼ ਖੜ੍ਹੇ ਕਰਕੇ ਦੇਸ਼ ਦੇ ਸ਼ਹੀਦੇ ਆਜ਼ਮ ਦਾ ਅਪਮਾਨ ਕਰਨ ਲਈ ਤੁਲ ਗਏ ਹਨ। ਸ਼ਹੀਦ ਭਗਤ ਸਿੰਘ ਦੇ ਦੋ ਹੋਰ ਸਾਥੀ ਵੀ ਸਨ ਪਰ ਸਾਰੇ ਹਿੰਦ ਵਿਚ ਜਿਵੇਂ ਸ਼ਹੀਦ ਭਗਤ ਸਿੰਘ ਦੀ ਜੈ-ਜੈ ਕਾਰ ਹੋਈ, ਉਹ ਬੇਮਿਸਾਲ ਹੈ। ਭਗਤ ਸਿੰਘ ਦੀ ਕੀਰਤੀ ਕਿਸੇ ਰਾਜਨੀਤੀਕ ਪ੍ਰਾਪੇਗੰਡੇ ਉਤੇ ਆਧਾਰਤ ਨਹੀਂ ਬਲਕਿ ਸਹਿਜੇ ਹੀ ਸਮੂਹ ਭਾਰਤੀ ਉਸ ਨੂੰ ਪ੍ਰਮੁੱਖ ਨਾਇਕ ਮੰਨ ਕੇ ਨਮਸਕਾਰ ਕਰਦੇ ਆਏ ਹਨ। ਇਤਿਹਾਸਕ ਤੇ ਸਭਿਆਚਾਰਕ ਨੁਕਤੇ ਤੋਂ ਇਸ ਤਰ੍ਹਾਂ ਦੇ ਸ਼੍ਰੋਮਣੀ ਸ਼ਹੀਦ ਦੀ ਨੁਕਤਾਚੀਨੀ ਕਰਨਾ ਨਿੰਦਣਯੋਗ ਹੈ।

(ਪਿਆਰਾ ਸਿੰਘ ਪਦਮ, ਪਟਿਆਲਾ, ਪੰਜਾਬੀ ਟ੍ਰਿਬਿਊਨ, ੨੦-੯-੨੦੦੦ 'ਚੋਂ ਧੰਨਵਾਦ ਸਹਿਤ)

ਵਿਖਿਆਤ ਸਿੱਖ ਲੇਖਕ ਅਤੇ ਪੰਜਾਬ ਬਾਰੇ ਲਿਖੀਆਂ ਤਕਰੀਬਨ ੮੦ ਕਿਤਾਬਾਂ ਦੇ ਵਿਦਵਾਨ ਲੇਖਕ ਪਿਆਰਾ ਸਿੰਘ ਪਦਮ ਨੇ, ਜੋ ਮਾਸਟਰ ਅਤੇ ਸਿਰਦਾਰ ਦੋਹਾਂ ਦਾ ਵਿਸ਼ਵਾਸਪਾਤਰ ਸੀ, ਕਿਹਾ ਕਿ "ਕਪੂਰ ਸਿੰਘ ਨੂੰ ਵਧਾ ਚੜ੍ਹਾ ਕੇ ਗੱਲ ਕਰਨ ਦੀ ਆਦਤ ਸੀ। ਪੈਸੇ ਦੇ ਮਾਮਲੇ ਵਿਚ ਮਾਸਟਰ ਦੀ ਈਮਾਨਦਾਰੀ ਦਾ ਕੋਈ ਮੁਕਾਬਲਾ ਨਹੀਂ ਅਤੇ ਉਨ੍ਹਾਂ ਵਿਰੁਧ ਰਿਸ਼ਵਤ ਦਾ ਦੋਸ਼ ਲਾਉਣ ਵਾਲੇ ਦੀ ਜਿੰਨੀ ਨਿੰਦਾ ਕੀਤੀ ਜਾਵੇ, ਥੋੜ੍ਹੀ ਹੈ।"

"ਤੁਸੀਂ ਇਹ ਮਿਸਾਲ ਹੀ ਲੈ ਲਵੋਂ। ਇਕ ਵਾਰੀ ਮੇਰੇ ਤੋਂ ਅੰਗ੍ਰੇਜ਼ੀ ਵਿਚ ਉਸਦੇ ਨਾਂ ਦੇ ਸਪੈਲਿੰਗ ਗ਼ਲਤ (Kapur Singh ਦੀ ਥਾਂ ਤੇ Kapoor Singh) ਲਿਖ ਹੋ ਗਏ ਤਾਂ ਉਸਨੇ ਮੈਨੂੰ ਕੋਈ ਛੇ ਚਿਠੀਆਂ ਲਿਖ ਮਾਰੀਆਂ ਅਤੇ ਮੇਰੇ ਤੇ ਮੁਕੱਦਮਾਂ ਕਰਨ ਦੀ ਧਮਕੀ ਵੀ ਦਿੱਤੀ। ਸਿਰਫ਼ ਇਸ ਕਰਕੇ ਕਿਉਂਕਿ ਲਫ਼ਜ਼ਾਂ ਦੀ ਵਾਲ ਦੀ ਖੱਲ ਉਤਾਰਨ ਦੀ ਉਸ ਦੀ ਆਦਤ ਮੁਤਾਬਕ ਮੈਂ ਉਨ੍ਹੂੰ 'ਕੰਗਾਲ' (poor) ਕਿਹਾ ਸੀ।" (ਇੰਡੀਅਨ ਐਕਸਪ੍ਰੈਸ, ਅਗਸਤ ੧੯, ੨੦੦੦ "Gurtej Singh defends Saakhi's veracity" ਸਿਰਲੇਖ ਅਧੀਨ ਖਬਰ 'ਚੋਂ)

ਨਿਚੋੜ

ਹੇ ਪਦਮ ਸਾਹਿਬ ਜੀਓ ! ਸਿੱਖੀ ਉਤੇ ਮੁਕੰਮਲ ਪਕੜ ਦੇ ਆਪੇ ਬਣੇ ਦਾਅਵੇਦਾਰ ਤੇ ਲੰਬੜਦਾਰ ਜੀਓ, ਅਸੀਂ ਤੁਹਾਡੇ ਰਾਹੀਂ ਉਹਨਾਂ ਸਭਨਾ ਸਿੱਖਾਂ ਕੋਲੋਂ (ਸਿੱਖ ਬੁੱਧੀਜੀਵੀਆ ਵਿਰੁੱਧ ਬੋਲਣ ਵਾਲੇ) ਜਵਾਬ ਦੀ ਅਰਜ਼ ਕਰਦੇ ਹਾਂ ਕਿ ਜੇ ਭਗਤ ਸਿੰਘ ਨੂੰ ਸ਼ਹੀਦੇ-ਆਜ਼ਮ ਕਹਿਣਾ ਹੈ ਤਾਂ ਸਿੱਖ ਪਰੰਪਰਾ ਦੇ ਪਹਿਲੇ ਸ਼ਹੀਦ ਗੁਰੂ ਅਰਜਨ ਸਾਹਿਬ ਜਿਸ ਨੂੰ ਸਿੱਖ ਇਤਿਹਾਸ ਅਤੇ ਕੁਲ ਦੁਨੀਆਂ ਨੇ 'ਸ਼ਹੀਦਾਂ ਦਾ ਸਿਰਤਾਜ'ਹੋਣ ਦੇ ਰੁਤਬੇ ਨੂੰ ਲੋਕ-ਪ੍ਰਵਾਨਗੀ ਦਿੱਤੀ ਹੈ, ਉਨ੍ਹਾਂ ਨੂੰ ਤੁਸੀਂ ਕੀ ਕਹੋਗੇ ? ਤੁਸੀਂ ਉਰਦੂ / ਫ਼ਾਰਸੀ ਦੇ ਮਾਹਿਰ ਹੋ ? 'ਸ਼ਹੀਦਾਂ ਦਾ ਸਿਰਤਾਜ' ਨੂੰ 'ਸ਼ਹੀਦੇ-ਏ-ਆਜ਼ਮ' ਇਸੇ ਭਾਸ਼ਾ ਵਿਚ ਕਿਹਾ ਜਾਂਦਾ ਹੈ। ਉਂਝ ਪੰਨੂ ਵਾਂਗ ਪਦਮ ਸਾਹਿਬ ਦੇ ਉਸ ਵਕਤ ਹੌਲ ਪੈਂਦਾ ਹੈ ਜਦੋਂ ਸਿੱਖ ਬੁੱਧੀਜੀਵੀ 'ਦਸਮ ਗ੍ਰੰਥ' 'ਚ ਸ਼ਾਮਲ ਵਿਵਾਦ-ਗ੍ਰਸਤ ਰਚਨਾਵਾਂ ਪ੍ਰਤੀ ਸਿੱਖ ਦ੍ਰਿਸ਼ਟੀਕੋਣ ਤੋਂ

ਵਿਸ਼ਲੇਸ਼ਣ ਕਰਦੇ ਹਨ। ੧੦੦ ਤੋਂ ਵੱਧ ? ਨਾਵਲ ਲਿਖਣ ਦੇ ਦਾਅਵੇਦਾਰ ਅਸਾਹਿਤਕਾਰ ਹਰਨਾਮ ਦਾਸ ਸਹਿਰਾਈ ਦੀ ਪਰੰਪਰਾ ਦੇ ੮੦ ਦੇ ਕਰੀਬ ਕਿਤਾਬਾਂ ਲਿਖਣ ਵਾਲੇ ਸਾਹਿਤਕਾਰ ਪਦਮ ਜੀਓ, ਤੁਸੀਂ ਸਿਰਦਾਰ ਸਾਹਿਬ ਨੂੰ ਗੁੱਸਾ ਖੋਰ ਅਤੇ ਬਾਤ ਦਾ ਬਤੰਗੜ ਬਣਾਉਣ ਵਾਲਾ ਕਹਿੰਦੇ ਹੋ ਤਾਂ ਕੀ ਤੁਸੀਂ ਇਸ ਤੋਂ ਨਿਰਲੇਪ ਹੋ ? ਤੁਸੀਂ ਤਾਂ ਆਪਣੀ ਲਿਖਤ 'ਚ ਵੀ ਗਾਲੀ ਗਲੋਚ ਕਰਦੇ ਹੋ ਅਤੇ ਕਰਦੇ ਵੀ ਉਸ ਲਿਖਤ 'ਚ ਹੋ, ਜਿਹੜੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ, ਖੋਜ-ਪੱਤ੍ਰਿਕਾ (ਗੁਰੂ ਗੋਬਿੰਦ ਸਿੰਘ ਵਿਸ਼ੇਸ਼ ਅੰਕ ਵਿਚ ਪੰਨਾ ੧੬-੧੭) 'ਚ ਹੈ। ਤੁਹਾਡੀ ਹੋ ਚੁੱਕੇ ਗਾਇਕ ਅਮਰ ਸਿੰਘ ਚਮਕੀਲਾ ਦੀ ਚਮਕੀਲਾ ਸ਼ੈਲੀ ਦਾ ਨਜ਼ਾਰਾ ਇਹਨਾਂ ਸ਼ਬਦਾਂ, "…. ਜੋ ਅਗਿਆਨੀ ਲੋਕ ਗੁਰੂ ਜੀ ਦੇ ਮੰਤਵ ਨੂੰ ਸਮਝਣ ਵਿਚ ਅਸਮਰਥ ਰਹੇ, ਉਹ ਫਿਰ ਅਜੇਹਿਆਂ ਸ਼ੰਕਾਵਾਂ ਕਰਨ ਲੱਗ ਪਏ ਕਿ ਗੁਰੂ ਸਾਹਿਬ ਵਰਗੇ ਰੂਹਾਨੀ ਮਹਾਂਪੁਰਖ ਨੂੰ ਵੀ ਇਨ੍ਹਾਂ ਅਵਤਾਰਾਂ ਜਾਂ ਵਿਭਚਾਰਨ ਨਾਰਾਂ ਦੀਆਂ ਕਹਾਣੀਆਂ ਲਿਖਣ ਦੀ ਕੀ ਲੋੜ ਸੀ। ਨਾਲ ਹੀ ਉਨ੍ਹਾਂ ਇਸ ਗ੍ਰੰਥ ਦੀਆ ਹੋਰ ਰਚਨਾਵਾਂ ਬਾਰੇ ਵੀ ਸ਼ੰਕੇ ਖੜੇ ਕਰਨੇ ਸ਼ੁਰੂ ਕਰ ਦਿਤੇ ਤੇ ਕੁਝ ਵਿਚਾਰਕਾਂ ਨੇ ਇਹ ਵੀ ਧੁਮਾ ਦਿੱਤਾ ਕਿ ਇਹ ਤਾਂ ਸਾਰੀ ਦਰਬਾਰੀ ਕਵੀਆਂ ਦੀ ਰਚਨਾ ਹੈ ਪਰ ਹਕੀਕਤ ਬਿਲਕੁਲ ਇਸ ਦੇ ਉਲਟ ਸੀ। ਲੋਕ ਗੁਰੂ ਆਸ਼ੇ ਨੂੰ ਨਾ ਸਮਝ ਕੇ ਭੁਲੇਖਿਆਂ ਦਾ ਸ਼ਿਕਾਰ ਹੁੰਦੇ ਗਏ ਤੇ ਕੱਚ ਘਰੜ ਗਿਆਨੀ ਊਲ ਜਲੂਲ ਬਕਦੇ ਗਏ। ਜਿਨ੍ਹਾਂ 'ਦਸਮ ਗ੍ਰੰਥ' ਨਹੀਂ ਵੀ ਪੜ੍ਹਿਆ, ਉਹ ਵੀ ਨਿਰਾਧਾਰ ਦਲੀਲਾਂ ਘੜਦੇ ਰਹੇ।" 'ਚ ਪੇਸ਼ ਹੈ, ਕੀ ਇਹ ਖੋਜ ਦਾ ਪੱਧਰ ਹੈ ? ਕਿ ਜਦੋਂ ਤੁਹਾਡੇ ਕੋਲ ਦਲੀਲ ਨਹੀਂ ਤਾਂ ਗਾਲਾ ਕੱਢਣ ਲੱਗ ਜਾਵੇ। ਉਂਝ ਬਹੁਤੀਆ ਜਿਆਦਾ ਕਿਤਾਬਾਂ ਲਿਖਣਾ ਮਾੜੀ ਗੱਲ ਨਹੀਂ। ਜੇ ਇਹ ਥੋੜੇ 'ਚ ਹੀ ਕੰਮ ਪੂਰਾ ਹੁੰਦਾ ਹੋਵੇ ਤਾਂ ਕਰ ਲੈਣਾ ਚਾਹੀਦਾ ਹੈ। ਵਾਰਸ ਸ਼ਾਹ ਇਕੋ ਰਚਨਾ 'ਹੀਰ' ਅਤੇ ਸ਼ਾਹ ਮੁਹੰਮਦ 'ਜੰਗਨਾਮਾ ਸਿੰਘਾਂ ਤੇ ਫਿਰੰਗੀਆਂ' ਨਾਲ ਜਿਹੜੇ ਮੁਕਾਮ 'ਤੇ ਅੱਜ ਵੀ ਕਾਇਮ ਹਨ, ਉਥੇ ਹੋਰ ਕੋਈ ਨਹੀਂ ਪਹੁੰਚ ਸਕਿਆ। ਚਿੱਠੀ 'ਚ ਦਿਤਾ ਤੁਹਾਡਾ 1½ (ਡੇਢ) ਪਤਾ (address) ਕੀ ਬਲਾ ਹੈ ? ਮੰਨਿਆ ਘਰ ਦਾ ਪਤਾ ਪੂਰਾ ਹੈ। ਪਰ ਪਿਆਰਾ ਸਿੰਘ ਪਦਮ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪਤੇ 'ਤੇ ਜੇ ਤੁਹਾਡੇ ਉਸ ਵਕਤ ਦੇ 'ਪਿਆਰੇ ਮਾਨਯੋਗ ਸਰਦਾਰ ਕਪੂਰ ਸਿੰਘ ਜੀ' ਨੇ ਆਪਣੇ 'ਦਾਸ' (ਪਦਮ) ਨੂੰ ਕੋਈ ਸੁਨੇਹਾ ਲਿਖਤੀ ਘੱਲਣਾ ਹੁੰਦਾ ਤਾਂ ਉਹ ਕੀ ਕਰਦੇ ਜਾਂ ਵਿਚਾਰਾ ਡਾਕੀਆ ਕੀ ਕਰਦਾ ? ਉਹ ਕਿਹੜੇ ਘਰ ਜਾਂ ਸਥਾਨ ਤੇ ਚਿੱਠੀ ਦਿੰਦਾ ? ਘਰ ਜਾਂ ਸਥਾਨ ਦੀ ਸ਼ਾਇਦ ਲੋੜ ਹੀ ਨਹੀਂ ਪੈਣੀ ਸੀ ਕਿਉਂਕਿ ਪਦਮ ਸਾਹਿਬ ਦੀ ਸੋਚਣੀ ਹੈ ਕਿ 'ਯੂਨੀਵਰਸਿਟੀ ਦੇ ਪੱਤੇ ਪੱਤੇ ਉਤੇ ਪਦਮ ਨਾਂ ਲਿਖਿਆਂ'। ਉਂਝ ਇਸ ਪਤੇ ਦੇ ਰਾਹੀਂ ਪਦਮ ਸਾਹਿਬ ਸਮੇਂ ਦੇ ਸਭ ਵਿਦਵਾਨਾਂ ਨੂੰ ਟਿੱਚ ਬਣਾ ਰਹੇ ਹਨ ਕਿ ਇਸ ਯੂਨੀਵਰਸਿਟੀ 'ਚ ਇਕੋ ਪਿਆਰਾ ਸਿੰਘ ਪਦਮ ਵਿਦਵਾਨ ਹੈ ਬਾਕੀ ਸਭ ਉਸਦੇ ਸ਼ਿਸ਼ ਹਨ। ਹੇ ਪਦਮ ਜੀਓ ! ਤੁਹਾਡੇ ਘਰ ਦੇ ਪਤੇ 'ਚ ਆਉਂਦਾ ਲੋਅਰ ਮਾਲ (Lower Mall) ਵਿਸ਼ੇਸ਼ ਖਿੱਚ ਰੱਖਦਾ ਹੈ। ਲੋਅਰ ਦਾ ਪੰਜਾਬੀ ਅਰਥ ਘਟੀਆ ਬਣਦਾ ਹੈ ਅਤੇ Mall ਨੂੰ ਮਾਲ ਜਾਂ ਸਮਾਨ ਰੂਪ 'ਚ ਵਰਤਿਆ ਜਾਂਦਾ ਹੈ। ਇਹ ਸ਼ਬਦ ਜੋੜ ਪੰਜਾਬੀ 'ਚ ਘਟੀਆ ਸਮਾਨ ਬਣਦਾ ਹੈ। ਹੋ ਸਕਦਾ ਹੈ ਕਿ ਸਿਰਦਾਰ ਸਾਹਿਬ ਦੀ ਪਾਰਦਰਸ਼ੀ ਨਜ਼ਰ ਨੇ ਇਹਨਾਂ ਸ਼ਬਦਾਂ (ਘਟੀਆ ਸਮਾਨ / ਲਿਖਤਾਂ) ਵਿਚੋਂ ਹੀ ਤੁਹਾਡੀ ਅਨਮੋਲ ਦ੍ਰਿਸ਼ਟੀ ? ਨੂੰ ਤੱਕ ਲਿਆ ਹੋਵੇ ਜਿਹੜੀ ਤੁਹਾਡੀ ਕਲਮ ਦੇ ਜਗਤ ਦਾ ਸ਼ਿੰਗਾਰ ਬਣੀ।

-੪-

*ਪ੍ਰਿ: ਅਮਰਜੀਤ ਸਿੰਘ ਪਰਾਗ ਦੇ ਦੋ ਹਰਿੰਦਰ ਸਿੰਘ ਮਹਿਬੂਬ*

ਪ੍ਰਿ: ਪਰਾਗ ਦਾ ਲੇਖ 'ਹਰਿੰਦਰ ਸਿੰਘ ਮਹਿਬੂਬ ਦੇ 'ਦੋ' ਭਗਤ ਸਿੰਘ' ਮਹਿਬੂਬ ਸਾਹਿਬ ਨੂੰ ਦੋ ਰੂਪਾਂ ਵਿਚ ਵੰਡ ਦਿੰਦਾ ਹੈ। ਪਹਿਲਾ ਰੂਪ ਉਹ ਹੈ ਜਿਸ ਵਿਚ ਉਹ (ਪਰਾਗ) ਦ੍ਰਿਸ਼ਟੀਕੋਣ ਪਰਿਵਰਤਨ ਨੂੰ ਇਜ਼ਾਜਤ ਦਿੰਦੇ ਹਨ। ਦੂਜਾ ਉਹ ਹੈ ਜਿਸ ਵਿਚ ਉਹ (ਲੇਖ ਦਾ ਅੰਤਲਾ ਪੈਰਾ) ਦ੍ਰਿਸ਼ਟੀਕੋਣ 'ਚ ਆਈ ਭਿੰਨਤਾ ਕਾਰਨ ਸਿੱਖੀ 'ਤੇ ਲਿਖ ਰਹੇ ਮਹਾਂਕਾਵਿ ਨੂੰ ਸ਼ੈਤਾਨ ਦੀਆਂ ਆਇਤਾਂ ਕਹਿ ਕੇ ਆਪਣੀ ਸ਼ੈਤਾਨੀ ਵਿਸ਼ ਨੂੰ ਘੋਲ ਰਹੇ ਹਨ ਕਿਉਂਕਿ ਗੁਰੂ ਸਾਹਿਬ ਦਾ ਪਾਕ ਜੀਵਨ, ਗੁਰਬਾਣੀ ਤੇ ਸਿੱਖ ਇਤਿਹਾਸ ਵਿੱਚਲਾ ਸੱਚ ਕਾਮਰੇਡਾਂ ਦੀ ਸੰਘੀ ਵਿਚ ਅਟਕਿਆ

ਹੋਇਆ ਹੈ। ਦ੍ਰਿਸ਼ਟੀਕੋਣ ਪਰਿਵਰਤਨ ਦੀ ਇਜ਼ਾਜਤ ਵੀ ਦੇਣੀ ਅਤੇ ਦ੍ਰਿਸ਼ਟੀਕੋਣ ਪਰਿਵਰਤਨ 'ਤੇ ਇਲਜ਼ਾਮ ਵੀ ਲਾਉਂਣਾ ਪਤਾ ਨਹੀਂ ਕਿਹੜਾ ਪਰਾਗਵਾਦੀ ਦ੍ਰਿਸ਼ਟੀਕੋਣ ਹੈ। ਜੇ ਤੁਹਾਨੂੰ ਪਰਿਵਰਤਨ 'ਚ ਕੋਈ ਇਤਰਾਜ਼ ਨਹੀਂ ਅਤੇ ਇਤਿਹਾਸ ਦੇ ਨਾਇਕ ਜਾਂ ਨਾਇਕਾ ਨਾਲ ਵੀ ਕੋਈ ਇਸ਼ਕ ਨਹੀਂ ਅਤੇ ਨਾ ਹੀ ਕਦੇ ਤੁਸੀਂ ਇਸ ਤੋਂ ਪ੍ਰਭਾਵਿਤ ਹੋਏ ਹੋ ਤਾਂ ਪਰਾਗ ਜੀ ਕਾਮਰੇਡ ਵਿਚਾਰਧਾਰਾ ਤੋਂ ਵੀ ਤੁਸੀਂ ਨਾ ਪ੍ਰਭਾਵਿਤ ਹੋਣ ਦਾ ਸੱਚ ਤਸਲੀਮ ਕਰ ਲੈਂਦੇ ਹੋ। ਜ਼ਿੰਦਗੀ 'ਚ ਪਰਿਵਰਤਨ ਆਉਂਦੇ ਹਨ ਪਰ ਇਹ ਪਰਿਵਰਤਨ ਉਸਾਰੂ ਦਿਸ਼ਾ ਵਾਲੇ ਹੋਣੇ ਚਾਹੀਦੇ ਹਨ ਜਿਵੇਂ ਮਹਿਬੂਬ ਸਾਹਿਬ ਦਾ ਪਰਿਵਰਤਨ। ਖੁਦ ਆਪਣੇ ਵਿਚਾਰਾਂ ਵਿਚ ਹੀ ਪਰਾਗ ਸਾਹਿਬ ਨੇ ਪੰਨੂ ਤੇ ਪਦਮ ਵਾਂਗ ਆਪਣੇ ਦੋ ਰੂਪ ਅਖ਼ਤਿਆਰ ਕਰ ਲਏ ਹਨ। ਤੁਸੀਂ 'ਸ਼ੈਤਾਨੀ ਆਇਤਾਂ' ਦਾ ਮੁਹਾਵਰਾ ਵਰਤ ਕੇ ਆਰੀਆ ਸਮਾਜੀਆਂ ਦੇ ਗੁਰੂ ਸਾਹਿਬ ਤੇ ਸਿੱਖਾਂ ਖਿਲਾਫ਼ ਉਗਲੇ ਜ਼ਹਿਰ ਵਿਚ ਵਾਧਾ ਕੀਤਾ ਹੈ। ਅਜਿਹਾ ਹਮਲਾ ਸਿੱਖ ਕੌਮ ਬਰਦਾਸ਼ਤ ਨਹੀਂ ਕਰਦੀ। ਉਂਝ ਕਾਮਰੇਡ ਪਰਾਗ ਜੀ ਇਹ ਕੋਈ ਨਵੀ ਗੱਲ ਨਹੀਂ। ਕਾਮਰੇਡ ਸਿੱਖ ਸਰੂਪ 'ਚ ਹੋਣ ਕਰਕੇ ਸਿੱਖ ਕੌਮ ਅੰਦਰ 'ਬੁੱਕਲ ਦੇ ਸੱਪ' ਹਨ। ਮਹਿਬੂਬ ਨਾਲ ਇਕ ਪਾਸੇ ਦੋਸਤੀ ਦਾ ਵਾਸਤਾ ਤੇ ਦੂਜੇ ਪਾਸੇ ਨਾਗ ਬਿਰਤੀ ਰਾਹੀਂ ਡੰਗ ਦਾ ਕ੍ਰਿਸ਼ਮਾ ਤੁਹਾਡੀ ਖ਼ਸਲਤ ਦਾ ਪ੍ਰਗਟਾਵਾ ਹੈ, ਜੋ ਸੁਭਾਵਕ ਹੀ ਸੀ। ਜੇ ਤੁਹਾਡੇ ਅੰਗਰੇਜ਼ੀ ਵਿਚ ਲਿਖੇ ਨਾਂ (Amarjeet Singh Parag) ਨੂੰ ਛੋਟੇ ਰੂਪ ਵਿਚ (ASP) ਲਿਖ ਲਿਆ ਜਾਵੇ ਤਾਂ ਅੰਗਰੇਜ਼ੀ ਵਿਚ ਇਹ 'ਐਸਪ' ਬਣ ਜਾਂਦਾ ਹੈ ਜਿਸ ਦਾ ਅਰਥ ਅੰਗਰੇਜ਼ੀ ਦੇ ਮਾਹਿਰ ਹੋਣ ਕਰੇ ਤੁਸੀਂ ਖੁਦ ਸਮਝਦੇ ਹੋ ਕਿ 'ਜ਼ਹਿਰੀਲਾ ਸੱਪ' ਹੁੰਦਾ ਹੈ। ਭਾਈ ਗੁਰਦਾਸ ਜੀ ਦਾ ਕਥਨ ਹੈ 'ਸਪੈ ਦੁਧੁ ਪੀਆਲੀਐ ਵਿਹੁ ਮੁਖਹੁ ਸਟੈਂ'। ਭਾਵ ਸੱਪ ਨੂੰ ਜਿੰਨਾਂ ਮਰਜ਼ੀ ਦੁੱਧ ਪਿਆ ਲਵੋਂ ਉਹ ਡੰਗ ਮਾਰਦਾ ਹੀ ਮਾਰਦਾ ਹੈ। ਮਹਿਬੂਬ ਦੇ ਇਹ ਡੰਗ ਵੱਜਣਾ ਹੀ ਸੀ ਕਿਉਂਕਿ ਤੁਹਾਡੀ ਖ਼ਸਲਤ ਉਪਰੋਕਤ ਅੰਗਰੇਜ਼ੀ ਸ਼ਬਦਾਂ ਵਿਚੋਂ ਜੱਗ ਜ਼ਾਹਿਰ ਹੁੰਦੀ ਹੈ।

ਸੁਮੱਚੇ ਰੂਪ ਵਿਚ ਇਹ ਤਿੰਨੇ ਪੱਪੇ ਸਿਰਦਾਰ ਸਾਹਿਬ ਅਤੇ ਮਹਿਬੂਬ ਸਾਹਿਬ ਦੇ ਤਕਰੀਬਨ ਪੂਰੇ ਸਦੀ ਸਾਹਿਤਕ ਜਗਤ ਵਿਚ ਛਾਏ ਰਹਿਣ ਕਰਕੇ ਆਪਣੇ ਪਿੜ ਵਿਚ ਆਪਣੀ ਉਹ ਥਾਂ ਨਹੀਂ ਬਣਾ ਸਕੇ ਜਿਸ ਦਾ ਇਹਨਾਂ ਨੇ ਸੁਪਨਾਂ ਲਿਆ ਸੀ। ਪੰਨੂ ਸਾਹਿਬ ਸਵੈ ਹਿੱਤਾਂ ਕਾਰਨ ਸਿੱਖ ਵਿਰੋਧੀ ਸ਼ਕਤੀਆਂ ਦੇ ਹੱਕ ਵਿਚ ਭੁਗਤ ਰਹੇ ਹਨ। ਪਦਮ ਸਾਹਿਬ ਆਪਣਾ ਘਟੀਆ ਮਾਲ ਸਿਰਦਾਰ ਕਪੂਰ ਸਿੰਘ ਅਤੇ ਮਹਿਬੂਬ ਦੇ ਦ੍ਰਿਸ਼ਟੀਕੋਣ ਕਾਰਨ ਸਿੱਖ ਸੰਗਤਾਂ ਵਿਚ ਨਹੀਂ ਵੇਚ ਸਕੇ ਅਤੇ ਨਾ ਹੀ ਉਹ ਮੁਕਾਮ ਹਾਸਲ ਕਰ ਸਕੇ। ਪਰਾਗ ਸਾਹਿਬ ਦਾ ਗੁੱਸਾ ਵਿਅਕਤੀਗਤ ਨਾ ਹੋ ਕੇ ਸਮੂਹ ਕਾਮਰੇਡ ਸਾਥੀਆਂ ਦਾ ਹੈ ਕਿਉਂਕਿ 'ਮਹਿਬੂਬ' ਦੀ ਕਵਿਤਾ ਨੇ ਪਿਛਲੇ ਸਮਿਆਂ ਦੀ ਢਹਿੰਦੀਆਂ ਕਲਾਂ ਵਾਲੀ ਕਮਰੇਡੀ ਕਵਿਤਾ ਨੂੰ ਰੋਲ ਕੇ ਰੱਖ ਦਿੱਤਾ ਅਤੇ ਸਿੱਖ ਦ੍ਰਿਸ਼ਟੀਕੋਣ ਤੋਂ ਕੀਤੀ ਗੁਰਬਾਣੀ ਤੇ ਸਿੱਖ ਇਤਿਹਾਸ ਦੀ ਵਿਆਖਿਆ ਨੇ 'ਪੱਪਿਆਂ' ਦੇ ਸਾਰੇ ਵਿਦਵਤਾ ਦੇ ਬੁੱਤ (ਰੇਤ ਦੇ ਮਹਿਲ) ਤੋੜ ਸੁੱਟੇ ਹਨ। ਅੰਦਰੂਨੀ ਤੌਰ ਤੇ ਇਨ੍ਹਾਂ ਕਮਜ਼ੋਰੀਆਂ ਦੇ ਸ਼ਿਕਾਰ ਇਹ ਲੋਕ ਅੱਜ ਸਿੱਖ ਸੋਚ 'ਤੇ ਪਹਿਰਦੇਣ ਵਾਲੇ ਲੋਕਾਂ ਖਿਲਾਫ਼ ਅਖਬਾਰੀ ਤੇ ਸਸਤੀ ਬਿਆਨਬਾਜੀ ਕਰ ਰਹੇ ਹਨ, ਸਿਰਫ਼ ਪੇਟ ਦੀ ਭੁੱਖ ਨੂੰ ਮਿਟਾਉਣ ਅਤੇ ਹਿੰਦੂ ਨਜ਼ਾਮ ਤੇ ਕਾਮਰੇਡਾਂ ਨੂੰ ਖੁਸ਼ ਕਰਨ ਲਈ।

ੴ

# ੨੩ ਤੋਂ ੩੦ ਸਤੰਬਰ ਤੱਕ ਅਖਬਾਰਾਂ ਵਿਚ ਛਪੀਆਂ ਚਿੱਠੀਆਂ ਅਤੇ ਬਿਆਨ

## ਸ਼ਹੀਦੀ ਵਾਦ-ਵਿਵਾਦ

ਸ਼ਹੀਦ ਭਗਤ ਸਿੰਘ ਦੀ ਸ਼ਹੀਦੀ ਤੇ ਪ੍ਰਸ਼ਨ ਚਿੰਨ੍ਹ ਲਾਉਣ ਲਈ 'ਸਾਚੀ ਸਾਖੀ' ਦਾ ਸਹਾਰਾ ਲੈ ਕੇ ਕੁਝ ਅਖੌਤੀ 'ਸਿੱਖ ਬੁੱਧੀਜੀਵੀਆਂ' ਵਲੋਂ ਜੋ ਵਿਵਾਦ ਛੇੜਿਆ ਗਿਆ ਹੈ। ਉਸ ਸਬੰਧੀ ਸ੍ਰੀ ਦਲਬੀਰ ਸਿੰਘ ਦੇ 'ਜਗਤ ਤਮਾਸ਼ਾ' ਅਧੀਨ ਛਪੇ ਪ੍ਰਤੀਕਰਮ ਦੇ ਜੁਆਬ ਵਿਚ ੮ ਸਤੰਬਰ ਨੂੰ 'ਪੰਜਾਬੀ ਟ੍ਰਿਬਿਊਨ' ਵਿਚ ਪ੍ਰੋਫੈਸਰ ਗੁਰਤੇਜ ਸਿੰਘ ਲਿਖਦੇ ਹਨ, ੧੯੪੭ ਤੋਂ ਮਗਰੋ ਛਪੀਆਂ ਕਈ ਦਰਜਨ ਪੁਸਤਕਾਂ ਤੱਥ ਤੋਂ ਝੂਠ ਦੀ ਗਰਦ ਲਾਹੁੰਦੀਆਂ ਪੁੱਛਦੀਆਂ ਹਨ ਕਿ ਬਰਮਾਂ, ਸ੍ਰੀਲੰਕਾਂ ਅਤੇ ਦਰਜਨਾਂ ਅਫਰੀਕੀ ਮੁਲਕਾਂ ਨੂੰ ਕਿਹੜੇ ਗਾਂਧੀ ਦੇ ਚਰਖੇ ਜਾਂ ਭਗਤ ਸਿੰਘ ਨੇ ਆਜ਼ਾਦੀ ਲੈ ਕੇ ਦਿੱਤੀ ਸੀ ? ਅੰਗਰੇਜ਼ਾਂ ਨੇ ਨਾ ਤੁਹਾਨੂੰ ਪੁਛ ਕੇ ਗੁਲਾਮ ਕੀਤਾ ਸੀ ਨਾ ਚਰਖੇ ਦੀ ਘੂਕਰ ਜਾਂ ਕਿਸੇ ਪਟਾਕੇ ਦੀ ਆਵਾਜ਼ ਤੋਂ ਡਰ ਕੇ ਆਜ਼ਾਦ ਕੀਤਾ ਸੀ ਇਨ੍ਹਾਂ ਸਤਰਾਂ ਤੋਂ ਪ੍ਰੋ: ਗੁਰਤੇਜ ਸਿੰਘ ਦੀ ਅੰਗਰੇਜ਼ਾਂ ਤੇ ਅੰਗਰੇਜ਼ੀ ਪ੍ਰਤੀ ਬਿਮਾਰ ਤੇ ਗ਼ੁਲਾਮ ਮਾਨਸਿਕਤਾ ਦੀ ਸਾਫ਼ ਤੇ ਸਪਸ਼ਟ ਝਲਕ ਦਿਖਾਈ ਦਿੰਦੀ ਹੈ। ਪ੍ਰੋ: ਗੁਰਤੇਜ ਸਿੰਘ ਤੇ ਉਸ ਦੇ ਪੰਜ ਸੱਤ ਸਾਥੀ ਕਪੂਰ ਸਿੰਘ ਦੀ 'ਸਾਚੀ ਸਾਖੀ' ਨੂੰ ਕੋਈ ਅਲੌਕਿਕ ਵਸਤੂ ਤੇ ਰੱਬੀ ਫ਼ੁਰਮਾਨ ਸਮਝ ਬੈਠੇ ਹਨ। ਸੱਚਮੁਚ ਜੇ ਇਨ੍ਹਾਂ ਬੁੱਧੀਜੀਵੀਆਂ ਦਾ ਵੱਸ ਚੱਲੇ ਤਾਂ ਇਹ ਫ਼ੁਰਮਾਨ ਜਾਰੀ ਕਰ ਦੇਣ ਕਿ ਅੰਗਰੇਜ਼ ਤਾਂ ਕਪੂਰ ਸਿੰਘ ਦੀ ਸਾਚੀ ਸਾਖੀ ਤੋਂ ਡਰਕ ਕੇ ਹਿੰਦੁਸਤਾਨ ਨੂੰ ਆਜ਼ਾਦ ਕਰ ਗਏ ਸਨ। ਅਫ਼ਸੋਸ ਤੇ ਦੁੱਖ ਇਸ ਗੱਲ ਦਾ ਹੈ ਜਿਨ੍ਹਾਂ ਲੋਕਾਂ ਨੇ ਕਦੀ ਕਿਸੇ ਘੋਲ ਵਿਚ ਹਿੱਸਾ ਲੈਣ ਦੀ ਹਿੰਮਤ ਨਹੀਂ ਕੀਤੀ। ਅੱਜ ਉਹ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਨਾ ਹੋਣ ਦਾ ਸਰਟੀਫ਼ਿਕੇਟ ਜਾਰੀ ਕਰ ਰਹੇ ਹਨ।

ਗੁਰਕੀਰਤ ਸਿੰਘ, ਪੇਧਨੀ ਕਲਾਂ
(ਸੰਗਰੂਰ)

-੨-

ਪ੍ਰੋਫੈਸਰ ਗੁਰਤੇਜ ਸਿੰਘ ਨੇ ਆਪਣੇ ਲੇਖ ਵਿਚ ਜਿਥੇ 'ਜਗਤ ਤਮਾਸ਼ਾ' ਦੇ ਲੇਖਕ ਨੂੰ ਜਮੂਰਾ ਕਹਿ ਕੇ ਸੰਬੋਧਨ ਕੀਤਾ, ਉਥੇ ਪਾਠਕਾਂ ਨੂੰ ਵੀ ਤਮਾਸ਼ਬੀਨਾਂ ਨਾਲ ਤੁਲਨਾਂ ਕਰ ਕੇ ਆਪਣੇ ਸਿਰਮੌਰ ਬੁੱਧੀਜੀਵੀ ਹੋਣ ਦਾ ਲੋਹਾ ਮਨਵਾਇਆ ਹੈ। ਬੁਖਲਾਹਟ 'ਚ ਆਏ ਲੇਖਕ ਆਪਣੇ ਕਰੋਧ ਦੇ ਲਾਵੇ 'ਚ ਅੱਗ ਬਬੂਲਾ ਹੋਏ ਤਰਕ ਵਿਹੂਣੀ ਅਤੇ ਧਮਕੀਆਂ ਵਾਲੀ ਭਾਸ਼ਾ ਨੂੰ ਨਿਰਸੰਕੋਚ ਇਸਤੇਮਾਲ ਕਰਦੇ ਬਹਿਸ ਕਰਨ ਤੋਂ ਕੰਨੀ ਕਤਰਾਉਂਦੇ ਹਨ। ਭਗਤ ਸਿੰਘ ਨੂੰ ਸ਼ਹੀਦ ਮੰਨਣ ਲਈ ਇਨ੍ਹਾਂ ਅਖੌਤੀ ਬੁੱਧੀਜੀਵੀਆਂ ਤੋਂ ਕੋਈ ਸਰਟੀਫ਼ਿਕੇਟ ਲੈਣ ਦੀ ਜ਼ਰੂਰਤ ਨਹੀਂ। ਅਸਲੀ ਸਰਟੀਫ਼ਿਕੇਟ ਲੋਕ ਫ਼ਤਵਾ ਹੁੰਦਾ ਹੈ। ਇਨ੍ਹਾਂ ਵਲੋਂ ਫੈਲਾਈ ਜਾ ਰਹੀ ਫਿਰਕੂ ਨਫ਼ਰਤ ਤੋਂ ਪੰਜਾਬੀ ਭਲੀ-ਭਾਂਤ ਵਾਕਫ਼ ਹਨ। ਡਾ. ਗੁਰਦਰਸ਼ਨ ਸਿੰਘ ਢਿੱਲੋਂ ਅਤੇ ਪ੍ਰੋ: ਗੁਰਤੇਜ ਸਿੰਘ ਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਸਭ ਉਨ੍ਹਾਂ ਸ਼ਹੀਦਾਂ ਦੀ ਹੀ ਦੇਣ ਹੈ ਕਿ ਅੱਜ ਉਹ ਆਜ਼ਾਦ ਹੋ ਕੇ ਲਿਖ ਸਕਦੇ ਹਨ। ਬੋਲ ਸਕਦੇ ਹਨ ਅਤੇ ਆਜ਼ਾਦ ਵਿਚਰ ਸਕਦੇ ਹਨ।

ਸ਼ਗਨ ਕਟਾਰੀਆ, ਰਾਵਿੰਦਰ ਰਾਹੀ, ਪ੍ਰੇਮ
ਸ਼ਰਮਾਂ, ਹਰਮੇਲ ਪਰੀਤ, ਜੈਤੋਂ (ਫਰੀਦਕੋਟ)

~~~

## ਭਗਤ ਸਿੰਘ ਦੀ ਸ਼ਹਾਦਤ

੯ ਸਤੰਬਰ ਦੇ ਅੰਕ ਵਿਚ ਹਰਿੰਦਰ ਸਿੰਘ ਮਹਿਬੂਬ ਦੀ ਚਿੱਠੀ 'ਭਗਤ ਸਿੰਘ ਦੀ ਸ਼ਹਾਦਤ' ਪੜ੍ਹਨ ਨੂੰ ਮਿਲੀ। ਉਨ੍ਹਾਂ ਭਗਤ ਸਿੰਘ ਦੀ ਸ਼ਹਾਦਤ ਤੇ ਕਿੰਤੂ ਕਰਦਿਆਂ ਪਹਿਲਾ ਨੁਕਤਾ ਉਠਾਇਆ ਹੈ ਕਿ ਲਾਲਾ ਜੀ ਦੀ ਮੌਤ ਲਾਠੀਆਂ ਨਾਲ ਨਹੀਂ ਹੋਈ। ਯਾਨੀ ਕਿ ਉਹ ਵੀ ਸ਼ਹੀਦ ਨਹੀਂ ਸਨ। ਦੂਜਾ ਨੁਕਤਾ ਲਾਲਾ ਜੀ ਦੀ ਮੌਤ ਦਾ ਬਦਲਾ ਲੈਣ 'ਚ ਸਕਾਟ ਦੀ ਥਾਂ ਸਾਂਡਰਸ ਮਾਰਿਆ ਗਿਆ ਜਿਸ ਕਰ ਕੇ ਸ਼ਹੀਦ ਭਗਤ ਸਿੰਘ ਦੀ ਸ਼ਹੀਦੀ ਤੇ ਕਿੰਤੂ ਉਠਦਾ ਹੈ। ਸਵਾਲ ਹੈ ਕਿ ਕੀ ਸਾਈਮਨ ਕਮਿਸ਼ਨ ਦੇ ਵਿਰੋਧ ਵਿਚ ਹੋ ਰਹੇ ਜਲੂਸ ਤੇ ਲਾਠੀਚਾਰਜ ਨਹੀਂ ਹੋਇਆ ? ਕੀ ਜਲੂਸ ਦੀ ਅਵਗਾਈ ਕਰ ਰਹੇ ਲਾਲਾ ਜੀ ਤੇ ਲਾਠੀਆਂ ਨਾ ਲੱਗੀਆਂ ਹੋਣਗੀਆਂ ? ਅਸਲ ਵਿਚ ਲਾਲਾ ਜੀ ਦੇਸ਼ ਭਗਤ
~~~

ਸਨ। ਬੰਗਭੰਗ ਦੇ ਅੰਦੋਲਨ ਸਮੇਂ ਉਹ ਮਾਂਡਲੇ ਜੇਲ੍ਹ ਭੇਜੇ ਗਏ। ਸਾਈਮਨ ਕਮਿਸ਼ਨ ਦਾ ਵਿਰੋਧ ਕਰਦੇ ਹੋਏ ਉਹ ਲੋਕਾਂ ਲਈ ਕੁਰਬਾਨ ਹੋ ਗਏ। ਭਗਤ ਸਿੰਘ ਵਲੋਂ ਲਾਲਾ ਜੀ ਦੀ ਮੌਤ ਦਾ ਬਦਲਾ ਲੈਣ ਲਈ ਸਕਾਟ ਨੂੰ ਮਾਰਨ ਦੇ ਯਤਨ 'ਚ ਸਾਂਡਰਸ ਨੂੰ ਮਾਰਨ ਬਦਲੇ ਉਨ੍ਹਾਂ ਨੂੰ ਫਾਂਸੀ ਹੋਈ। ਕੀ ਸਾਂਡਰਸ, ਸਕਾਟ ਨਾਲ ਭਗਤ ਸਿੰਘ ਦੀ ਕੋਈ ਨਿੱਜੀ ਦੁਸ਼ਮਣੀ ਸੀ ਜਿਸ ਕਰਕੇ ਲੱਗੀ ਫਾਂਸੀ ਸਦਕਾ ਲੋਕ ਉਨ੍ਹਾਂ ਨੂੰ ਸ਼ਹੀਦ ਨਹੀਂ ਮੰਨਣਗੇ?

ਕੁਲਵਿੰਦਰ ਸਿੰਘ, ਮਲੋਟ ਮੰਡੀ
(ਮੁਕਤਸਰ)

~~~

ਬੇਤੁਕੀਆਂ ਗੱਲਾਂ

ਪਿਛਲੇ ਕਾਫੀ ਦਿਨਾਂ ਤੋਂ ਸ਼ਹੀਦੇ ਆਜ਼ਮ ਭਗਤ ਸਿੰਘ ਦੀ ਸ਼ਹਾਦਤ ਬਾਰੇ ਅਸਲੋਂ ਬੇਲੋੜਾ ਵਿਵਾਦ ਅਖਬਾਰੀ ਸੁਰਖੀਆਂ 'ਚ ਹੈ। ਇਸੇ ਹੀ ਲੜੀ ਵਿਚ ਦਲਬੀਰ ਸਿੰਘ ਤੇ ਗੁਰਤੇਜ ਸਿੰਘ ਦੇ ਭੇੜ ਵਿਚ ਕੋਈ ਅਵਤਾਰ ਸਿੰਘ ਆ ਸ਼ਾਮਲ ਹੋਇਆ। ੧੫ ਸਤੰਬਰ ਦੇ ਅੰਕ ਵਿਚ ਅਵਤਾਰ ਸਿੰਘ, ਦਲਬੀਰ ਸਿੰਘ ਨੂੰ ਸਲੀਕੇ ਦੇ ਅਰਥ ਸਮਝਾਉਂਦਾ ਸਮਝਾਉਂਦਾ ਆਪ ਹੀ ਸਲੀਕਾ ਵਿਸਾਰ ਬੈਠਾ। ਉਹ ਨੇ ਵੀ ਨਜ਼ਲਾ ਹੀ ਝਾੜਿਆ ਹੈ। ਸਾਰੇ ਲੇਖ ਵਿਚ ਉਹ ਨੇ ਨਿਹਾਇਤ ਹਲਕੇ ਪੱਧਰ ਦੀ ਸ਼ਬਦਾਵਲੀ ਵਰਤੀ ਹੈ। ਉਸ ਦੇ ਭਗਤ ਸਿੰਘ ਬਾਰੇ ਵਿਚਾਰ ਨਿਰੇ ਹੀ ਅਕ੍ਰਿਤਘਣਤਾ ਵਾਲੇ ਹਨ। ਭਗਤ ਸਿੰਘ ਨੂੰ ਸਿੱਖ ਸਿੱਧ ਕਰਨਾ ਹੀ ਜਿਵੇਂ ਲੇਖਕ ਦਾ ਮੁੱਦਾ ਹੈ, ਤੇ ਬਿਨਾਂ ਸ਼ੱਕ ਇਸ ਸਾਰੇ ਵਿਵਾਦ ਦਾ ਮੂਲ ਤੱਤ ਵੀ ਇਹੀ ਹੈ। ਇਨ੍ਹਾਂ ਆਪੇ ਬਣੇ ਵਿਦਵਾਨਾਂ ਦੀ ਇਹੀ ਦੁਹਾਈ ਹੈ ਕਿ ਜੇ ਸ਼ਹੀਦੇ ਆਜ਼ਮ ਸਿੱਖ ਹੈ ਤਾਂ ਤੇ ਉਹ ਸ਼ਹੀਦ ਹੈ ਪਰ ਜੇ ਸਿੱਖ ਨਹੀਂ, ਤਾਂ ਫਿਰ ਅਵਤਾਰ ਸਿੰਘ ਦੀ ਘਟੀਆ ਸ਼ਬਦਾਵਲੀ 'ਚ 'ਦਹਿਸ਼ਤਗਰਦ' ਹੈ। ਭਗਤ ਸਿੰਘ ਬੇਸ਼ੱਕ ਇਕ ਮਹਾਨ ਵਿਚਾਰਵਾਨ ਸੀ। ਉਹ ਦੀ ਸ਼ਹਾਦਤ ਤੇ ਕਿੰਤੂ ਕਰਨਾ ਆਪਣੀ ਨਿੱਘਰ ਸੋਚ ਦਾ ਤਮਾਸ਼ਾ ਕਰਨਾ ਹੈ। ਸੌ ਗੱਲਾਂ ਦੀ ਇਕੋ ਗੱਲ ਕਿ ਉਹ ਮਹਾਨ-ਮਹਾਨ ਯੋਧੇ ਦੇ ਅਪਮਾਨ ਦੀ ਘਟੀਆ ਹਰਕਤ ਬੰਦ ਹੋਣੀ ਚਾਹੀਦੀ ਹੈ। ਬੇਤੁਕੀਆਂ ਗੱਲਾਂ ਕਰਕੇ ਝੱਖ ਮਾਰ ਕੇ ਇਹ ਅਖੌਤੀ ਬੁੱਧੀਜੀਵੀ ਸਿਰਫ ਆਪਣੀ ਹਉਮੈ ਦਾ ਪੇਟ ਭਰ ਰਹੇ ਹਨ।

ਹਰਮੇਲ ਪ੍ਰੀਤ, ਜਨਤਾ ਨਿਊਜ਼ ਏਜੰਸੀ, ਜੈਤੋਂ
(ਫ਼ਰੀਦਕੋਟ)

-੨-

ਜੋ ਵਿਵਾਦ ਅੱਜ ਸਿਰਦਾਰ ਕਪੂਰ ਸਿੰਘ ਦੀ ਪੁਸਤਕ 'ਸਾਚੀ ਸਾਖੀ' ਨੂੰ ਆਧਾਰ ਬਣਾ ਕੇ ਚਲ ਰਿਹਾ ਹੈ, ਉਸ ਸਬੰਧ ਵਿਚ ਮੈਂ ਆਪਣੀ ਰਾਇ ਸ਼ਬਦਕੋਸ਼ ਦੇ ਮੁਤਾਬਕ ਦਰਜ ਕਰ ਰਿਹਾਂ ਹਾਂ। ੧੫ ਸਤੰਬਰ ਨੂੰ ਸ੍ਰੀ ਅਵਤਾਰ ਸਿੰਘ ਦਾ ਲੇਖ (ਪਰਮ ਪੁਰਖ ਦੀ ਤਸ਼ਖੀਸ ਦੇ ਕੁਝ ਨੁਕਤੇ) ਪੜ੍ਹਿਆ। ਲੇਖਕ ਨੇ ਦਲਬੀਰ ਸਿੰਘ ਵਲੋਂ ਲਿਖੇ ਸ਼ਬਦਾਂ ਦਾ ਵੇਰਵਾ ਇਸ ਤਰ੍ਹਾਂ ਦਿੱਤਾ ਹੈ: ਸੁਇਸਾਇਡ ਨੂੰ ਸੂਹੀ ਸਾਈਡ, ਸਿਖਇਜ਼ਮ ਨੂੰ ਸਿਖਿਜ਼ਮ, ਬਲੂ ਸਟਾਰ ਨੂੰ ਬਲਿਊ ਸਟਾਰ। ਮੈਂ ਜਦੋਂ ਪ੍ਰਦੀਪ ਡਾਇਮੰਡ ਡਿਕਸ਼ਨਰੀ 'ਚ ਸੁਇਸਾਇਡ ਪੜ੍ਹਿਆ ਤਾਂ ਠੀਕ ਸ਼ਬਦ ਸਿਊ-ਇ ਸਾਈਡ ਭਾਵ ਸਿਊ ਸਾਈਡ ਬਣਦਾ ਹੈ। ਬਾਕੀ ਸ਼ਬਦ ਠੀਕ ਹਨ। ਮੈਂ ਵਿਦਵਾਨ ਨਹੀਂ ਪਰ ਇਹ ਜਾਣਕਾਰੀ ਸਿਰਫ ਡਿਕਸ਼ਨਰੀ ਦੇ ਆਧਾਰ ਤੇ ਲਿਖ ਰਿਹਾਂ ਹਾਂ। ਭਾਵੇ ਲੇਖਕ ਆਪ ਵੀ ਦੇਖ ਲੈਣ। ਜਿਥੋਂ ਤੱਕ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਮੰਨਣ ਦਾ ਸਵਾਲ ਹੈ, ਇਸ ਵਿਚ ਕੋਈ ਦੋ ਰਾਇ ਨਹੀਂ। ਸੱਚਮੁਚ ਹੀ ਭਗਤ ਸਿੰਘ ਸ਼ਹੀਦ ਹਨ ਜੋ ਦੇਸ਼ ਨੂੰ ਅੰਗਰੇਜ਼ ਹਕੂਮਤ ਤੋਂ ਛੁਡਵਾਉਣ ਲਈ ਸ਼ਹੀਦ ਹੋਏ।

ਗੁਰਜੰਟ ਸਿੰਘ, ਪਿੰਡ ਤੇ ਡਾਕ ਉਗਰਾਹਾਂ
(ਸੰਗਰੂਰ)

(ਪੰਜਾਬੀ ਟ੍ਰਿਬਿਊਨ, ੨੩-੯-੨੦੦੦ 'ਚੋਂ ਧੰਨਵਾਦ ਸਹਿਤ)

~~~

## KHATKAR KALAN UP IN ARMS AGAINST SACHI SAKHI

From our correspondent

Nawanshahr, Sept. 26. — The Sachi Sakhi which has put a question mark on the martyrdom of Shaheed-e-Azam Bhagat Singh, has aroused anguish of the residents of nearby Khatkar Kalan, the native village of the martyr and the organisations associated with the name of martyr Shaheed-e-

Azam Bhagat Singh, Sports Club Khatkar Kalan in collaboration with the Gram. Panchayat Artists Association Punjab and other organisations associated with the martyr would burn copies of the book Sachi Sakhi on September 27 at village Khatkar Kalan on the occasion of the birth anniversary of Sardar Bhagat Singh. .....

The residents have also dared the writer and supporters of the views expressed regarding the martyrdom of Sardar Bhagat Singh in Sachi Sakhi to participate in the seminar. (The Tribune, 27-9-2000)

~~~

KHATKAR KALAN VILLAGERS ASKE GURTEJ TO APOLOGISE

Express News Service

Chandigarh, Sept. 27. Villagers in Khatkar Kalan, native village of martyr Bhagat Singh, today burnt an effigy of Sirdar Kapur Singh to mark their protest over questioning Bhagat Singh's martyrdom and demanded that National Professor of Sikhism Gurtej Singh tender an apology for endorsing such views. They gathered near the statue of Bhagat Singh on the chandigarh-Jalandhar highway and burnt the effigy however, they took care not to block traffic, Khatkar Kalan panchayat member Kashmira Singh said.

Protesters included activists of Shaheed Bhagat Singh Sports Club of faculty and students of Shaheed Bhagat Singh College, Banga. He said people in his village as in Moranwaali, the nanka village of Bhagat Singh, were enraged at the controversy created by Gurtej (Singh) and Gurdarshan Singh Dhillon, President of Institute of Sikh Studies, who questioned the martyrdom of Bhagat Singh and endorsed (Sirdar) Kapur Singh's views in the controversial 'Saachi Saakhi'. "Both should tender an unconditional apology," Kashmira Singh said. "No one in the village is ready to listen to even a single word denigrating the martyrdom of Bhagat Singh. Gurtej and his cohorts should remember that while Kapur Singh was suspended and dismised from service in a case of financial misappropriation, Bhagat Singh was a martyr recognised by all. (Indian Express, 28-9-2000).

~~~

EFFIGIES OF SIKH SCHOLARS BURNT

From Tribune Reporter

Nawanshahr, Sept. 27. — The effigies of the office-bearers of the Institute of Sikh Studies — Mr Gurdev Singh, Dr Gurdarshan Singh Dhillon,Major Gen. Narindar Singh and Dr Sukhjeet Kaur gill, who have allegedly been supporting assertions made in the controversial book "Sachi Sakhi", were burnt by the members of Shaheed Bhagat Singh Sports Club, Khatkar Kalan, in front of the statue of Shaheed-e-Azam Bhagat Singh at Khatkar Kalan, about 9 km from here on Wednesday.

Besides, "pranam shaheedan nu" programme was organised at the village by the club and Shaheed Bhagat Singh Memorial College, Banga, to commemorate the birth anniversary of the martyr.

A seminar was organised on the

"life and thought of Saheed-e-Azam Bhagat Singh." the speakers criticised the remarks about Shaheed Bhagat Singh and Lala Lajpat Rai written in "Sachi Sakhi".

Freedom fighters, which included, Mr. Chain Singh Chain, Mr Baldev Bedi, Mr Vasdev Chopra, Mr Piara Singh Mahil Gahilan, were honoured.

Revolutionary plays by Pragati Kala Kendra, Landheran, Punjab Kala Sangam, Phagwara, and Navchintan Kala Manch, Beas, were also staged.

Tarn Taran : Hundreds of Democratic Youth Federation of India (DYFI) workers led by Mr Pargat Singh Jamarai, district secretary DYFI, Amritsar, burnt the effigy of Mr. Kapoor Singh. (Sirdar Kapur Singh)

DYFI workers raised slogans against scholars like Kapoor Singh (S. Kapur Singh). The DYFI allso organised a seminar on "Shaheed Bhagat Singh and the role of youth in the modern era." Mr Mangat Ram Pasla CPM leader, Mr Kulwant Singh Sandhu, Dr Baldev Singh Gandori were among the main speakers. *(The Tribune, 28-9-2000)*

~~~
~~~

## (ਅਖ਼ਬਾਰਾਂ ਨੂੰ ਲਿਖੀਆਂ ਚਿੱਠੀਆਂ ਜਿਹੜੀਆਂ ਨਹੀਂ ਛਪੀਆਂ)

-੧-

੧ੴ

24-9-2000

ਸਰਦਾਰ ਗੁਰਤੇਜ ਸਿੰਘ ਜੀਓ,

ਫਤਹ ਅਰਜ਼ ਹੈ !

ਭਗਤ ਸਿੰਘ ਦੇ ਕਰਤਿੱਤਵ ਬਾਬਤ ਛਿੜੀ ਬਹਸ ਵਿਚ ਕਾਮਰੇਡਾਂ ਨੂੰ ਸਰਦਾਰ ਕਪੂਰ ਸਿੰਘ ਵਾਲੀਆਂ ਦਲੀਲਾਂ ਦਾ, ਤੁਹਾਡੇ ਅਤੇ ਮਹਿਬੂਬ ਜੀ ਦੇ ਵਿਚਾਰਾਂ ਦਾ ਤਰਕਮਈ ਢੰਗ ਨਾਲ ਜਵਾਬ ਦੇਣ ਲਈ ਮਸਾਲਾ ਨਹੀਂ ਮਿਲ ਰਿਹਾ। ਆਲ ਪਤਾਲ ਮਾਰਨ ਲਈ ਅਖਬਾਰ ਉਨ੍ਹਾਂ ਕੋਲ ਹਨ। ਚੰਡੀਗੜ੍ਹ ਵਾਲਾ ਸੈਮੀਨਾਰ ਉਨ੍ਹਾਂ ਦੀ ਇਛਾ ਅਨੁਸਾਰ ਨਹੀਂ ਹੋ ਸਕਿਆ। ਹੁਣ ਉਨ੍ਹਾਂ ਨੇ 28 ਸਤੰਬਰ ਨੂੰ ਭਗਤ ਸਿੰਘ ਦਾ ਜਨਮ ਦਿਨ ਮਨਾਉਣ ਦਾ ਇਰਾਦਾ ਧਾਰਿਆ ਹੈ। ਜਲੰਧਰ ਦੇ ਦੇਸ਼ ਭਗਤ ਯਾਦਗਾਰ ਹਾਲ (ਜੋ ਇਨ੍ਹਾਂ ਦੀ ਹੀ ਵਿਰਾਸਤ ਬਣ ਚੁੱਕਾ ਹੈ) ਵਿਚ ਹਫਤਾ ਭਰ ਦੇਸ਼ ਭਗਤਾਂ ਦਾ ਮੇਲਾ ਵੀ ਭਗਤ ਸਿੰਘ ਦੇ ਨਾਂ ਨਾਲ ਹੀ ਮਨਾਉਣ ਦਾ ਇਹ ਫੈਸਲਾ ਕਰ ਚੁਕੇ ਹਨ। ਇਸ ਮੇਲੇ ਵਿਚ (28 ਸਤੰਬਰ ਤੋਂ 5 ਅਕਤੂਬਰ ਤੱਕ) ਇਹ ਭਗਤ ਸਿੰਘ ਨੂੰ ਤਾਂ ਅਸਮਾਨੇ ਚੜ੍ਹਾਉਣਗੇ ਹੀ ਨਾਲ ਆਪ ਜੀ ਨੂੰ, ਸਰਦਾਰ ਗੁਰਦਰਸ਼ਨ ਸਿੰਘ, ਮਹਿਬੂਬ ਅਤੇ ਸਿਰਦਾਰ ਕਪੂਰ ਸਿੰਘ ਬਾਬਤ ਭੱਦੀ ਭਾਸ਼ਾ ਦੇ ਅੰਬਾਰ ਲਗਾਉਣਗੇ। ਸਾਡੇ ਦਿਲ ਛਲਣੀ ਛਲਣੀ ਜ਼ਰੂਰ ਹੋਣਗੇ।

ਪ੍ਰੋ. ਗੁਰਦਰਸ਼ਨ ਸਿੰਘ ਦਾ ਲੇਖ ਜੇ 28 ਸਿਤੰਬਰ ਨੂੰ ਹੀ ਪੰਜਾਬੀ ਟ੍ਰਿਬਿਊਨ ਵਿਚ ਛਪ ਜਾਏ ਤਾਂ ਅੱਛਾ ਹੈ। ਪ੍ਰੋਫੈਸਰ ਮਹਿਬੂਬ ਜੀ ਦਾ ਬੜਾ ਜਬਰਦਸਤ ਲੇਖ ਭਗਤ ਸਿੰਘ ਬਾਬਤ ਲਿਖਿਆ ਹੋਇਆ ਤਿਆਰ ਬਰ ਤਿਆਰ ਹੈ; ਪਰ ਉਹ ਪਤਾ ਨਹੀਂ ਕਿਉਂ ਅਖ਼ਬਾਰ ਵਿਚ ਨਹੀਂ ਭੇਜ ਰਹੇ। ਆਪ ਉਨ੍ਹਾਂ ਨੂੰ ਕਹਿ ਸੁਣ ਕੇ ਲੇਖ ਅਖ਼ਬਾਰ ਨੂੰ ਭਿਜਵਾਓ। ਜੇ ਇਸ ਹਫਤੇ ਉਹ ਛਪ ਜਾਵੇ ਤਾਂ ਬਹੁਤ ਬਿਹਤਰ ਰਹੇਗਾ।

ਇਕ ਹੋਰ ਸਲਾਹ ਹੈ ਕਿ ਜੇ ਆਪਾਂ ਸਾਰੇ 28 ਸਤੰਬਰ ਦੇ ਇਨ੍ਹਾਂ ਦੇ ਡਰਾਮੇ ਵਿਚ ਸ਼ਿਰਕਤ ਕਰਕੇ ਇਨ੍ਹਾਂ ਦੀ ਇਕ ਵਾਰੀ ਫਿਰ ਫੂਕ ਕੱਢ ਦਈਏ ਤਾਂ ਬਹੁਤ ਵਧੀਆ ਹੋਵੇਗਾ। ਜੇ ਇਹ ਇਕ ਵਾਰੀ ਹੋਰ ਅਸਫ਼ਲ ਹੋ ਜਾਣ ਤਾਂ ਇਨ੍ਹਾਂ ਦਾ ਫਿਰ ਹੌਸਲਾ ਨਹੀਂ ਪੈਣਾ।

ਇਕ ਵਾਰੀ ਫਿਰ ਫ਼ਤਹ ਅਰਜ਼ ਕਰਦਾ ਹਾਂ।

ਖੈਰ ਅੰਦੇਸ਼,
ਅਵਤਾਰ ਸਿੰਘ

~~~
~~~

-੨-

26-9-2K

ਮਾਨਯੋਗ ਸਰਦਾਰ ਗੁਰਤੇਜ ਸਿੰਘ ਜੀ.

ਸਤਿ ਸ੍ਰੀ ਅਕਾਲ

ਆਪਦਾ ਲੇਖ ਜੋ ਕਿ 8 ਸਤੰਬਰ ਨੂੰ 'ਪੰਜਾਬੀ ਟ੍ਰਿਬਿਊਨ' ਤੇ ਛਪਿਆ ਸੀ ਪੜ੍ਹਿਆ। ਆਪ ਜੀ ਨੇ ਜਿਸ ਤਰ੍ਹਾਂ ਇਸ ਮਦਾਰ (ਤਮਾਸ਼ਬੀਨ) ਦੀ ਖੁੰਬ ਠੱਪੀ ਹੈ, ਉਹ ਕਾਬਿਲੇ ਦਾਦ ਹੈ। ਆਪ ਦੀ ਦਲੀਲ ਕਿ ਜੇ ਭਗਤ ਸਿੰਘ ਨੂੰ ਸ਼ਹੀਦ ਮੰਨਣਾ ਹੈ ਤਾਂ ਫਿਰ ਗਾਂਧੀ ਬਾਰੇ ਕੀ ਕਹੋਗੇ ਜਿਸ ਦਾ ਭਗਤ ਸਿੰਘ ਕੇਸ ਵਿਚ ਰੋਲ ਅਤੇ ਵਿਚਾਰ ਕਿਸੇ ਤੋਂ ਲੁਕੇ ਛਿਪੇ ਨਹੀਂ ਹਨ। ਇਨ੍ਹਾਂ ਸਰਕਾਰੀ ਬੁਧੀਜੀਵੀਆਂ ਨੂੰ ਨਿਰਉੱਤਰ ਕਰਨ ਲਈ ਕਾਫੀ ਹੈ। ਇਸ ਦਾ ਜਵਾਬ ਤਾਂ ਉਹ ...... ਜਗਮੋਹਣ ਸਿੰਘ ਜੋ ਕਿ 2-3 ਸਾਲ ਪਹਿਲਾਂ PTU, Jalandhar ਵਿਚ CET ਦਾ Coordinator ਬਣਿਆ ਸੀ ਅਤੇ CET ਵਿਚ ਵੱਡੀ ਪੱਧਰ ਦੇ ਘਪਲੇਬਾਜੀ ਹੋਣ ਕਰਕੇ ਕੋਈ ਸੌ ਕੁ Court Case ਹੋਏ ਸਨ, ਜਿਸਦੇ ਫਲਸਰੂਪ CET ਦੀ ਦੁਬਾਰਾ Checking ਹੋਈ ਸੀ ਅਤੇ ਇਹ ਲੋਕਾਂ ਨੂੰ ਫੇਸ ਕਰਨ ਤੋਂ ਡਰਦਾ ਮਾਰਾ ਅਤੇ ਬਦਨਾਮੀ ਕਰਾ ਕੇ ਅਸਤੀਫਾ ਦੇ ਕੇ ਭੱਜ ਗਿਆ ਸੀ, ਹੁਣ ਸਿਰਦਾਰ ਕਪੂਰ ਸਿੰਘ ਨੂੰ ਇਕ discredited ICS ਅਫਸਰ ਦੱਸਦਾ ਹੈ। ਇਸ ...... ਨੂੰ ਇਹ ਵੀ ਨਹੀਂ ਪਤਾ ਕਿ ਸਿਰਦਾਰ ਦੇ ਸਾਹਮਣੇ ਵੱਡੇ ਵੱਡਿਆਂ ਦੀ ਬੋਲਤੀ ਬੰਦ ਹੋ ਜਾਇਆ ਕਰਦੀ ਸੀ। ਪਾਰਲੀਮੈਂਟ ਤੋਂ ਲੈ ਕੇ ਥੱਲੇ ਤਕ ਉਸਦੀ ਦਲੀਲ ਦਾ ਜਵਾਬ ਦੇਣਾ ਲੋਕਾਂ ਕੋਲ ਮੁਸ਼ਕਲ ਹੋਇਆ ਕਰਦਾ ਸੀ। ਜੋ ਸਿੱਖਾਂ ਨਾਲ ਅੱਜ ਹੋ ਰਿਹਾ ਹੈ ਉਸਨੇ 50 ਸਾਲ ਪਹਿਲਾਂ ਹੀ ਦੱਸ ਦਿੱਤਾ ਸੀ। ਜਿਵੇਂ ਕਿ ਆਪ ਜਾਣਦੇ ਹੀ ਹੋ ਕਿ ਆਪਣੀ ਸਿੱਖ ਕੌਮ, ਜਿਸ ਵਿਚ ਕਿ ਕੌਮ ਵਾਲੀ ਕੋਈ ਹੁਣ ਗੱਲ ਨਜ਼ਰ ਨਹੀਂ ਆਉਂਦੀ, ਵਿਚ ਅਜਿਹੇ ਦਲਬੀਰਿਆਂ, ਹਮਦਰਦਾਂ, ਭੋਗਲਾਂ ਦੀ ਗਿਣਤੀ ਬਹੁਤ ਵੱਧ ਚੁੱਕੀ ਹੈ ਕਿਉਂਕਿ ਮਹਿੰਗਾਈ ਬਹੁਤ ਹੋ ਜਾਣ ਕਰਕੇ ਆਪਣਾ ਦਾਲ-ਫੁਲਕਾ ਚਲਾਉਣ ਦਾ ਅਤੇ ਇਸ ਸਿੱਖ ਵਿਰੋਧੀ ਮੀਡੀਏ ਵਿਚ ਟੌਰ-ਟਪੋਕਾ ਬਣਾਉਣ ਦਾ ਇਸ ਤੋਂ ਵਧੀਆਂ ਹੋਰ ਕੋਈ ਸਾਧਨ ਨਹੀਂ ਜਿਸ ਵਿਚ ਇਹ 'ਸਿੱਖ' ਬਹੁਤ ਸਸਤੇ ਵਿਕ ਜਾਂਦੇ ਹਨ। ਰਾਜੀਵ ਗਾਂਧੀ ਨੇ ਕਰਮਜੀਤ ਨੂੰ ਠੀਕ ਹੀ ਕਿਹਾ ਸੀ।

ਸਰਕਾਰ ਦੁਆਰਾ ਭਗਤ ਸਿੰਘ ਨੂੰ ਮਹਾਨ ਸ਼ਹੀਦ ਪ੍ਰਚਾਰਨ ਦੇ ਕਈ ਕਾਰਨ ਹਨ। ਇਕ ਤੇ ਇਹ ਕਿ ਹੋਰ ਜੋ so-called ਆਜ਼ਾਦੀ ਜਿਸਦਾ ਇਹ ਤਮਾਸ਼ਬੀਨ 'ਸਿੰਘ' ਮਾਣ ਰਹੇ ਹਨ ਤੋਂ ਪਹਿਲਾਂ ਅਤੇ ਬਾਦ ਵਿਚ ਜੋ ਮਹਾਨ ਸਿੱਖ ਸ਼ਹੀਦ ਹੋਏ ਹਨ ਉਨ੍ਹਾਂ ਦਾ ਚਿਤ-ਚੇਤਾ ਵੀ ਸਿੱਖਾਂ ਨੂੰ ਕਦੇ ਨਾ ਆਵੇ। ਦੂਜਾ ਇਹ ਕਿ ਭਗਤ ਸਿੰਘ ਇਕ ਪਤਿਤ ਸਿੱਖ ਸੀ ਜੋ ਬ੍ਰਾਹਮਣ-ਬਾਣੀਏ ਢਾਂਚੇ ਵਿਚ ਪੂਰਾ ਫਿਟ ਬੈਠਦਾ ਹੈ। ਆਪਣੀ ਸਿੱਖ ਕੌਮ ਦੀ ਇਸ ਤੋਂ ਵੱਡੀ ਬਦਕਿਸਮਤੀ ਕੀ ਹੋ ਸਕਦੀ ਹੈ ਕਿ ਦਰਬਾਰ ਸਾਹਿਬ 'ਤੇ ਹੋਏ ਹਮਲੇ ਦੇ ਸ਼ਹੀਦਾਂ ਅਤੇ ਉਸ ਤੋਂ ਬਾਅਦ ਜਿੰਦੇ -ਸੁੱਖੇ ਵਰਗੇ ਹੋਰ ਸ਼ਹੀਦਾਂ ਤੋਂ ਬਾਅਦ ਮਹਾਨ ਸ਼ਹੀਦ ਜਸਵੰਤ ਸਿੰਘ ਖਾਲੜਾ ਬਾਰੇ ਬਹੁਤ ਹੀ ਘੱਟ ਲੋਕਾਂ ਨੂੰ ਪਤਾ ਹੈ। ਉਨ੍ਹਾਂ ਨੂੰ ਯਾਦ ਕਰਨਾ ਤਾਂ ਦੂਰ ਦੀ ਗੱਲ ਹੈ? ਇਨ੍ਹਾਂ ਵਾਸਤੇ ਅਜੇ ਭਗਤ ਸਿੰਘ ਹੀ 'ਕੌਮੀ' ਨਾਇਕ ਹੈ।

ਸਾਨੂੰ ਆਪ ਤੇ ਬਹੁਤ ਮਾਣ ਹੈ ਕਿਉਂਕਿ ਸਿਰਦਾਰ ਕਪੂਰ ਸਿੰਘ ਤੋਂ ਬਾਅਦ ਆਪ ਹੀ ਕੁਝ ਗਿਣੇ ਚੁਣੇ ਵਿਦਵਾਨ ਹੋ ਜੋ ਇਨ੍ਹਾਂ ਪੰਥ-ਦੋਖੀਆਂ ਅਤੇ ਪੰਜਾਬ ਦੋਖੀਆਂ ਦਾ ਜਵਾਬ ਦੇ ਰਹੇ ਹੋ। ਆਪ ਦਾ ਯੋਗਦਾਨ ਮਹਾਨ ਹੈ। ਬੇਹਤਰ ਹੁੰਦਾ ਜੇ ਪਹਿਲਾਂ ਕਿਰਨਜੋਤ ਕੌਰ (ਜਿਸਦੀ ਮਾਂ ਡਾਕਟਰ ਰਜਿੰਦਰ ਕੌਰ ਕਦੇ ਸਿਰਦਾਰ ਦੇ ਜੀਂਦੇ ਜੀਅ ਅੱਖ ਚੁੱਕ ਕੇ ਗੱਲ ਨਹੀਂ ਸੀ ਕਰ ਸਕੀ ਅਤੇ ਮਾਸਟਰ ਤਾਰਾ ਚੰਦ ਦੀ ਨਾਲਾਇਕੀ 'ਤੇ ਪਰਦਾ ਪਾਉਣ ਵਿਚ ਅਸਫਲ ਰਹੀ ਸੀ) ਜੋ ਅੱਜ ਬਾਦਲਕੇਆਂ ਦੀ ਸਹਿ ਤੇ ਢੁਕਵਾਂ ਮੌਕਾ ਦੇਖ ਕੇ ਮਾਸਟਰ ਦੀ ਇਤਿਹਾਸਕ ਬੇਵਕੂਫੀ ਤੇ ਪੋਚਾ ਫੇਰਨ ਚੱਲੀ ਹੈ ਦਾ ਜਵਾਬ ਪਹਿਲਾਂ ਦੇ ਲੈਂਦੇ ਅਤੇ ਭਗਤ ਸਿੰਘ ਬਾਰੇ ਗੱਲ ਫੇਰ ਕਿਤੇ ਕਰ ਲੈਂਦੇ ਕਿਉਂਕਿ ਭਗਤ ਸਿੰਘ ਦੇ ਰੌਲੇ ਵਿਚ (ਜੋ ਕਿ 'ਪੰਜਾਬੀਅਤ ਦੇ ਮੁਦਈ', ......, ਪਰ ਚਲਾਕ ...... ਬਰਜਿੰਦਰ ਹਮਦਰਦ ਨੇ ਪਵਾ ਦਿੱਤਾ ਹੈ) ਅਸਲੀ ਗੱਲ ਜੋ ਕਿ ਸਾਚੀ ਸਾਖੀ ਕਹਿੰਦੀ ਹੈ ਅਤੇ ਮਾਸਟਰ ਦੇ ਵਾਰਸਾਂ ਦੇ ਮੂੰਹ ਤੇ ਚਪੇੜ ਹੈ, ਵੱਲ ਹੀ ਕੇਂਦਰਤ ਰੱਖਦੇ। ਪਰ ਆਪਦਾ ਵੀ ਇਸ ਵਿਚ ਕੋਈ ਦੋਸ਼ ਨਹੀਂ ਕਿਉਂਕਿ ਅੱਜ ਸਿੱਖਾਂ ਉਪਰ, ਹਰ ਪਾਸਿਓਂ ਅਨੇਕਾਂ ਤਰ੍ਹਾਂ ਨਾਲ ਹਮਲੇ ਹੋ ਰਹੇ ਹਨ ਜਿਨ੍ਹਾਂ ਦਾ ਜਵਾਬ ਆਪ ਲੋਕ ਦੇਂਦੇ ਆ ਰਹੇ ਹੋ। ਵਹਿਗੁਰੂ, ਆਪ ਜੀ ਨੂੰ

ਚੜ੍ਹਦੀ ਕਲਾ ਵਿਚ ਰੱਖੇ। ਅਸੀਂ ਦਲਬੀਰ ਸਿੰਘ ਦੇ ਲੇਖ ਦੇ ਉਤਰ ਵਿਚ 'ਪੰਜਾਬੀ ਟ੍ਰਿਬਿਊਨ' ਵਿਚ ਵੀ ਚਿੱਠੀਆਂ ਭੇਜੀਆਂ ਹਨ ਵੇਖੋ ਕਿ ਛਾਪਦਾ ਹੈ ਜਾਂ ਨਹੀਂ। ਸਾਨੂੰ ਲਗਦਾ ਹੈ ਕਿ ਅਜੇ ਇਸ ਸਦੀ ਦੇ ਮਹਾਨ ਗਦਾਰ ਖੁਸ਼ਵੰਤ ਸਿੰਘ ਵਰਗੇ ਜਾਂ ਕੋਈ ਹੋਰ 'ਸਿੱਖ' ਬੁਧੀਜੀਵੀ RSS ਦੀ ਸਹਿ ਤੇ ਇਸ ਸਬੰਧ ਵਿਚ ਜਹਿਰੀਲਾ ਭੰਡੀ ਪ੍ਰਚਾਰ ਕਰਨਗੇ। ਸਾਡੀ ਆਪ ਅੱਗੇ ਬੇਨਤੀ ਹੈ ਕਿ ਆਪ Spokesman (ਜੋ ਕਿ ਕਾਫੀ ਹੱਦ ਤੱਕ ਸਚਾਈ ਬਿਆਨ ਕਰਦਾ ਹੈ ਅਤੇ ਦੇਸ਼-ਵਿਦੇਸ਼ ਵਿਚ ਚੰਗੀ ਗਿਣਤੀ ਵਿਚ ਪੜ੍ਹਿਆ ਜਾਣ ਲੱਗਾ ਹੈ) ਵਿਚ ਉਪਰੋਕਤ ਵਿਸ਼ੇ ਤੇ ਇਕ ਵਿਸਥਾਰਪੂਰਕ ਆਰਟੀਕਲ ਲਿਖੋ। ਆਪ ਦੇ ਪਹਿਲਾਂ ਵੀ ਲਿਖੇ ਸਾਰੇ ਲੇਖ ਪੜ੍ਹਦੇ ਰਹਿੰਦੇ ਹਾਂ। ਆਪ ਦੇ ਗੁਰਬਾਣੀ, ਇਤਿਹਾਸ ਅਤੇ Politics (India / International ਵਿਚ ਡੂੰਘੇ ਗਿਆਨ ਦੇ ਕਾਇਲ ਹਾਂ। ਮਾਸਟਰ ਤਾਰਾ ਸਿੰਘ ਬਾਰੇ ਸਚਾਈ ਲੋਕਾਂ ਨੂੰ ਅਤੇ ਖਾਸ ਕਰਕੇ ਸਿੱਖਾਂ ਨੂੰ ਪਤਾ ਲੱਗ ਜਾਵੇਗੀ। ਬਾਕੀ ਜਿਵੇਂ ਆਪ ਠੀਕ ਸਮਝੋ ਕਿਉਂਕਿ ਆਪ ਸਾਡੇ ਤੋਂ ਕਿਤੇ ਜਿਆਦਾ ਤਜ਼ਰਬੇਕ਼ਾਰ ਅਤੇ ਸਿਆਣੇ ਹੋ। ਕੋਈ ਗਲਤੀ ਹੋ ਗਈ ਹੋਵੇ ਤਾਂ ਖਿਮਾਂ ਕਰਨਾ।

ਧੰਨਵਾਦ ਸਹਿਤ,

ਆਪ ਦੇ ਸ਼ੁਭਚਿੰਤਕ
ਹਰਮੀਤ ਸਿੰਘ, ਹਰਪ੍ਰੀਤ ਸਿੰਘ, ਲੈਕਚਰਾਰ
ਫਤਿਹਗੜ੍ਹ ਸਾਹਿਬ

~~~
~~~

## ਬਹੁਤ ਮੁਸ਼ਕਲ ਹੈ ਆਪਣੇ ਬਾਰੇ ਸੱਚ ਤਸਲੀਮ ਕਰਨਾ

.... ਮੈਨੂੰ ਪੱਤਰਕਾਰੀ ਦੇ ਪਹਿਲੇ ਦਿਨਾਂ ਵਿਚ ਹੀ ਇਹ ਸਿੱਖਿਆ ਦਿਤੀ ਗਈ ਸੀ ਕਿ ਜਿਹੜਾ ਬੰਦਾ ਆਪਣੀਆਂ ਲਿਖਤਾਂ ਉਤੇ ਹੋਏ ਕਿਸੇ ਵੀ ਪ੍ਰਤੀਕਰਮ ਦਾ 'ਜਵਾਬ' ਦੇਣ ਲਗਦਾ ਹੈ ਜਾਂ ਸਫ਼ਾਈ ਦੇਣ ਦੀ ਕੋਸ਼ਿਸ਼ ਕਰਦਾ ਹੈ, ਉਹ ਗਲਤ ਕੰਮ ਕਰ ਰਿਹਾ ਹੁੰਦਾ ਹੈ, ਉਹ ਮੂਰਖਤਾ ਕਰ ਰਿਹਾ ਹੁੰਦਾ ਹੈ। ਧੱਕੜ ਪੱਤਰਕਾਰੀ ਦਾ ਤਰੀਕਾਕਾਰ ਇਹ ਹੈ ਕਿ ਤੁਸੀਂ ਆਪਣਾ ਕੰਮ ਕਰ ਜਾਵੋ ਅਤੇ ਤੁਹਾਡੇ ਦੋਖੀ ਉਸ ਉਤੇ ਖ਼ਫਾਖ਼ੂਨ ਹੁੰਦੇ ਰਹਿਣ। ਜੇ ਹਾਲਾਤ ਇਸ ਦੇ ਉਲਟ ਹੋਣ ਤਾਂ ਪਸੀਨੇ ਛੁੱਟਣ ਦੀ ਹਾਲਤ ਜਵਾਬ ਦੇਣ ਵਾਲੇ ਦੀ ਹੋ ਸਕਦੀ ਹੈ। .... ਅੱਜ ਕੱਲ ਜਿਹੜੀ 'ਸਾਚੀ ਸਾਖੀ' ਦੀ ਚਰਚਾ ਚਲ ਰਹੀ ਹੈ, ਉਹ ਮੈਂ ਨਹੀਂ ਪੜ੍ਹੀ ਹੋਈ, ...... ਜੇ ਕਦੇ ਮੈਨੂੰ 'ਸਾਚੀ ਸਾਖੀ' ਮਿਲ ਗਈ ਤਾਂ ਪੜ੍ਹ ਕੇ ਤੁਹਾਨੂੰ ਜ਼ਰੂਰ ਦੱਸਾਂਗਾ।

(ਪੰਜਾਬੀ ਟ੍ਰਿਬਿਊਨ ਅਕਤੂਬਰ ੬, ੨੦੦੦ 'ਚੋਂ ਧੰਨਵਾਦ ਸਹਿਤ)

# ਪੰਜਾਬੀ ਬੋਲੀ ਅਤੇ ਪ੍ਰੰਪਰਾ ਵਿੱਚ ਸ਼ਹੀਦੀ ਰੁਤਬਾ

ਏਨਾ ਕੁ ਤੱਥ ਜਾਨਣ ਲਈ ਧੁਰੰਧਰ ਭਾਸ਼ਾ ਵਿਗਿਆਨੀ ਹੋਣ ਦੀ ਲੋੜ ਨਹੀਂ ਕਿ ਕਿਸੇ ਵੀ ਬੋਲੀ ਦੇ ਲਫਜ਼ਾਂ ਦੀ ਪਿੱਠ ਉਤੇ ਉਸ ਬੋਲੀ ਨੂੰ ਬੋਲਣ ਵਾਲਿਆਂ ਦੇ ਅਨੇਕਾਂ ਧਾਰਮਿਕ ਅਕੀਦੇ, ਸਭਿਆਚਾਰਕ ਕਦਰਾਂ ਕੀਮਤਾਂ, ਇਤਿਹਾਸਿਕ ਪਰੰਪਰਾਵਾਂ ਅਤੇ ਮਨਾਉਤਾਂ ਆਦਿ ਦੇ ਕਈ ਪਹਿਲੂ ਅਸਵਾਰ ਹੁੰਦੇ ਹਨ। ਹਰ ਬੋਲੀ ਵਿਚ ਕਈ ਸ਼ਬਦਾਂ ਨਾਲ ਅਧਿਆਤਮਕ ਜੀਵਨ ਦੇ ਕਈ ਪੱਖ, ਸਦੀਵੀ ਜੀਵਨ ਦੀਆਂ ਤਾਂਘਾਂ, ਮੁਕਤੀ ਦੇ ਸੰਕਲਪ ਅਤੇ ਪ੍ਰਮਾਤਮਾਂ ਨੂੰ ਰਿਝਾਉਣ ਦੀ ਘਾਲਣਾ ਦੇ ਸੰਕੇਤ ਇਤਿਆਦੀ ਵੀ ਰਲਗੱਡ ਹੁੰਦੇ ਹਨ। ਅਰਬੀ ਮੂਲ ਦਾ ਅਜਿਹਾ ਲਫਜ਼ ਹੈ 'ਸ਼ਹਾਦਤ'। ਪ੍ਰਮੁਖ ਤੌਰ ਉਤੇ ਸ਼ਹਾਦਤ ਦਾ ਸੰਕਲਪ ਇਸਾਈ ਮੱਤ, ਇਸਲਾਮ ਅਤੇ ਸਿੱਖ ਮੱਤ ਵਿਚ ਪ੍ਰਚੱਲਤ ਹੈ। ਜਦੋਂ ਇਸਲਾਮੀ ਸਭਿਅਤਾ ਹਿੰਦੋਸਤਾਨ ਉਤੇ ਭਾਰੂ ਹੋਈ ਤਾਂ ਸ਼ਹੀਦ ਦਾ ਸੰਕਲਪ ਵੀ ਏਸ ਨਾਲ ਏਥੇ ਪੁੱਜਾ। ਇਸਲਾਮ ਵਿਚ ਵੀਹ ਕਿਸਮ ਦੀ ਮੌਤ ਮਰਨ ਵਾਲਿਆਂ ਨੂੰ ਸ਼ਹੀਦੀ ਦਰਜਾ ਮਿਲਦਾ ਹੈ। ਸੁਲਤਾਨ ਮਹਿਮੂਦ ਗਜ਼ਨੀ ਦਾ ਭਤੀਜਾ ਗਾਜ਼ੀ ਮੀਆਂ (ਸਲਾਰ ਮਸੂਦ) ਸ਼ਾਇਦ ਹਿੰਦ ਵਿਚ ਪਹਿਲਾ ਮੁਸਲਮਾਨ ਸ਼ਹੀਦ ਸੀ ਜੋ ਕਿ 'ਕਾਫਿਰਾਂ' ਵਿਰੁੱਧ ਜਹਾਦ ਵਿਚ ਮਰਿਆ। ਏਸ ਨੂੰ ਸ਼ਹੀਦੀ ਰੁਤਬਾ ਮਿਲਿਆ ਅਤੇ ਏਸਦੀ ਮਜ਼ਾਰ ਦੀ ਪੂਜਾ ਅੱਜ ਤੱਕ ਹਿੰਦੂ ਮੁਸਲਮਾਨ ਦੋਨੋਂ ਕਰਦੇ ਹਨ। ਫਿਰੋਜ਼ਪੁਰ ਐਸ. ਐਸ. ਪੀ. ਦੀ ਕੋਠੀ ਦੀ ਕੰਧ ਨਾਲ ਜਿਸ ਪੀਰ ਬਹਾਵਲ ਸ਼ਾਹ ਦਾ ਮਜ਼ਾਰ ਹੈ ਉਸ ਦੇ ਸੁਤੇ ਪਏ ਦੇ ਸਰ੍ਹਾਣੇ ਚੋਰ, ਚੋਰੀ ਦਾ ਮਾਲ ਭੇਟ ਕਰ ਗਿਆ ਸੀ ਜੋ ਮਗਰੇ ਆਉਂਦੀ ਵਾਹਰ ਨੇ ਬਰਾਮਦ ਕਰ ਲਿਆ ਅਤੇ ਏਸ ਨੂੰ ਚੋਰ ਸਮਝ ਕੇ ਮਾਰ ਦਿੱਤਾ। ਨਾ-ਹੱਕ ਮਾਰੇ ਜਾਣ ਕਾਰਨ ਇਹ ਵੀ ਸ਼ਹੀਦ ਅਖਵਾਇਆ ਅਤੇ ਏਸਦੀ ਮਜਾਰ ਉਤੇ ਚੰਗੀ ਰੌਣਕ ਲਗਦੀ ਹੈ।

ਕੌਮਾਂ ਦੇ ਸਭਿਆਚਾਰਿਕ ਪ੍ਰਭਾਵ ਨੂੰ ਨਸ਼ਟ ਕਰਨ ਲਈ ਅਪਣਾਇਆ ਗਿਆ ਇੱਕ ਤਰੀਕਾ ਇਹ ਵੀ ਹੈ ਕਿ ਉਸਦੇ ਨਿਰਣਾਇਕ ਅਕੀਦਿਆਂ ਨੂੰ ਪ੍ਰਗਟ ਕਰਦੇ ਸ਼ਬਦ ਅਤੇ ਨਾਂਵਾਂ ਇਤਿਆਦਿ ਨੂੰ ਨਵੇਂ ਅਤੇ ਕਈ ਵਾਰੀਂ ਵਿਰੋਧੀ ਅਰਥ ਪ੍ਰਦਾਨ ਕੀਤੇ ਜਾਣ। ਧਰਮਾਂ ਦੇ ਇਤਿਹਾਸ ਵਿੱਚ ਇਹ ਵਰਤਾਰਾ ਕਈ ਵਾਰ ਵਰਤਿਆ ਹੈ। ਆਰੀਆਂ ਤੋਂ ਬਾਅਦ ਇਰਾਨ ਵਿਚ ਵਸੱਣ ਵਾਲੇ ਪਾਰਸੀਆਂ ਦੀਆ ਧਰਮ ਪੁਸਤਕਾਂ ਨੇ ਇੰਦ੍ਰ ਨੂੰ ਦਾਨਵ ਰੂਪ ਵਿਚ ਚਿਤਰਿਆ। ਹਿੰਦ ਵਿਚ ਆਰੀਆਂ ਨੇ ਦ੍ਰਾਵਿੜ ਸਭਿਅਤਾ ਖਤਮ ਕਰਨ ਲਈ ਰਾਵਣ ਨੂੰ ਬੁਰਾਈ ਦਾ ਪ੍ਰਤੀਕ ਬਣਾ ਧਰਿਆ। ਇਉਂ ਇਤਿਹਾਸ ਵਿਚ ਅਨੇਕਾਂ ਦੇਵਤਿਆਂ ਦਾ ਦਾਨਵੀਕਰਣ ਹੋਇਆ।

ਸੁਲਹ ਕੁੱਲ ਸਿੱਖ ਧਰਮ ਨੇ ਨਵੀਂ ਪਿਰਤ ਪਾਈ ਜਿਸ ਨੂੰ ਭਾਈ ਗੁਰਦਾਸ "ਉਲਟੀ ਗੰਗ ਵਗਾਈਅਨ" ਕਹਿੰਦੇ ਹਨ। ਸਿੱਖੀ ਨੇ ਸਭਿਆਚਾਰਕ ਮਸਲਿਆਂ ਵਿੱਚ ਵਡੀਆਂ ਲਕੀਰਾਂ ਖਿਚਣ ਦੀ ਰੀਤ ਚਲਾਈ। ਕ੍ਰਿਉਂਕਿ ਭਾਈ ਸੰਤੋਖ ਸਿੰਘ ਦੇ ਅਮਰ ਬਚਨਾਂ ਅਨੁਸਾਰ "ਹਮ ਲੇ ਜਾਣੋ ਪੰਥ ਉਚੇਰੇ" ਦਾ ਸੰਕਲਪ ਸੀ। ਨਵੇਂ ਇਤਿਹਾਸਿਕ ਸੰਦਰਭ ਵਿਚ ਸ਼ਹਾਦਤ ਦੇ ਮੁਢਲੇ ਅਰਥਾਂ ਨੂੰ ਕਾਇਮ ਰੱਖ ਕੇ ਏਸ ਦੇ ਨਵੇਂ ਪਹਿਲੂ ਸਿਰਜੇ ਗਏ ਜੋ ਕਿ ਸਮੇਂ ਨਾਲ ਸਮੂਹਿਕ ਮਨੁੱਖੀ ਮਨ ਵਿਚ ਅਮਿੱਟ ਯਾਦਾਂ ਅਤੇ ਸ਼ਰਧਾ ਭਰਪੂਰ, ਨਿਗਰ ਬਿੰਬ ਬਣ ਕੇ ਸਮਾ ਗਏ। ਸਿੱਖਾਂ ਦੇ ਕੌਮੀ ਜੀਵਨ ਦੇ ਜੋ ਮੁਢਲੇ ਅਧਾਰ ਬਣੇ ਉਹਨਾਂ ਵਿਚ ਹੈ ਸ਼ਹਾਦਤ ਦਾ ਸੰਕਲਪ। ਇਹ ਨੀਹਾਂ ਏਨੀਆਂ ਪ੍ਰਪੱਕ ਹਨ ਕਿ ਹਰ ਸਿੱਖ ਰੋਜ ਇਕ ਤੋਂ ਵੱਧ ਵਾਰੀ "ਸ਼ਹੀਦਾਂ ਮੁਰੀਦਾਂ, ਹਠੀਆਂ" ਨੂੰ ਅਰਦਾਸ ਵਿਚ ਚਿਤਾਰਦਾ ਹੈ ਅਤੇ ਉਸ ਯਾਦ ਤੋਂ ਇਤਿਹਾਸ ਸਿਰਜਣ ਦੀ ਅਥਾਹ ਸ਼ਕਤੀ ਹਾਸਲ ਕਰਦਾ ਹੈ।

ਸਿੱਖਾਂ ਦੇ ਦੋਸਤ ਨਹੀਂ ਜਾਣਦੇ ਪ੍ਰੰਤੂ ਵਿਰੋਧੀ ਸਪਸ਼ਟ ਹਨ ਕਿ ਏਸ ਬਿੰਬ ਦਾ ਤਿੜਕ ਜਾਣਾ ਸਿੱਖ ਕੌਮੀ ਜੀਵਨ ਲਈ ਬੇਹੱਦ ਘਾਤਕ ਸਿੱਧ ਹੋ ਸਕਦਾ ਹੈ।

ਜ਼ਾਹਰ ਹੈ ਕਿ ਹਿੰਦੋਸਤਾਨਿਆਂ ਵਿੱਚੋਂ ਸ਼ਹੀਦੀ ਪ੍ਰੰਪਰਾਂ ਨੂੰ ਨਵੇਂ ਨਰੋਏ ਰੂਪ ਵਿਚ ਕੇਵਲ ਅਤੇ ਕੇਵਲ ਸਿੱਖਾਂ ਨੇ ਹੀ ਅਪਣਾਇਆ ਸੀ ਅਤੇ ਅੱਜ ਤੱਕ ਇਹ ਏਸ ਦੇ ਵਾਹਦ ਪੈਰੋਕਾਰ ਚਲੇ ਆਉਂਦੇ ਹਨ। ਕਿਸੇ ਵੀ ਲੇਖੇ ਜੋਖੇ ਅਨੁਸਾਰ ਸ਼ਹਾਦਤ ਦਾ ਦਰਜਾ ਪ੍ਰਾਪਤ ਕਰਨ ਵਾਲੇ ਸਭ ਤੋਂ ਵੱਧ ਸਿੱਖ ਹੀ ਹਨ। ਏਸ ਲਈ ਏਸ ਸ਼ਬਦ ਦੀ

ਵਿਆਖਿਆ ਅਤੇ ਏਸ ਦਾ ਪ੍ਰੀਭਾਸ਼ਾ ਨਿਰਧਾਰਨ ਕੇਵਲ ਸਿੱਖ ਅਕੀਦਿਆਂ, ਸਿੱਖ-ਇਤਿਹਾਸ ਅਤੇ ਪੰਪਰਰਾ ਦੇ ਸੰਦਰਭ ਵਿਚ ਹੋ ਸਕਦਾ ਹੈ। ਸ਼ਹੀਦ ਸ਼ਬਦ ਦੇ ਓਹੋ ਅਰਥ ਜਾਇਜ਼ ਹਨ ਜਿਨ੍ਹਾਂ ਨੂੰ ਕਾਇਮ ਰੱਖਣ ਲਈ ਮਹਾਂ ਪਰਉਪਕਾਰੀ ਖਾਲਸਾ ਪੰਥ ਦੇ ਅਨੇਕਾਂ ਕਾਫਲੇ ਏਸ ਰਾਹ ਉਤੋਂ ਹੋ ਗੁਜ਼ਰੇ ਹਨ। ਅਜੇਹਾ ਨਾ ਕਰਨਾ ਅਨਰਥ ਕਰਨਾ ਹੈ। "ਅਰਥ" ਸ਼ਬਦ ਤੋਂ ਪੰਜਾਬੀ ਵਾਲੇ 'ਮਾਇਨਾ' ਸਮਝਦੇ ਹਨ, ਅੰਗ੍ਰੇਜ਼ੀ ਬੋਲੀ ਵਾਲੇ 'ਧਰਤੀ' ਅਤੇ ਸੰਸਕ੍ਰਿਤ ਵਾਲੇ 'ਦਰਬ' ਜਾਂ 'ਪਦਾਰਥ'। ਜੇ ਤਿਨੋਂ ਆਪੋ ਆਪਣੇ ਤਸੱਵਰ ਉਤੇ ਕਾਇਮ ਰਹਿਣ ਤਾਂ ਕਿਸੇ ਕਿਸਮ ਦਾ ਅਰਥ ਭਰਪੂਰ ਵਾਰਤਾਲਾਪ ਸੰਭਵ ਨਹੀਂ। ਵਿਚਾਰ ਅਗੇ ਤੋਰਨ ਤੋਂ ਪਹਿਲਾਂ 'ਸ਼ਹੀਦ' ਸ਼ਬਦ ਦੀ ਏਥੋਂ ਦੀ ਪ੍ਰੰਪਰਾ ਅਨੁਸਾਰ ਪ੍ਰੀਭਾਸ਼ਾ ਕਾਇਮ ਕਰਨਾ ਨਿਹਾਇਤ ਜ਼ਰੂਰੀ ਹੈ।

ਸਭ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਸ਼ਹੀਦ ਅਖਵਾਉਣ ਦਾ ਹੱਕਦਾਰ ਪ੍ਰਮਾਤਮਾਂ ਵਿੱਚ ਯਕੀਨ ਰੱਖਦਾ ਹੋਵੇ ਅਤੇ ਮੰਨਦਾ ਹੋਵੇ ਕਿ ਉਹ ਸਾਰੇ ਸੰਸਾਰ ਦਾ ਅਸਲ ਬਾਦਸ਼ਾਹ ਹੈ। ਉਹ ਸੰਸਾਰ ਵਿੱਚ ਜਨਤਾ ਨੂੰ ਨਿਆਂ ਦੇਣ, ਉਸਦੇ ਧਾਰਮਿਕ ਅਕੀਦਿਆਂ ਦੀ ਰੱਖਿਆ ਕਰਨ ਅਤੇ ਅਥਾਹ ਸੁਖ ਮਾਨਣ ਦੇ ਅਧਿਕਾਰਾਂ ਨੂੰ ਮਹਿਫੂਜ਼ ਰੱਖਣ ਦੇ ਇਰਾਦੇ ਨਾਲ ਹਾਕਮ ਸਿਰਜਦਾ ਹੈ। ਏਸ ਇਲਾਹੀ ਇਰਾਦੇ ਨੂੰ ਉਸਦਾ 'ਭਾਣਾਂ' ਜਾ 'ਹੁਕਮ' ਆਖਿਆ ਗਿਆ ਹੈ। ਜਦੋਂ ਕੋਈ ਰਾਜ ਕਰਨ ਵਾਲਾ ਇਹਨਾਂ ਮੁੱਢਲੀਆਂ ਸ਼ਰਤਾਂ ਦੀ ਉਲੰਘਣਾ ਕਰਦਾ ਹੈ ਤਾਂ ਹੁਕਮ ਅੰਦਰ ਵਿਚਰਦੇ ਮਹਾਂਪੁਰਖਾਂ ਦਾ ਫਰਜ਼ ਬਣਦਾ ਹੈ ਕਿ ਉਹ ਅਸ਼ਾਂਤੀ, ਅਨਿਆਂ ਅਤੇ ਅਧਰਮ ਦਾ ਵਿਰੋਧ ਕਰਨ। ਏਸ ਪ੍ਰਕਿਰਿਆ ਦੀ ਪਉੜੀ ਦਾ ਆਖਰੀ ਡੰਡਾ ਹੈ ਜਾਨ ਕੁਰਬਾਨ ਕਰ ਦੇਣਾ। ਇਹ ਪੰਜਾਬ ਦੀ ਸ਼ਹੀਦੀ ਪ੍ਰੰਪਰਾ ਦਾ ਸਾਰ ਹੈ।

ਏਸ ਮੱਤ ਅਨੁਸਾਰ ਸ਼ਹਾਦਤ ਇੱਕ ਦੋ-ਧਾਰਾ ਖੰਡਾ ਹੈ। ਏਸ ਦੀ ਸੰਸਾਰਮੁਖੀ ਧਾਰ ਪ੍ਰਗਟ ਕਰਦੀ ਹੈ ਕਿ ਸੱਚ ਕੀ ਹੈ ਅਤੇ ਉਸ ਰਾਹ ਉਤੇ ਤੁਰਨ ਦੀ ਧਰਮੀਂ ਲੋਕਾਂ ਦੀ ਨਿਰੂਪਣ ਕੀਤੀ ਕੀ ਰੀਤ ਹੈ। ਏਸ ਦੀ ਦੂਜੀ ਧਾਰ ਹੈ ਪ੍ਰਮਾਤਮਾਂ ਦੀ ਦਰਗਾਹ ਵਿੱਚ ਪੁਕਾਰ ਕਰਨਾਂ ਤਾਕਿ ਜਾਲਮਾਂ ਦਾ ਰਾਜ ਕਰਨ ਦਾ ਅਧਿਕਾਰ ਵਾਪਸ ਲਿਆ ਜਾਵੇ ਕਿਉਂਕਿ ਉਹ ਏਸ ਦੀ ਦੁਰਵਰਤੋਂ ਕਰਕੇ ਲੋਕਾਂ ਨੂੰ ਦੁਖ ਦੇ ਰਹੇ ਹਨ ਅਤੇ ਧਰਮੀਆਂ ਦਾ ਜਿਉਣਾਂ ਦੁਭਰ ਕਰ ਰਹੇ ਹਨ। ਰਤਨ ਸਿੰਘ ਭੰਗੂ ਅਨੁਸਾਰ ਗੁਰਬਖਸ਼ ਸਿੰਘ ਸ਼ਹੀਦ ਅਤੇ ਉਹਨਾਂ ਦੇ ਚੰਦ ਸਾਥੀ ਏਸ ਅਕੀਦੇ ਅਧੀਨ ਅਤਰ ਫੁਲੇਲ ਮਲ ਕੇ ਫੁਲਾਂ ਦੇ ਹਾਰ ਪਾ ਕੇ ਤਿਆਰ ਹੋਏ ਅਤੇ ਬੜੇ ਚਾਵ੍ਹਾਂ ਮਲ੍ਹਾਰਾਂ ਨਾਲ ਅਹਿਮਦਸ਼ਾਹ ਅਬਦਾਲੀ ਦੇ ਟਿੱਡੀ ਦਲ ਦਾ ਮੁਕਾਬਲਾ ਕਰਨ ਲਈ ਮੈਦਾਨੇ ਜੰਗ ਵਿਚ ਉਤਰੇ।

ਸ਼ਹੀਦ ਹੋਣ ਵਾਲੇ ਲਈ ਲਾਜ਼ਮੀ ਹੈ ਕਿ ਉਹ ਉਹਨਾਂ ਕਦਰਾਂ ਕੀਮਤਾਂ ਦਾ ਧਾਰਨੀ ਹੋਵੇ ਜਿਨ੍ਹਾਂ ਲਈ ਉਹ ਸ਼ਹੀਦ ਹੋਣਾਂ ਲੋਚਦਾ ਹੈ। ਉਸਦੇ ਕਿਰਦਾਰ ਵਿੱਚੋਂ ਪ੍ਰਮਾਤਮਾਂ ਦੇ ਹੁਕਮ ਨੂੰ ਮੰਨਣ ਦੀ ਝਲਕ ਪੈਣੀ ਲਾਜ਼ਮੀ ਹੈ। ਕੁਈ ਰਾਜਪੂਤੀ ਸ਼ਾਨ ਨੂੰ ਕਾਇਮ ਰੱਖਣ ਲਈ ਮਾਤ੍ਰਭੂਮੀ ਤੋਂ ਕੁਰਬਾਨ ਹੋ ਸਕਦਾ ਹੈ। ਓਸਦੀ ਕੁਰਬਾਨੀ ਸ਼ਲਾਘਾ ਯੋਗ ਹੈ ਲੇਕਿਨ ਇਹ 'ਬਲੀਦਾਨ' ਯਾ 'ਵੀਰਗਤੀ' ਤੋਂ ਉਚਾ ਦਰਜਾ ਨਹੀਂ ਰੱਖਦੀ। ਇਹ ਸ਼ਹੀਦੀ ਤੋਂ ਹੇਠਾਂ ਦਾ ਦਰਜਾ ਹੈ। ਕੁਈ ਚਾਹੇ ਤਾਂ ਏਸਨੂੰ ਬਰਾਬਰ ਜਾਂ ਉਚਾ ਸਮਝ ਸਕਦਾ ਹੈ। ਖੁੰਢ ਉਤੇ ਬਹਿ ਕੇ ਰੋਟੀ ਖਾਣ ਵਾਲਾ ਉਸ ਨੂੰ ਕੁਰਸੀ ਮੇਜ਼ ਪਰਚਾਰੇ ਤਾਂ ਕਿਸੇ ਨੂੰ ਕੀ। ਪਰ ਉਹ ਹਰਗਿਜ਼ ਇਹ ਮੰਗ ਨਹੀਂ ਕਰ ਸਕਦਾ ਕਿ ਅਗਾਂਹ ਤੋਂ ਸਾਰੀ ਦੁਨੀਆਂ ਖੁੰਢ ਨੂੰ ਕੁਰਸੀ ਮੇਜ ਹੀ ਆਖੇ ਤੇ ਮੰਨੇ। ਸ਼ਹੀਦ ਅਖਵਾਉਣ ਲਈ 'ਹੁਕਮ' ਦਾ ਵਾਹਨ ਬਣ ਕੇ, ਸ਼ਹੀਦੀ ਪਲ ਵਿੱਚ ਪ੍ਰਮਾਤਮਾ ਰੂਪ ਧਾਰਣ ਕਰਕੇ ਉਹਨਾਂ ਕਦਰਾਂ ਕੀਮਤਾਂ ਲਈ ਜੂਝਣਾ ਜ਼ਰੂਰੀ ਹੈ ਜੋ ਪ੍ਰਭੂ ਗੁਣ ਹੋਣ ਕਾਰਨ ਜਗਤ ਦੇ ਅਧਿਆਤਮਕ ਆਧਾਰ ਦਾ ਦਰਜਾ ਰੱਖਦੀਆਂ ਹਨ। ਗੁਣਨਿਧਾਨ ਤੋਂ ਪ੍ਰਾਪਤ ਕੀਤੇ ਇਹਨਾਂ ਗੁਣਾਂ ਨੂੰ ਮੁਕੰਮਲ ਰੂਪ ਵਿਚ ਧਾਰਣ ਕਰਕੇ ਅੰਤਮ ਸੱਚ ਵਿੱਚ ਵਿਲੀਨ ਹੋ ਜਾਣ ਦੀ ਚੇਸ਼ਟਾ (ਜੇਹਾ ਸੇਵੇ ਤੇਹਾ ਹੋਵੇ), ਸ਼ਹੀਦੀ ਜਜਬੇ ਦਾ ਧੁਰਾ ਹੈ।

ਸ਼ਹੀਦੀ ਸਭਿਆਚਾਰਾਂ ਦੇ ਭੇੜਾਂ ਵਿਚ ਪਣਪਦੀ ਹੈ। ਸ਼ਹੀਦ ਲਈ ਉਤਮ ਸਭਿਆਚਾਰ ਦੇ ਦਾਰਸ਼ਨਿਕ ਪੱਖ ਦਾਂ ਸਮਰਥਨ ਜ਼ਰੂਰੀ ਹੈ। ਮਨੁਖੀ ਗੁਲਾਮੀ ਨੂੰ ਕਾਇਮ ਰੱਖਣ ਲਈ ਲੜਦੇ ਅੰਗ੍ਰੇਜ਼ਾਂ ਜਾਂ ਦੱਖਣੀ ਅਮਰੀਕਨਾਂ ਵਿੱਚੋਂ ਕੁਈ ਵੀ ਸ਼ਹੀਦੀ ਦਰਜੇ ਦਾ ਦਾਵੇਦਾਰ ਨਹੀਂ ਹੋ ਸਕਦਾ।

ਸ਼ਹੀਦੀ ਦਰਜੇ ਦੀ ਇਕ ਬਾਰੀਕੀ ਇਹ ਵੀ ਹੈ ਕਿ ਸ਼ਹੀਦ ਹੋਣ ਵਾਲੇ ਕੋਲ ਜਾਨ ਬਚਾ ਲੈਣ ਦਾ ਵਿਕਲਪ

ਮੌਜੂਦ ਹੋਵੇ। ਸਭ ਪੁਰਾਤਨ ਸਿੰਘਾਂ ਉਤੇ ਏਹੋ ਫਤਵਾ ਲੱਗਦਾ ਸੀ ਕਿ ਮੌਤ ਕਬੂਲੋ ਜਾਂ ਇਸਲਾਮ। ਜਿਉਂਦੇ ਰਹਿਣ ਦੇ ਲਾਲਚ ਵਿੱਚ ਕੈਂਟਰਬਰੀ ਦਾ ਆਰਕਬਿਸ਼ਪ ਥੌਮਸ ਕਰੈਨਮਰ, ਇਮਾਨ ਤੋਂ ਵਕਤੀ ਤੌਰ ਉਤੇ ਡੋਲ ਗਿਆ ਸੀ, ਏਸ ਲਈ ਉਸਨੂੰ ਧਦਕਦੀ ਅੱਗ ਵਿੱਚ ਆਪਣਾ ਬੇ-ਦਾਵਾ ਲਿਖਣ ਵਾਲਾ ਹੱਥ ਪਹਿਲਾਂ ਜਿਉਂਦੇ ਜੀ ਸਾੜ ਕੇ ਸ਼ਹੀਦ ਪਦਵੀ ਦਾ ਦਾਅਵੇਦਾਰ ਬਣਨਾ ਪਿਆ। ਮੁਕਤਸਰ ਦੇ ਚਾਲੀ ਮੁਕਤਿਆਂ ਦੀ ਗਾਥਾ ਤੋਂ ਤਾਂ ਹਰ ਕੁਈ ਵਾਕਫ ਹੈ।

ਹੁਣ ਗੱਲ ਪੁਹੰਚਦੀ ਹੈ ਕਿਸੇ ਨੂੰ ਸ਼ਹੀਦ 'ਆਖਣ' ਜਾਂ 'ਮੰਨਣ' ਤੱਕ। ਆਖਣਾਂ ਮਨੁਖੀ ਬੋਲਚਾਲ ਦੀ ਸਾਧਾਰਨ ਪ੍ਰਕ੍ਰਿਆ ਵਿੱਚੋਂ ਉਪਜਿਆ ਕਰਮ ਹੈ। ਆਖਣ ਵਾਲੇ ਦੀ ਆਮ ਵਰਤੀ ਬੋਲੀ ਤੋਂ ਪਰ੍ਹੇ ਏਸ ਦੀ ਅਹਿਮੀਅਤ ਨਹੀਂ ("ਮੂੰਹ ਕਾ ਕਹਿਆ ਵਾਉ")। ਪਰ 'ਮੰਨਣਾਂ' ਕਿਸੇ ਹੋਰ ਗਹਿਰ ਗੰਭੀਰ ਆਲਮ ਦਾ ਵਾਸੀ ਸੰਕਲਪ ਹੈ। ਉੱਤਲੇ ਸੰਦਰਭ ਵਿੱਚ ਮੰਨਣ ਵਾਲੇ ਲਈ ਜ਼ਰੂਰੀ ਹੈ ਕਿ ਉਹ ਸਾਫ ਮਨ ਨਾਲ ਉਹਨਾਂ ਵਿਚਾਰਾਂ ਦਾ ਧਾਰਨੀ ਹੋਵੇ ਜਿਨ੍ਹਾਂ ਦੇ ਧਾਰਨੀ ਨੂੰ ਸ਼ਹੀਦ ਮੰਨਦਾ ਹੈ। ਉਹ ਉਹਨਾਂ ਨੂੰ ਜਗਤ ਕਲਿਆਣਕਾਰੀ ਪ੍ਰਚਾਰ ਸਕਦਾ ਹੋਵੇ ਅਤੇ ਉੱਤਮ ਮਨੁੱਖਾਂ ਦੇ ਅਧਿਆਤਮਕ ਜੀਵਨ ਦਾ ਮੂਲ ਆਧਾਰ ਦਰਸਾ ਸਕਦਾ ਹੋਵੇ। ਸ਼ੀਆ ਫਿਰਕੇ ਤੋ ਬਾਹਰ ਦੇ ਮੁਸਲਮਾਨ ਮੁਹੰਮਦ ਸਾਹਿਬ ਦੇ ਸਕੇ ਦੁਹਤਰਿਆਂ ਦਾ ਬੇ-ਹਦ ਸਤਕਾਰ ਕਰਦੇ ਹੋਏ ਵੀ ਉਹਨਾਂ ਨੂੰ ਸ਼ਹੀਦ ਨਹੀਂ ਮੰਨ ਸਕਦੇ ਕਿਉਂਕਿ ਇਉਂ ਕੀਤਿਆਂ ਇਸਲਾਮ ਦੇ ਇਮਾਮੀ ਤਸਵਰ ਵਿਚ ਪਾੜਾ ਪੈਂਦਾ ਹੈ ਜੋ ਉਹਨਾਂ ਦੀ ਨਜ਼ਰ ਵਿਚ ਦੀਨੇ-ਮੁਹੰਮਦੀ ਦਾ ਨੁਕਸਾਨ ਕਰ ਸਕਦਾ ਹੈ। ਮਹਾਨ ਸੂਫੀ ਸਰਮਦ ਅਧੇ ਕਲਮੇ ਨੂੰ ਮੰਨਦਾ ਸੀ। ਬਾਕੀ ਅੱਧੇ ਨੂੰ ਨਾ ਮੰਨਣ ਦੇ ਜੁਰਮ ਵਿਚ ਉਸ ਸਿਰ ਕਲਮ ਕਰਵਾ ਲਿਆ ਸੀ। ਜੋ ਮੰਨਣ ਦੇ ਅਰਥ ਜਾਣਦੇ ਹਨ ਰਾਜ ਦੇ ਪ੍ਰਕੋਪ ਜਾਂ ਬਹੁਗਿਣਤੀ ਦੀ ਧਉਂਸ ਨਾਲ ਕਦੇ ਨਹੀਂ ਮੰਨਦੇ। ਆਪਣੇ ਸਮਾਜ ਦੇ ਅਕੀਦਿਆਂ, ਤੌਰ ਤਰੀਕਿਆਂ ਅਤੇ ਧਾਰਨਾਵਾਂ ਨੂੰ ਸ਼ੁੱਧ ਰੂਪ ਵਿਚ ਬਰਕਰਾਰ ਰੱਖਣਾਂ ਹਰ ਉਸ ਮਨੁਖ ਦਾ ਫਰਜ ਹੈ ਜੋ ਇਹਨਾਂ ਨੂੰ ਮਨੁਖ ਮਾਤਰ ਦੀ ਅਧਿਆਤਮਿਕ ਤਰੱਕੀ ਦੀ ਅਧਾਰਸ਼ਿਲਾ ਪ੍ਰਵਾਨ ਕਰਦਾ ਹੈ। ਸ਼ਬਦਾਂ ਦੇ ਅਨਰਥ ਕਰਦੀਆਂ ਕੌਮਾਂ ਆਪਣੀ ਹੋਂਦ ਦੇ ਨਿਗਰ ਥੰਮ੍ਹਾਂ ਨੂੰ ਤਿੜਕਾ ਲੈਂਦੀਆਂ ਹਨ ਅਤੇ, ਪਤਾ ਲੱਗਣ ਤੋਂ ਪਹਿਲਾਂ ਇਤਿਹਾਸ ਦੇ ਡੂੰਘੇ ਹਨੇਰਿਆਂ ਵਿੱਚ ਗਰਕ ਹੋ ਜਾਂਦੀਆਂ ਹਨ। ਸਫਾ-ਏ-ਹਸਤੀ ਤੋਂ ਮਿਟ ਜਾਂਦੀਆਂ ਹਨ। ਸੈਂਕੜੇ ਸਾਲਾਂ ਦੀ ਘਾਲਣਾ ਨਾਲ ਤਰਾਸ਼ੇ ਆਪਣੀ ਬੋਲੀ ਦੇ ਨਿਰਣਾਇਕ ਸ਼ਬਦਾਂ ਦੇ ਅਸਲ ਅਰਥਾਂ ਨੂੰ ਕਾਇਮ ਰੱਖਣਾਂ ਹੀ ਮਨੁਖੀ ਵਰਤਾਰੇ ਦੀ ਉੱਤਮਤਾਈ ਦਾ ਮਿਆਰ ਹੈ। (ਇਸ਼ਕ ਨਗੀਨਾਂ ਸੋਈ ਸਮਝਣ ਜੋ ਹੋਵਣ ਆਪ ਨਗੀਨੇ। ਇਸ਼ਕ ਮੁਸ਼ਕ ਦੀ ਸਾਰ ਕੀ ਜਾਨਣ ਕਾਇਰ ਲੋਕ ਕਮੀਨੇ)

(ਪੰਜਾਬੀ ਟ੍ਰਿਬਿਊਨ, ਅਕਤੂਬਰ ੧, ੨੦੦੦, 'ਚੋਂ ਧੰਨਵਾਦ ਸ਼ਹਿਤ)

ਖ਼

# ਸਿੱਖੀ ਵਿੱਚ ਸ਼ਹਾਦਤ*

'ਸ਼ਹੀਦ' ਅਰਬੀ ਦਾ ਲਫ਼ਜ ਹੈ ਅਤੇ ਨਿਰਜਿੰਦ ਸ਼ਬਦ ਕੋਸ਼ਾਂ ਵਿੱਚ ਇਸ ਦਾ ਅਰਥ ਹੈ ਗਵਾਹੀ ਦੇਣ ਵਾਲਾ ਜਾਂ ਅਜੇਹਾ ਕਾਰਨਾਮਾਂ ਕਰਨ ਵਾਲਾ ਜੋ ਪ੍ਰਮਾਣ ਹੋ ਨਿਬੜੇ। ਸਿੱਖੀ ਵਿਚ ਇਹ ਸ਼ਬਦ ਉਸ ਅਤਿਅੰਤ ਸਚਿਆਰ ਮਹਾਂਪੁਰਖ ਵਾਸਤੇ ਵਰਤਿਆ ਜਾਂਦਾ ਹੈ, ਜੋ ਸੱਚ ਦੀ ਖ਼ਾਤਰ ਸਿਰ ਧੜ ਦੀ ਬਾਜ਼ੀ ਨਿਸੰਗ ਹੋ ਕੇ ਲਾ ਦੇਵੇ ਅਤੇ ਸੱਚ ਨੂੰ ਦੋਹਾਂ ਜਹਾਨਾਂ ਵਿੱਚ ਪ੍ਰਤੱਖ ਕਰਨ ਖ਼ਾਤਰ ਆਪਣੇ ਜੀਵਨ ਨੂੰ ਲੇਖੇ ਲਾ ਦੇਵੇ। ਅਰਬੀ ਦੇ ਏਸ ਲਫ਼ਜ਼ ਵਿੱਚ ਜੋ ਸਿੱਖੀ ਨੇ ਜਾਨ ਪਾਈ, ਉਸ ਦੇ ਨਤੀਜੇ ਵਜੋਂ, ਇਹ ਸ਼ਬਦ ਇਕ ਨਿਰਾਲੀ ਦਿੱਖ ਵਾਲੇ ਹੀਰੇ ਵਾਂਗ ਸਾਹਿਤ ਦੀ ਦੁਨੀਆਂ ਵਿਚ ਚਮਕ ਰਖਦਾ ਹੈ। ਸ਼ਰਧਾ ਦਾ ਭਾਵ ਏਸ ਵਿੱਚ ਇਸ ਹੱਦ ਤਕ ਘੁਲ ਮਿਲ ਗਿਆ ਹੈ ਕਿ ਸ਼ਬਦ ਸੁਣਦਿਆਂ ਸਿੱਖ ਦਾ ਸਿਰ ਆਪਣੇ ਆਪ ਸਤਿਕਾਰ ਨਾਲ ਝੁਕ ਜਾਂਦਾ ਹੈ। ਪੁਰਾਤਨ ਸਿੰਘਾਂ ਦੀ ਮਨੌਤ ਸੀ ਕਿ ਕੇਵਲ ਸ਼ਹੀਦ ਦਾ ਨਾਂਅ ਜ਼ੁਬਾਨ ਤੇ ਲਿਆਉਣ ਨਾਲ ਬੱਜਰ ਪਾਪੀ ਦੇ ਵੀ ਹਜ਼ਾਰਾਂ ਅਪਰਾਧ ਖਿਨ ਵਿੱਚ ਧੋਤੇ ਜਾਂਦੇ ਹਨ।

ਸਵਾਲ ਉਠਦਾ ਹੈ ਕਿ ਭਾਰਤ ਵਿੱਚ ਕਈ ਭਾਸ਼ਾਵਾਂ ਪ੍ਰਚੱਲਤ ਸਨ, ਸੰਸਕ੍ਰਿਤ ਦੇ ਪੁਜਾਰੀ ਏਸ ਦੀ ਸਰਬਸਮਰੱਥਤਾ ਦੇ ਗੁਣ ਗਾਉਂਦੇ ਨਹੀਂ ਥੱਕਦੇ, ਫੇਰ ਕਿਉਂ ਸੰਸਕ੍ਰਿਤ, ਹਿੰਦੀ, ਉੜੀਆ, ਤੈਲਗੂ ਆਦਿ ਵਿਚੋਂ ਕੋਈ ਸ਼ਬਦ ਸਿੱਖੀ ਨੇ ਨਾ ਅਪਣਾਇਆ ? ਜੁਆਬ ਸਪੱਸ਼ਟ ਹੈ, ਸਿੱਖੀ ਤੋਂ ਪਹਿਲਾਂ ਦੇ ਭਾਰਤੀ ਚਿੰਤਨ ਵਿਚ ਸ਼ਹੀਦੀ ਦਾ ਸੰਕਲਪ ਹੀ ਨਹੀਂ ਸੀ; ਸ਼ਹਾਦਤ ਨੂੰ ਪ੍ਰਗਟ ਕਰਨ ਲਈ ਸ਼ਬਦ ਕਿਥੋਂ ਹੋਣੇ ਸਨ ! ਧਰਮਾਂ ਦਾ ਦੂਜਾ ਨਾਂ ਹੀ ਵਰਣ ਆਸ਼ਰਮ ਧਰਮ ਸੀ, ਜੋ ਅਨਿਆਂ ਦਾ ਕੋਹੇਤੂਰ ਸੀ। ਵੰਡੀਆਂ ਏਨੀਆਂ ਸਨ ਕਿ ਹਿੰਦੂ ਧਰਮ ਦੀ ਪਰਿਭਾਸ਼ਾ ਅਜੇ ਤਕ ਨਹੀਂ ਮਿਲਦੀ; ਧਰਮ ਵਾਸਤੇ ਕੌਣ ਸਿਰ ਧੜ ਦੀ ਬਾਜ਼ੀ ਲਾਉਂਦਾ ਅਤੇ ਕਿਹੜੇ ਧਰਮ ਲਈ ? ਅਜੇਹੇ ਵਾਤਾਵਰਣ ਵਿੱਚ ਧਰਮ, ਨਿਆਂ, ਸੱਚ ਅਤੇ ਹੱਕ ਦੇ ਮਸਲੇ ਤਾਂ ਚਰਚਾਯੋਗ ਵੀ ਨਹੀਂ ਸਨ ਬਣ ਸਕਦੇ, ਕਿਸੇ ਨੂੰ ਸ਼ਹੀਦੀ ਲਈ ਕਿਵੇਂ ਪ੍ਰੇਰਦੇ ? ਮਹਿਮੂਦ ਵਰਗੇ ਧਾੜਵੀ ਕੇਵਲ ਤੀਹ ਹਜ਼ਾਰ ਦੀ ਫ਼ੌਜ ਨਾਲ ਸੋਮਨਾਥ ਦੇ ਮੰਦਰ ਨੂੰ ਲੁੱਟ ਸਕਦੇ ਸਨ, ਜਦ ਕਿ ਮੰਦਰ ਦੇ ਅਧੀਨ ਤੀਹ ਹਜ਼ਾਰ ਪਿੰਡ ਸਨ।

ਰਾਜਨੀਤੀ ਦੇ ਖੇਤਰ ਵਿਚ ਭੀ ਭਾਰਤ ਦੇ ਮੂੰਹ ਉਤੇ ਉਹੋ ਮੁਰਦੇਹਾਣੀ ਛਾਈ ਹੋਈ ਸੀ। ਰਾਜਾ ਪ੍ਰਮਾਤਮਾਂ ਦੀ ਛਾਂ ਸੀ ਅਤੇ ਪਰਜਾ ਦੇ ਕੋਈ ਹੱਕ ਨਹੀਂ ਸਨ, ਅਣਖ ਸਵੈਮਾਣ ਦੀ ਤਾਂ ਗੱਲ ਹੀ ਕੀ ਕਰਨੀ। ਪਰਜਾ ਦਾ ਕੰਮ, ਜੋ ਰਾਜੇ ਆਖੇ ਉਸ ਸਾਹਮਣੇ ਸਿਰ ਝੁਕਾ ਕੇ ਤਨ, ਮਨ, ਧਨ ਹਾਜ਼ਰ ਕਰਨ ਦਾ ਹੀ ਸੀ ; ਅਜੇਹਾ ਕਰਨਾ ਧਰਮ ਦਾ ਅੰਗ ਅਤੇ ਸ਼ਾਸ਼ਤਰਾਂ ਦੇ ਆਦੇਸ਼ ਅਨੁਸਾਰ ਵੀ ਸੀ। ਮੁਗਲ ਰਾਜ ਦੇ ਕਹਿਰ ਦੇ ਦਗਦੇ ਸੂਰਜ ਦੀ ਦੁਪਹਿਰ ਵਿਚ ਸੂਰਦਾਸ (ਜਨਮ ੧੪੮੩ ਈ:) ਅਤੇ ਤੁਲਸੀ ਦਾਸ (੧੫੩੪-੧੬੨੩ ਈਸਵੀ) ਮਨਾਂਮੂੰਹੀ ਕਵਿਤਾ ਰਚਦੇ ਰਹੇ, ਪ੍ਰੰਤੂ ਉਹਨਾਂ ਨੇ ਆਪਣੀ ਸੱਭਿਅਤਾ ਅਤੇ ਧਰਮ ਦੇ ਸਿਰ ਉਤੇ ਜੁੱਤੀ ਦੀ ਅੱਡੀ ਰੱਖ ਕੇ ਬੈਠਿਆਂ ਵਿਰੁੱਧ ਇਕ ਸ਼ਬਦ ਵੀ ਨਾ ਲਿਖਿਆ। 'ਖਤ੍ਰੀਆਂ ਤਾਂ ਧਰਮੁ ਛੋਡਿਆ ਮਲੇਛ ਭਾਖਿਆ ਗਹੀ' ਦੀ ਹੂਕ ਮੱਧ ਕਾਲ ਦੇ ਸਾਰੇ ਬ੍ਰਜ ਸਾਹਿਤ ਵਿੱਚ ਸੁਣਨ ਨੂੰ ਨਹੀਂ ਮਿਲਦੀ ਅਤੇ ਨਾ ਹੀ 'ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣ ਨਾ ਜਾਈ' ਦੀ ਪੁਕਾਰ। ਬਲਕਿ ਗ਼ੁਲਾਮੀ ਦੇ ਸੰਗਲਾਂ ਨੂੰ ਚਾਅ ਨਾਲ ਚੁੰਮ ਕੇ ਗਲ ਵਿਚ ਪਾਉਣ ਦੀ ਚਾਹ ਕਈ ਲਿਖਤਾਂ ਤੋ ਪ੍ਰਗਟ ਹੁੰਦੀ ਹੈ। ਸ਼ੂਨਯ ਪਰਾਣ ਦਾ ਕਰਤਾ ਬੰਗਾਲ ਦਾ ਰਮਾਈ ਪੰਡਤ ਲਿਖਦਾ ਹੈ, "ਧਰਮ ਰਖਸ਼ਕ ਦੇਵਤਿਆਂ ਨੇ ਧਰਮ ਦੀ ਰਖਸ਼ਾ ਲਈ ਰੂਪ ਬਦਲਿਆ। ਬ੍ਰਹਮਾ ਮੁਹੰਮਦ ਹੋ ਗਏ, ਵਿਸ਼ਨੂੰ ਪੈਗੰਬਰ ਹੋ ਗਏ; ਮਹਾਂਦੇਵ ਆਦਮ, ਗਣੇਸ਼ ਗ਼ਾਜ਼ੀ, ਕਾਰਤਿਕ ਕਾਜ਼ੀ ਤੇ ਰਿਸ਼ੀਗਣ ਫ਼ਕੀਰ ਬਣ ਗਏ; ਨਾਰਦ ਵੇਸ ਬਦਲ ਕੇ ਸ਼ੇਖ਼ ਬਣੇ, ਇੰਦਰ ਮੌਲਾਨਾ ਬਣ ਗਏ ਅਤੇ ਚੰਡਿਕਾ ਹਾਯਾ ਬੀਬੀ ਬਣ ਗਈ। ਸਭ ਦੇਵਗਣ ਮੁਸਲਮਾਨ ਭੇਸ ਬਦਲ ਕੇ ਆਏ। ਇਸ ਤਰ੍ਹਾਂ

---

* ਗੁਰਤੇਜ ਸਿੰਘ ਦੀ ਪੁਸਤਕ 'ਕਿਛੁ ਸੁਣੀਐ ਕਿਛੁ ਕਹੀਐ' 'ਚੋਂ ਧੰਨਵਾਦ ਸਹਿਤ

"ਧਰਮ ਕੇ ਪਾਂਵ ਪਕੜ ਕਰ 'ਰਮਾਈ' ਪੰਡਤ ਗਾਤੇ ਹੈਂ"। ਕਰਨੀ ਦੇ ਮੈਦਾਨ ਦੀਆਂ ਕੇਵਲ ਦੋ ਇਤਿਹਾਸਕ ਘਟਨਾਵਾਂ ਚਿਤਾਰਨ ਨਾਲ ਹੀ ਹਿੰਦੋਸਤਾਨ ਦੇ ਲੋਕਾਂ ਦੀ ਮਨੋਬਿਰਤੀ ਉਭਰ ਕੇ ਸਾਹਮਣੇ ਆ ਜਾਂਦੀ ਹੈ। ਬੰਗਾਲ ਵਿਚ ਖਿਲਜੀ ਰਾਜ ਦੀ ਸਥਾਪਨਾ ਬਖ਼ਤਿਆਰ ਖ਼ਿਲਜੀ ਨੇ ਕੇਵਲ ਸਤਾਰਾਂ ਸਿਪਾਹੀਆਂ ਨਾਲ ਸੇਨ ਰਾਜੇ ਨੂੰ ਤਖ਼ਤੋਂ ਲਾਹ ਕੇ ਕੀਤੀ ਸੀ ਅਤੇ ਪਲਾਸੀ ਦੀ ਲੜਾਈ (ਜੂਨ ੧੭੫੭), ਜਿਸ ਤੋਂ ਅੰਗਰੇਜ਼ ਰਾਜ ਦਾ ਸੂਰਜ ਉਦੇ ਹੋਇਆ ਸੀ, ਵਿਚ ਮਹਿਤਾ ਚੌਕ ਦੀ ਪੁਲਿਸ ਫਾਇਰਿੰਗ ਨਾਲੋਂ ਵੀ ਘਟ ਮੌਤਾਂ ਹੋਈਆਂ ਸਨ। ਜਦ ਰਾਜਨੀਤੀ ਦਾ ਕੋਈ ਅਟੱਲ ਸੱਚ ਹੈ ਹੀ ਨਹੀਂ ਸੀ, ਤਾਂ ਸਿਰ ਦੇਕੇ ਪ੍ਰਗਟ ਕਿਸ ਨੇ ਕਰਨਾ ਸੀ! ਰਾਜਪੂਤ ਯੋਧੇ ਈਰਖਾ ਅਧੀਨ ਤਾਂ ਸਨਮੁਖ ਹੋ ਜੂਝਦੇ ਸਨ ਅਤੇ ਕੁੱਲ ਤਕ ਦੀ ਬਲੀ ਚੜ੍ਹਾ ਦਿੰਦੇ ਸਨ, ਪ੍ਰੰਤੂ ਕਿਸੇ ਵਿਸ਼ਵ ਵਿਆਪੀ ਅਸੂਲ ਲਈ, ਜਾਨ ਹੂਲਣਾ ਤਾਂ ਪਾਸੇ ਰਿਹਾ, ਛੋਟੀ ਉਂਗਲ ਕਟਵਾਣ ਲਈ ਵੀ ਕਦੇ ਤਿਆਰ ਨਹੀਂ ਸਨ ਹੋਏ। ਰਾਣਾ ਪ੍ਰਤਾਪ ਦੀ ਅਣਖ਼ ਦੀ ਚਿੰਗਾਰੀ ਬਲਦੀ ਰਹੀ ਸੀ ਤਾਂ ਕੇਵਲ ਬਾਬਾ ਸ੍ਰੀ ਚੰਦ ਜੀ ਦੇ ਸਿੱਖੀ ਉਪਦੇਸ਼ਾਂ ਕਾਰਣ। ਸਿੱਖੀ ਦੇ ਅਸੂਲਾਂ ਦੇ ਜੜ੍ਹ ਫੜਨ ਤੋਂ ਪਹਿਲਾਂ, ਨਾ ਤਾਂ ਭਾਰਤ ਦੀ ਏਸ ਅਭਾਗੀ ਧਰਤੀ ਨੇ ਕਿਸੇ ਰਾਜਸੀ ਸ਼ਹੀਦ ਦੇ ਚਰਨ ਚੁੰਮੇ ਸਨ ਅਤੇ ਨਾ ਏਸ ਦੇ ਮੱਥੇ ਉਤੇ ਕਿਸੇ ਧਰਮਬੀਰ ਦੇ ਖ਼ੂਨ ਦਾ ਸੰਧੂਰ ਸਜਿਆ ਸੀ।

ਸਦੀਆਂ ਦੀ ਮਾਰੂ ਚੁੱਪ ਤੋਂ ਬਾਅਦ ਪਹਿਲੋਂ ਪਹਿਲ ਅਣਖ ਅਤੇ ਸੱਚ ਦੀ ਦੋਹੀ ਦੇਣ ਵਾਲੀ ਸਾਹਿਬ ਸਤਿਗੁਰ ਨਾਨਕ ਦੀ ਆਵਾਜ਼ ਹੀ ਸੀ। ਸਭ ਤੋਂ ਪਹਿਲਾਂ ਆਪ ਨੇ ਹੀ ਭਾਰਤ ਦੇ ਰਾਜਸੀ ਚਿੰਤਨ ਨੂੰ ਇਹ ਅਣਮੁੱਲਾ ਵਿਚਾਰ ਦਿੱਤਾ ਕਿ ਪਰਜਾ ਦੇ ਵੀ ਹੱਕ ਹੁੰਦੇ ਹਨ ਅਤੇ ਉਹਨਾਂ ਹੱਕਾਂ ਦੀ ਰਾਖੀ ਲਈ ਅਜੇਹਾ ਸਮਾਂ ਆਉਂਦਾ ਹੈ, ਜਦੋਂ ਜੂਝ ਮਰਨਾ ਜਿਉਂਦੇ ਰਹਿਣ ਨਾਲੋਂ ਵਧੇਰੇ ਸੋਭਨੀਕ ਹੁੰਦਾ ਹੈ; 'ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪ੍ਰਵਾਣੋਂ'। ਸਿਆਸੀ ਅਤੇ ਧਾਰਮਕ ਜੀਵਨ ਦੇ ਸੁਮੇਲ ਦੀ ਲੜੀ ਵਿੱਚ ਇਕ ਹੋਰ ਭੇਤ ਦੀ ਗੱਲ ਕਰਦੇ ਹੋਏ ਹਜ਼ੂਰ ਫ਼ਰਮਾਉਂਦੇ ਹਨ ਕਿ ਰਾਜੇ ਕੁਝ ਦਿਨਾਂ ਦੇ ਹੀ ਪ੍ਰਾਹੁਣੇ ਹੁੰਦੇ ਹਨ (ਆਵਨਿ ਅਠਤਰੈ ਜਾਨਿ ਸਤਾਨਵੈ) ਅਤੇ ਉਹਨਾਂ ਨੂੰ ਪ੍ਰਮਾਤਮਾ ਵਲੋਂ ਜ਼ੁਲਮ ਕਰਨ ਦਾ ਕੋਈ ਅਧਿਕਾਰ ਨਹੀਂ ਹੁੰਦਾ। ਸੱਚ ਦੇ ਰਾਹ ਉਤੇ ਮੌਤ ਕਬੂਲਣ ਨੂੰ ਸਿੱਖੀ ਜੀਵਨ ਦਾ ਅਰੰਭ ਆਪ ਨੇ ਦਸਿਆ। ਵਾਰਾਂ ਤੇ ਵਧੀਕ ਸਲੋਕਾਂ ਵਿਚ ਆਪ ਫ਼ੁਰਮਾਉਂਦੇ ਹਨ:

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥

ਤ੍ਰੈਕਾਲ ਦਰਸ਼ੀ ਸਤਿਗੁਰਾਂ ਦੀ ਅਗੰਮੀ ਸੂਝ ਕਾਰਨ ਸਿੱਖ ਧਰਮ ਸਾਰੇ ਸੰਸਾਰ ਦੇ ਭਲੇ ਲਈ ਸਭ ਦਾ ਸਾਂਝਾ ਧਰਮ ਹੋ ਨਿਬੜਿਆ; ਕਿਉਂਕਿ ਏਸ ਦੀਆਂ ਕਦਰਾਂ ਕੀਮਤਾਂ ਵਿਸ਼ਵ-ਕਲਿਆਣਕਾਰੀ ਅਤੇ ਨਿਰਸੰਦੇਹ ਪ੍ਰਮਾਤਮਾ ਦੇ ਆਸ਼ੇ ਅਨੁਸਾਰ ਹਨ। ਗੁਰੂ ਸਾਹਿਬਾਨ ਨੇ ਧਾਰਮਿਕ ਅਤੇ ਰਾਜਨੀਤਕ ਜੀਵਨ ਵਿੱਚ ਅਜੇਹੀਆਂ ਕਦਰਾਂ ਕੀਮਤਾਂ ਪ੍ਰਗਟ ਕੀਤੀਆਂ, ਜਿਨ੍ਹਾਂ ਦੀ ਮਾਨਤਾ ਅਤੇ ਬੁਲੰਦੀ ਸੰਸਾਰ ਦੇ ਸਾਰੇ ਜੀਵਾਂ ਦੇ ਭਲੇ ਅਤੇ ਵਾਧੇ ਲਈ ਹੈ। ਕੇਵਲ ਏਨਾਂ ਹੀ ਨਹੀਂ ਕਿ ਉਸ ਏਸ ਨਿਰਮਲ ਗੰਗਾ ਨੂੰ ਵਗਾ ਕੇ ਸ਼ਾਂਤ ਬੈਠ ਗਏ, ਉਹਨਾਂ ਏਸ ਦੀ ਸੁਰੱਖਿਆ ਹਿੱਤ ਪਹਿਲਾਂ ਸਿਰ ਦੇ ਕੇ ਸ਼ਹੀਦੀਆਂ ਪਾਉਣ ਦੀ ਪ੍ਰੰਪਰਾ ਵੀ ਚਲਾਈ।

ਏਨੀ ਕੁ ਵਿਚਾਰ ਤੋਂ ਬਾਅਦ ਸਿੱਖੀ ਵਿੱਚ ਸ਼ਹਾਦਤ ਦੇ ਸਿਧਾਂਤ ਨੂੰ ਸਮਝਣ ਲਈ ਕੇਵਲ ਕੁਝ ਕੁ ਨੁਕਤਿਆਂ 'ਤੇ ਗੌਰ ਕਰਨਾ ਹੀ ਬਾਕੀ ਰਹਿ ਜਾਂਦਾ ਹੈ। ਸਿੱਖੀ ਅਨੁਸਾਰ ਸਭ ਮਨੁੱਖ ਮਾਤਰ ਨੂੰ ਪਰਮ ਕ੍ਰਿਪਾਲੂ ਪਿਤਾ ਨੇ ਅਮਿਟ ਅਧਿਕਾਰ ਦਿੱਤਾ ਹੈ ਕਿ ਉਹ ਨਿਰਵਿਘਨ ਖੇੜੇ ਅਤੇ ਖੁਸ਼ੀਆਂ ਦਾ ਜੀਵਨ ਜਿਉਂ ਸਕਣ ('ਹਰਖ ਅਨੰਤ ਸੋਗ ਨਹੀ ਬੀਆ' ਅਤੇ 'ਸਭ ਸੁਖਾਲੀ ਵੁਠੀਆਂ ਇਹੁ ਹੋਆ ਹਲੇਮੀ ਰਾਜੁ ਜੀਉ') ਪ੍ਰਮਾਤਮਾਂ ਨੂੰ ਇਹੋ ਮਨਜ਼ੂਰ ਹੈ ਕਿ ਧਰਮ ਵਿਸ਼ਵ-ਕਲਿਆਣਕਾਰੀ ਹੋਵੇ ਅਤੇ ਸੰਸਾਰ ਦੇ ਹਰ ਦੂਜੇ ਧਰਮਾਂ ਲਈ ਭਾਈਚਾਰੇ ਅਤੇ ਸਦਭਾਵਨਾ ਦੇ ਵਿਚਾਰ ਰੱਖਦਾ ਹੋਵੇ। ਏਸ ਲਈ ਪੰਜਵੇਂ ਪਾਤਸ਼ਾਹ ਨੇ ਮੁਗਲਾਂ ਨੂੰ ਰਾਜਸੀ ਹੰਕਾਰ ਅਤੇ ਧਰਮ ਅਧਾਰਤ ਵਿਤਕਰੇ ਦੀ ਨੀਤੀ

ਤਿਆਗ ਕੇ 'ਮੋਮ ਦਿਲ' ਹੋਣ ਦੀ ਪ੍ਰੇਰਨਾ ਕੀਤੀ ਸੀ। ਰਾਜਨੀਤੀ ਉਹੋ ਹੀ ਪ੍ਰਮਾਤਮਾ ਦੇ ਹੁਕਮ ਅਨੁਸਾਰ ਹੋ ਸਕਦੀ ਹੈ ਜਿਹੜੀ ਮਨੁੱਖ ਦੇ ਖੇੜੇ ਖੁਸ਼ੀਆਂ ਦੇ ਹੱਕ ਨੂੰ ਨਿਰਸੰਕੋਚ ਤਸਲੀਮ ਕਰੇ ਅਤੇ ਹਰ ਮਨੁੱਖ ਦੇ ਆਪਣੀ ਜ਼ਮੀਰ ਅਨੁਸਾਰ ਜਿਉਂਣ ਦੇ ਹੱਕ ਨੂੰ ਸਪਸ਼ਟ ਮੰਨੇ। ਹਰ ਮਨੁੱਖ ਦੇ ਸਵੈਮਾਨ ਅਤੇ ਅਣਖ ਨਾਲ ਜਿਉਂਣ ਦੇ ਹੱਕ ਦੀ ਰਾਖੀ ਕਰਨਾ ਰਾਜਨੀਤੀ ਦਾ ਪਹਿਲਾ ਫ਼ਰਜ਼ ਹੈ ; 'ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਿਞਾਣਦਾ'। ਸੰਸਾਰ ਦੀਆਂ ਬਾਦਸ਼ਾਹੀਆਂ ਸੱਚਾ ਪਾਤਸ਼ਾਹ ਆਪ ਸਿਰਜਦਾ ਹੈ ਅਤੇ ਇਹਨਾਂ ਨੂੰ ਕੇਵਲ ਉਦੋਂ ਤਕ ਕਾਇਮ ਰੱਖਦਾ ਹੈ ਜਦੋਂ ਤਕ ਉਹ ਆਪਣੀ ਸ਼ਕਤੀ ਨੂੰ ਉਸ ਦੇ ਆਸ਼ੇ ਅਨੁਸਾਰ ਵਰਤਦੀਆਂ ਹਨ। ਜੇ ਉਹ ਅਨਿਆਂਕਾਰੀ ਜਾਂ ਫ਼ਿਰਕਾਦਾਰਾਨਾ ਹੋ ਜਾਣ ਤਾਂ ਸਿਰਜਣ ਵਾਲਾ ਉਹਨਾਂ ਨੂੰ ਬਲਹੀਣ ਕਰਕੇ ਰਾਜ ਕਰਨ ਦੇ ਅਧਿਕਾਰ ਤੋਂ ਵਾਂਝਾ ਕਰ ਦਿੰਦਾ ਹੈ 'ਜਿਸਨੋ ਆਪਿ ਖੁਆਏ ਕਰਤਾ ਖਸਿ ਲਏ ਚੰਗਿਆਈ'। ਜਦੋਂ ਐਸੀਆਂ ਅਲਾਮਤਾਂ ਪਰਗਟ ਹੋ ਜਾਣ ਤਾਂ ਹਰ ਧਰਮੀ ਮਨੁੱਖ, ਪ੍ਰਮਾਤਮਾ ਦਾ ਭੈ ਰੱਖਣ ਵਾਲੇ ਇਨਸਾਨ, ਦਾ ਫ਼ਰਜ਼ ਬਣਦਾ ਹੈ ਕਿ ਉਹ ਅਜੇਹੀ ਰਾਜਸੀ ਸ਼ਕਤੀ (ਬਾਦਸ਼ਾਹਤ)ਦਾ ਤਖ਼ਤਾ ਉਲਟਾਉਣ ਲਈ ਟਿੱਲ ਲਾ ਦੇਵੇ ਜੋ ਪ੍ਰਮਾਤਮਾ ਦੇ ਰਾਹ ਨੂੰ ਵਿਸਾਰ ਚੁਕੀ ਹੈ ਅਤੇ ਫਲਸਰੂਪ ਰਾਜ ਕਰਨ ਦਾ ਅਧਿਕਾਰ ਗੁਆ ਚੁੱਕੀ ਹੈ।

ਆਦਿ ਸਮੇਂ ਤੋਂ ਲੈ ਕੇ ਕੱਲ੍ਹ ਤੱਕ ਦੇ ਸਿੱਖ ਸ਼ਹੀਦਾਂ ਦੇ ਜੀਵਨ ਨੂੰ ਵਿਚਾਰਨ ਤੋਂ ਇੱਕ ਠੋਸ ਕੇਂਦਰੀ ਨੁਕਤਾ ਖ਼ਾਲਸੇ ਦੀ ਸਰਦਾਰੀ ਹੀ ਦਿੱਸ ਆਉਂਦਾ ਹੈ। ਸਾਰੇ ਸ਼ਹੀਦਾਂ ਦਾ ਪਵਿੱਤਰ ਮਕਸਦ ਪ੍ਰਮਾਤਮਾ ਦੇ ਇਸ਼ਕ ਵਿੱਚ ਰੱਤੇ ਖ਼ਾਲਸੇ ਦੀ ਅਤਿਅੰਤ ਨਿਆਂਕਾਰੀ ਅਤੇ ਧਰਮ ਨਿਰਪੱਖ ਰਾਜਸੀ ਸ਼ਕਤੀ ਕਾਇਮ ਕਰਨਾ ਹੀ ਸੀ। ਉਨ੍ਹਾਂ ਦੇ ਦਿਲਾਂ ਦਿਮਾਗਾਂ ਉਤੇ ਕੇਵਲ 'ਰਾਜ ਕਰੇਗਾ ਖਾਲਸਾ' ਹੀ ਉਕਰਿਆ ਹੋਇਆ ਸੀ। ਬਜ਼ੁਰਗ ਸੰਤ, ਸਰਬੰਸ ਦਾਨੀ ਭਾਈ ਮਨੀ ਸਿੰਘ ਜੀ ਨੂੰ ਸ਼ਹੀਦ ਕਰਨ ਦਾ ਉਸੇ ਵੇਲੇ ਫ਼ੈਸਲਾ ਹੋ ਗਿਆ ਜਦੋ ਉਹਨਾਂ ਨਿਝੱਕ ਖ਼ਾਲਸਾ ਰਾਜ ਦੀਆਂ ਗੱਲਾਂ ਕੀਤੀਆਂ ਅਤੇ ਖ਼ਾਲਸੇ ਦੀ ਫ਼ਤਹ ਦਾ ਨਿਸ਼ਚਾ ਸੂਬੇਦਾਰ ਦੇ ਸਾਹਮਣੇ ਭਰੀ ਕਚਹਿਰੀ ਵਿਚ ਜਾ ਦੁਹਰਾਇਆ। ਮਿਥ ਕੇ ਸ਼ਹੀਦੀ ਪ੍ਰਾਪਤ ਕਰਨ ਵਾਲੇ ਭਾਈ ਬੋਤਾ ਸਿੰਘ ਤਾਂ ਕੇਵਲ ਮਸਫੁੱਟ ਗਭਰੂ ਹੀ ਸਨ ; ਅਜੇ ਛਕਿਆ ਅੰਮ੍ਰਿਤ ਵੀ ਉਹਨਾਂ ਦੇ ਗੱਲੋਂ ਥੱਲੇ ਨਹੀਂ ਸੀ ਲੱਥਾ। ਉਹ ਅੰਮ੍ਰਿਤਸਰ ਤੋਂ ਅੰਮ੍ਰਿਤ ਛਕ ਕੇ ਜਾ ਰਹੇ ਸਨ ਕਿ ਸਿੱਖੀ ਦੇ ਸੂਰਜ ਵਾਂਗ ਰੌਸ਼ਨ ਮੁਕੰਮਲ ਖ਼ੁਦਮੁਖ਼ਤਿਆਰੀ ਦੇ, ਨਿਸ਼ਚੇ ਨੂੰ ਸਿਰ ਦੇ ਕੇ ਪ੍ਰਗਟਾਉਣ ਦਾ ਸਬੱਬ ਰਾਹ ਵਿਚ ਹੀ ਬਣ ਗਿਆ। ਉਹਨਾਂ ਨੇ ਏਸ ਸੱਚ, ਕਿ ਸਰਬ ਸਮਰੱਥ ਹੋਣ ਕਾਰਨ ਖ਼ਾਲਸਾ ਹੀ ਕਰ ਉਗ੍ਰਾਹੁਣ ਦਾ ਇਕੋ ਇਕ ਅਧਿਕਾਰੀ ਹੈ, ਨੂੰ ਪ੍ਰਚਾਰਨ ਹਿੱਤ ਸ਼ਹੀਦੀ ਪ੍ਰਾਪਤ ਕਰਨ ਦਾ ਨਿਸ਼ਚਾ ਕਰ ਲਿਆ। ਉਹ ਸੋਟਾ ਫੜ ਮੈਦਾਨ ਵਿਚ ਉਤਰੇ ਅਤੇ ਤੀਹ ਸਿਪਾਹੀਆਂ ਨੂੰ ਮਾਰ ਕੇ ਸ਼ਹੀਦ ਹੋ ਗਏ :

"ਦੌਲਤ ਕੇ ਨਹਿ ਭੂਖੇ ਥੇ ਸਿੰਘ, ਚਰਚਾ ਪੰਥ ਚਲਾਣ ਚਹੀ।"

ਸਿੱਖੀ ਵਿਚ ਸ਼ਹੀਦੀ ਦਰਜਾ ਪ੍ਰਾਪਤ ਕਰਨ ਸਬੰਧੀ ਇਕ ਹੋਰ ਵਚਿੱਤਰ ਗੱਲ ਇਹ ਹੈ ਕਿ ਏਸ ਦੀ ਸੰਭਾਵਨਾਂ ਨੇ ਗਹਿਰ ਗੰਭੀਰ ਬਜ਼ੁਰਗਾਂ ਤੋਂ ਲੈ ਕੇ ਮਨਚਲੇ ਨੌਜਵਾਨਾਂ, ਬੱਚਿਆਂ ਅਤੇ ਸਿੰਘਣੀਆਂ ਤੱਕ ਨੂੰ ਇਉਂ ਆਪਣੇ ਵੱਲ ਖਿਚਿਆ ਜਿਵੇਂ ਮਿਕਨਾਤੀਸ ਲੋਹੇ ਨੂੰ ਖਿਚਦਾ ਹੈ। ਸ਼ਹੀਦੀ ਦਾ ਉੱਤਮ ਦਰਜਾ ਪ੍ਰਾਪਤ ਕਰਨ ਲਈ ਜਿਥੇ ਭਾਈ ਗਰਜਾ ਸਿੰਘ ਵਰਗੇ ਅਨਪੜ੍ਹ ਅਤੇ ਅਲ੍ਹੜ ਨੌਜਵਾਨ ਉਤਵਾਲੇ ਰਹੇ ਉਥੇ ਸ੍ਰੀ ਦਸਮੇਸ਼ ਦੇ ਮੁਬਾਰਕ ਹੱਥਾਂ ਤੋਂ ਅੰਮ੍ਰਿਤ ਛਕਣ ਵਾਲੇ ਗੁਰੂ ਗ੍ਰੰਥ ਸਾਹਿਬ ਦਾ ਅਰਬੀ ਅਤੇ ਫ਼ਾਰਸੀ ਵਿਚ ਉਲਥਾ ਕਰਨ ਵਾਲੇ ਮਹਾਂ ਵਿਦਵਾਨ, ਸ਼ਾਂਤ ਸੁਭਾ, ਬਾਬਾ ਦੀਪ ਸਿੰਘ ਜੀ ਵੀ ਇਕ ਹੱਥ ਖੰਡਾ ਲੈ ਦੂਜੇ ਤੇ ਸੀਸ ਰੱਖ ਕੇ ਜਾ ਜੂਝੇ। ਜਿਸ ਕੋਲੋਂ ਜਿਵੇਂ ਵੀ ਸੇਵਾ ਬਣ ਆਈ ਕੀਤੀ। ਪ੍ਰੰਤੂ ਜਦੋਂ ਮਾਹੀ ਦੀ ਸੱਦ ਕੰਨੀ ਪਈ, ਵਿੱਚੇ ਕਲਮ ਛੱਡ ਕੇ, ਬਲਦਾਂ ਨੂੰ ਪੰਜਾਲੀਆ ਵਿੱਚ ਛੱਡ ਕੇ, ਮਹਿਲਾਂ ਦੇ ਸੁਖ ਤਿਆਗ ਕੇ ਜ਼ਾਲਮ ਦੀ ਤੇਗ ਨੂੰ ਜਾ ਗਲ ਲਾਇਆ। ਪੰਜਵੇਂ ਪਾਤਸ਼ਾਹ ਹਜ਼ੂਰ ਤੋਂ ਲੈ ਕੇ ਅਜੋਕੇ ਸ਼ਹੀਦ ਸਿੰਘ ਤੱਕ ਸਭ ਸ਼ਹੀਦਾਂ ਮੁਰੀਦਾਂ ਦੇ ਮਨਾਂ ਵਿਚ ਸ਼ਹੀਦੀਆਂ ਪਾਉਣ ਦਾ ਚਾਅ ਪ੍ਰਤੱਖ ਦਿਸ ਆਉਂਦਾ ਹੈ।

ਸ਼ਹੀਦਾਂ ਨੂੰ ਪਾਏ ਪਰਚਿਆਂ ਤੋਂ ਪਤਾ ਲਗਦਾ ਹੈ ਕਿ ਜੇ ਉਹ ਚਾਹੁੰਦੇ ਤਾਂ ਸਦਾ ਆਪਣੀ ਜਾਨ ਬਚਾ ਸਕਦੇ ਸਨ। ਉਹਨਾਂ ਨੂੰ ਚੋਣ ਦਾ ਮੌਕਾ ਦਿੱਤਾ ਜਾਂਦਾ ਸੀ ਅਤੇ ਉਹ ਹਮੇਸ਼ਾਂ ਆਪਣੇ ਧਰਮ, ਆਪਣੀ ਅਣਖ, ਆਪਣੇ

ਦਾਈਏ ਅਤੇ ਸਵੈਮਾਣ ਨੂੰ ਚੁਣਦੇ ਸਨ ; ਫੋਕੀ ਸ਼ੁਹਰਤ, ਗੈਰਾਂ ਦਾ ਧਰਮ ਅਤੇ ਸਰਕਾਰੀ ਰੁਤਬੇ ਸੰਗਤ ਦੇ ਚਰਨਾਂ ਦੀ ਧੂੜ ਉਤੋਂ ਵਗਾਹ ਕੇ ਮਾਰਦੇ ਸਨ। ਉਹਨਾਂ ਦੀ ਕਥਨੀ ਅਤੇ ਕਰਨੀ ਵਿਚ ਫ਼ਰਕ ਨਹੀਂ ਸੀ ਹੁੰਦਾ ਅਤੇ ਉਹ ਕਿਸੇ ਸਮੇਂ ਮੁਤਾਬਕ ਪ੍ਰਵਾਣਤ ਬਾਣੀ ਨੂੰ ਜ਼ੁਬਾਨ ਉਤੇ ਲਿਆਉਣ ਦੇ ਵਿਚਾਰ ਨੂੰ ਮੁਢੋਂ ਹੀ ਜ਼ਹਿਰ ਜਾਣ ਕੇ ਨੇੜੇ ਨਹੀਂ ਸਨ ਫਟਕਣ ਦਿੰਦੇ। ਇਹਨਾਂ ਵਿਚਾਰਾਂ ਦੀ ਪੁਸ਼ਟੀ ਲਹੌਰ ਦੇ ਰਹਿਣ ਵਾਲੇ ਭਾਈ ਸੁਬੇਗ ਸਿੰਘ ਜੰਬਰ ਦੀ ਨਿਰਾਲੀ ਕਥਾ ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ। ਇਹਨਾਂ ਦੇ ਵੱਡੇ ਕੇ ਤੀਜੀ ਪਾਤਸ਼ਾਹੀ ਵੇਲੇ ਸਿੱਖ ਬਣੇ ਸਨ। ਭਾਈ ਸੁਬੇਗ ਸਿੰਘ ਆਪਣੇ ਪਿਉ ਦਾਦੇ ਵਾਂਗ ਸਰਕਾਰੀ ਨੌਕਰ ਸਨ। ਇਹਨਾਂ ਦਾ ਇਕਲੌਤਾ ਲੜਕਾ ਸ਼ਾਹਬਾਜ ਸਿੰਘ ਵੀ ਸਰਕਾਰੀ ਨੌਕਰੀ ਲਈ ਅਰਬੀ, ਫ਼ਾਰਸੀ ਦਾ ਇਲਮ ਗ੍ਰਹਿਣ ਕਰ ਰਿਹਾ ਸੀ। ਇਹਨਾਂ ਨੇ ਮੁਹੰਮਦ ਅਸਲਮ ਖ਼ਾਂ, ਦਲੇਰ ਜੰਗ ਅਤੇ ਖ਼ਾਨ ਬਹਾਦਰ ਜ਼ਕਰੀਆ ਖ਼ਾਂ ਵਰਗੇ ਜ਼ਾਲਮ ਅਤੇ ਸਿੱਖਾਂ ਦਾ ਕਤਲੇਆਮ ਕਰਨ ਵਾਲੇ ਸੂਬੇਦਾਰ ਅਧੀਨ ਵੀ ਉੱਚੇ ਅਹੁਦਿਆਂ ਉੱਤੇ ਪੂਰੀ ਵਫ਼ਾਦਾਰੀ ਨਾਲ ਨੌਕਰੀ ਕੀਤੀ; ਪ੍ਰੰਤੂ ਆਪਣੀ ਆਤਮਾ ਨੂੰ ਆਂਚ ਨਾ ਆਉਣ ਦਿੱਤੀ। ਕਈ ਪ੍ਰਮੁੱਖ ਸਿੱਖਾਂ ਦੀਆਂ ਸ਼ਹੀਦੀਆਂ ਆਪ ਦੇ ਲਾਹੌਰ ਦਾ ਕੋਤਵਾਲ ਹੁੰਦਿਆਂ ਹੋਈਆਂ ਸਨ। ਸੰਨ ੧੭੩੩ ਵਿੱਚ ਜਦੋਂ ਆਪ ਸੂਬੇ ਵੱਲੋਂ ਨਵਾਬੀ ਦੀ ਖ਼ਿਲਤ ਲੈ ਕੇ ਅਕਾਲ ਤਖਤ ਉਤੇ ਪੇਸ਼ ਹੋਏ ਸਨ ਤਾਂ ਤੁਰਕ ਦਾ ਨੌਕਰ ਹੋਣ ਕਾਰਨ ਰਸਮੀ ਤਨਖ਼ਾਹ ਲਾਉਣ ਤੋਂ ਬਾਅਦ ਖਾਲਸੇ ਦੇ ਸਮੂਹ ਨੇ ਆਪਣਾ ਅੰਗ ਸਮਝ ਕੇ ਸਤਿਕਾਰਿਆ ਸੀ ; ਏਸ ਲਈ ਕਿ ਉਹਨਾਂ ਦੀ ਆਤਮਾਂ ਗੰਗਾ ਜਲ ਵਾਂਗ ਪਵਿੱਤਰ ਸੀ ਅਤੇ ਗੁਰੂ ਉਤੇ ਉਹਨਾਂ ਦਾ ਨਿਸ਼ਚਾ ਦ੍ਰਿੜ੍ਹ ਸੀ। ਜਦੋਂ ਪਰਚਾ ਪਿਆ ਤਾਂ ਆਪ ਨੇ ਖ਼ਾਲਸੇ ਦੇ ਧਾਰਮਕ ਅਤੇ ਰਾਜਸੀ ਅਕੀਦਿਆਂ ਉਤੇ ਡਟ ਕੇ ਪਹਿਰਾ ਦਿੱਤਾ। ਜਦੋਂ ਆਪ ਨੂੰ ਸੁਝਾ ਦਿਤਾ ਗਿਆ ਕਿ ਕੇਵਲ ਕੁਲ ਰੱਖਣ ਖ਼ਾਤਰ ਆਪਣੇ ਬੱਚੇ ਨੂੰ ਸਿੱਖੀ ਤਿਆਗਣ ਦੀ ਇਜਾਜ਼ਤ ਦੇਣ ਤਾਂ ਆਪ ਨੇ ਬੜੇ ਹੌਸਲੇ ਨਾਲ ਕਿਹਾ, 'ਹਮ ਕਾਰਣ ਗੁਰ ਕੁਲਹ ਗੁਵਾਈ। ਹਮ ਕੁਲ ਰਾਖੇ ਕਵਨ ਵਡਿਆਈ'। ਆਪਣੇ ਆਪ ਨੂੰ ਅਤੇ ਆਪਣੇ ਇਕਲੌਤੇ ਪੁੱਤਰ ਨੂੰ ਚਰਖੜੀ ਦੇ ਬੇਰਹਿਮ ਰੱਤ ਪੀਣੇ ਦੰਦਿਆਂ ਸਾਹਮਣੇ ਖੜ੍ਹੇ ਵੇਖ ਕੇ ਆਪ ਨੇ ਅਰਦਾਸ ਕੀਤੀ ਸੀ :

"ਧੰਨਯ ਘੜੀ ਸੋ ਧੰਨਯ ਚਰਖੜੀ,
ਧੰਨਯ ਨਿਆਉਂ ਤੁਮਾਰਾ।
ਧਰਮ ਹੇਤ ਜੋ ਚੜ੍ਹੇ ਚਰਖੜੀ,
ਧੰਨਯ ਵਜੂਦ ਹਮਾਰਾ"

ਦੋਨੋਂ ਸਿੰਘ ਜਪੁਜੀ ਸਾਹਿਬ ਦਾ ਪਾਠ ਕਰਦੇ ਹੋਏ, ਅਡੋਲ ਰਹਿ ਕੇ, ਸਿੱਖੀ ਨੂੰ ਸੰਪੂਰਨ ਕਰ ਗਏ। ਦੋਨੋਂ ਸੂਰਬੀਰ ਉਹ ਅਕਹਿ ਕਹਾਣੀ ਕਹਿ ਗਏ ਜਿਸ ਨੂੰ ਲਫਜ਼ਾਂ ਵਿਚ ਨਹੀਂ ਕਿਹਾ ਜਾ ਸਕਦਾ। ਇਹਨਾਂ ਦੀ ਲਾਮਿਸਾਲ ਸ਼ਹੀਦੀ ਦਾ ਮੁਕਾਬਲਾ ਕਿਸੇ ਹੱਦ ਤੱਕ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਮਾਸੂਮ ਬੇਟੇ ਅਜੇ ਸਿੰਘ ਦੀ ਸ਼ਹੀਦ ਨਾਲ ਹੀ ਕੀਤਾ ਜਾ ਸਕਦਾ ਹੈ।

ਇਹਨਾਂ ਬਿਦੇਹ ਸਿੰਘਾਂ ਦੀ ਸ਼ਹੀਦੀ ਵੇਖਦੇ ਹੋਏ ਭਟ ਦੇ ਵੀ ਦੰਦ ਜੁੜ ਗਏ ਅਤੇ ਉਹ ਕੇਵਲ ਏਨਾ ਹੀ ਕਹਿ ਸਕਿਆ, "ਹੇਠਾਂ ਧਰਤੀ ਉਤੇ ਅੰਬਰ, ਵਿਚ ਫਿਰੇ ਸੁਬੇਗ ਸਿੰਘ ਜੰਬਰ"।

ਸ਼ਹਾਦਤ ਸਬੰਧੀ ਸਿੱਖੀ ਦੇ ਸਿਧਾਂਤ ਨੂੰ ਵਿਸਥਾਰ ਵਿੱਚ ਸਮਝਣ ਲਈ ਅਸਾਨੂੰ ਨੀਲੇ ਕੱਪੜਿਆਂ ਵਾਲੇ ਭੁਝੰਗੀ ਗੁਰਬਖਸ਼ ਸਿੰਘ ਨਿਹੰਗ ਦੀ ਕਥਾ ਚਿਤਾਰਨ ਦੀ ਲੋੜ ਹੈ। ਇਹ ਖੇਮਕਰਨ ਨੇੜੇ ਲੀਲ ਪਿੰਡ ਵਿੱਚ ਪੈਦਾ ਹੋਏ ਸਨ ਅਤੇ ਇਹਨਾਂ ਭਾਈ ਮਨੀ ਸਿੰਘ ਜੀ ਪਾਸੋ ਅੰਮ੍ਰਿਤ ਛਕਿਆ ਸੀ। ਪੰਥ ਪ੍ਰਕਾਸ਼ ਦੇ ਕਰਤਾ ਅਨੁਸਾਰ ਜ਼ਮਾਨਾ ਉਹਨਾਂ ਨੂੰ 'ਹਠੀ ਜਤੀ ਔ ਤਪੀ, ਦਾਤਾ ਪੂਰਾ ਸੂਰਾ' ਕਰਕੇ ਜਾਣਦਾ ਸੀ। ਉਹਨਾਂ ਦੀ ਮੁਰਦਾ ਰੂਹਾਂ ਵਿਚ ਜਾਨ ਪਾਉਣ ਵਾਲੀ ਸ਼ਹੀਦੀ ੧ ਦਿਸੰਬਰ ੧੭੬੪ ਈਸਵੀ ਨੂੰ ਅਹਿਮਦਸ਼ਾਹ ਅਬਦਾਲੀ ਦੇ ਸੱਤਵੇਂ ਹੱਲੇ ਦੌਰਾਨ ਹੋਈ ਸੀ।

ਅਬਦਾਲੀ, ਜਵਾਹਰ ਮੱਲ ਜਾਟ ਦੇ ਖ਼ਿਲਾਫ਼, ਨਜੀਬ ਖ਼ਾਂ ਦੀ ਮੱਦਦ ਵਾਸਤੇ ਆਇਆ ਹੋਇਆ ਸੀ। ਇਕ ਦਿਨ ਰਹਿਰਾਸ ਵੇਲੇ ਗੁਰੂ ਚਰਨਾਂ ਵਿੱਚ ਜੁੜੇ ਸਿੰਘਾਂ ਨੂੰ ਖ਼ਬਰ ਮਿਲੀ ਕਿ ਅਬਦਾਲੀ ਉਹਨਾਂ ਉਤੇ ਹਮਲਾ ਕਰਨ ਲਈ ਲਹੌਰੋਂ ਚਲ ਚੁੱਕਾ ਹੈ। ਡਟ ਕੇ ਰੜੇ ਮੈਦਾਨ ਵਿੱਚ ਮੁਕਾਬਲਾ ਕਰਨਾ ਮੁੱਠੀ ਭਰ ਸਿੰਘਾਂ ਵਾਸਤੇ ਕਿਸੇ ਪੱਖੋਂ ਵੀ

ਯੁੱਧ ਨੀਤੀ ਨਹੀਂ ਸੀ। ਏਸ ਲਈ ਫ਼ੈਸਲਾ ਕੀਤਾ ਗਿਆ ਕਿ ਖ਼ਾਲਸਾ ਹਰਨ ਹੋ ਜਾਵੇ ਅਤੇ ਆਸੇ ਪਾਸੇ ਹੋ ਕੇ ਮੁਸੀਬਤ ਨੂੰ ਟਾਲ ਦੇਵੇ। ਗੁਰਮਤਾ ਪ੍ਰਵਾਨ ਹੋਣ ਤੋਂ ਬਾਅਦ ਭਾਈ ਗੁਰਬਖ਼ਸ਼ ਸਿੰਘ ਉਠ ਖੜੇ ਹੋਏ ਅਤੇ ਬੇਨਤੀ ਕੀਤੀ ਕਿ ਉਹਨਾਂ ਦੇ ਮਨ ਵਿਚ ਗੁਰੂ ਦੇ ਦੁਆਰ ਸ਼ਹੀਦ ਹੋਣ ਦੀ ਤੀਬਰ ਇਛਾ ਹੈ। ਏਸ ਲਈ ਪੰਥ ਗੁਰਮਤਾ, ਉਹਨਾਂ ਸਿੰਘਾਂ ਉਤੇ ਲਾਗੂ ਨਾ ਕਰੇ ਜੋ ਇਹ ਇਛਾ ਰੱਖਦੇ ਹਨ। ਪ੍ਰਵਾਨਗੀ ਮਿਲਣ 'ਤੇ ਉਹਨਾਂ ਨੇ ਇਉਂ ਵੰਗਾਰ ਪਾਈ :

"ਹੈ ਕੋਈ ਸਿੰਘ ਇਸ ਪੰਥ ਮਝਾਰ।
ਲਾਇ ਸੀਸ ਕਰੇ ਦਰਗਾਹ ਪੁਕਾਰ
ਸੋ ਪੁਕਾਰ ਉਸ ਮੰਨੇ ਕਰਤਾਰ।
ਹਠੀਆਂ ਤਪੀਆ ਜਪੀਆ ਜੋਇ।
ਰਹਿਤਵਾਨ ਸਚਿਆਰ ਵੀ ਹੋਇ।
ਪਰਸਵਾਰਥ ਹਿੱਤ ਦੇਹਿ ਸੁ ਲਾਵੈ।
ਵਾਂਗ ਤਾਰੂ ਸਿੰਘ ਤੁਰਕਨ ਗਲਾਵੈ।"

ਉਹਨਾਂ ਦੀ ਪੁਕਾਰ ਹਰ ਸਿੰਘ ਦੇ ਦਿਲ ਨੂੰ ਟੁੰਬ ਗਈ ਪ੍ਰੰਤੂ ਅੰਤ ਵਿਚ ਕੇਵਲ ਤੀਹਾਂ ਨੂੰ ਹੀ ਗੁਰਮਤੇ ਦੀ ਛੋਟ ਦਿੱਤੀ ਗਈ। ਇਹ ਸਿੰਘ ਬੜੇ ਚਾਅ ਨਾਲ ਸ਼ਹੀਦੀ ਦੀ ਤਿਆਰੀ ਵਿਚ ਰੁਝ ਗਏ। ਸ਼ਹੀਦੀ ਵਾਲੇ ਦਿਨ ਇਹਨਾਂ ਨੇ ਇਸ਼ਨਾਨ ਕਰ ਕੇ ਨੀਲੇ, ਸਫ਼ੈਦ ਅਰ ਕੇਸਰੀ ਬਾਣੇ ਸਜਾਏ। ਉਹ ਸਰੀਰਾਂ ਉਤੇ ਅਤਰ ਅੰਬੀਰ ਆਦਿ ਲਾ ਕੇ ਫੁਲਾਂ ਦੇ ਸਿਹਰੇ ਸਜਾ ਕੇ ਸ਼ਹੀਦ ਹੋਣ ਲਈ ਇਉਂ ਤਿਆਰ ਹੋਏ ਜਿਵੇਂ ਕੋਈ ਲਾੜਾ ਸ਼ਗਨਾਂ ਦੇ ਗਾਨੇ ਬੰਨ੍ਹ ਕੇ ਲਾੜੀ ਵਰਨ ਲਈ ਜਾਂਦਾ ਹੈ।

ਤੀਹ ਹਜ਼ਾਰ ਫ਼ੌਜ ਸਮੇਤ ਕੂਚ ਕਰਦੇ ਹੋਏ ਅਹਿਮਦਸ਼ਾਹ ਨੇ ਬੱਤੀ ਮੀਲ ਦੇ ਫ਼ਾਸਲੇ ਨੂੰ ਤਿੰਨ ਦਿਨਾਂ ਵਿਚ ਤੈਅ ਕੀਤਾ ਅਤੇ ਚੌਥੇ ਦਿਨ ਅੰਮ੍ਰਿਤਸਰ ਦੀ ਪਾਕ ਹਦੂਦ ਵਿਚ ਦਾਖ਼ਲ ਹੋਇਆ। ਉਹ ਦਰਬਾਰ ਸਾਹਿਬ ਵੱਲ ਵਧਿਆ ਜਿੱਥੇ ਕਿ ਉਸ ਦੀਆਂ ਅੱਖਾਂ ਦੇ ਸਾਹਮਣੇ ਹੀ ਉਸਦਾ ਆਪਣਾ ਇਖ਼ਲਾਕੀ ਨੜੋਆ ਤੀਹ ਸਿੰਘਾਂ ਦੇ ਚਰਨਾਂ ਦੀ ਖ਼ਾਕ ਵਿੱਚ ਰੁਲਣਾ ਸੀ। ਜੰਗਨਾਮਾ ਲਿਖਣ ਵਾਲਾ ਕਾਜ਼ੀ ਨੂਰ ਮੁਹੰਮਦ, ਜੋ ਏਸ ਮੁਹਿੰਮ ਵਿੱਚ ਅਬਦਾਲੀ ਦਾ ਹਮਰਕਾਬ ਸੀ, ਲਿਖਦਾ ਹੈ ਕਿ ਇਹਨਾਂ ਤੀਹ ਬੱਬਰ ਸ਼ੇਰਾਂ ਦੇ ਦਮਕਦੇ ਚਿਹਰਿਆਂ ਉਤੇ 'ਨਾ ਕਤਲੇਆਮ ਦਾ ਡਰ ਸੀ, ਨਾ ਮੌਤ ਦਾ ਭੈਅ'। ਇਉਂ ਇਹਨਾਂ ਤੀਹ ਸਨਮੁਖ ਸਿੰਘਾਂ ਨੇ ਜੁਗੋ ਜੁਗ ਅਟੱਲ ਸ੍ਰੀ ਅਕਾਲ ਤਖ਼ਤ ਅਤੇ ਭਗਤੀ ਦੇ ਸੋਮੇ ਸ੍ਰੀ ਦਰਬਾਰ ਸਾਹਿਬ ਦੇ ਸਾਂਝੇ ਅਹਾਤੇ ਵਿੱਚ ਮੌਤ ਨੂੰ ਠੱਠਾ ਕਰਦਿਆਂ ਸੁਰਮਗਤੀ ਪ੍ਰਾਪਤ ਕੀਤੀ। ਸ਼ਹੀਦੀ ਪ੍ਰਾਪਤ ਕਰਨ ਨਾਲ ਇਹਨਾਂ ਲਈ ਗੁਰੂ ਦਰਬਾਰ ਦੇ ਬੂਹੇ ਖੁਲ੍ਹ ਗਏ ਅਤੇ ਉਹ ਪੁਕਾਰ ਕਰਨ ਦੀ ਇਜਾਜ਼ਤ ਮਿਲ ਗਈ ਜਿਸ ਦੀ ਤਮੰਨਾ ਲੈ ਕੇ ਇਹਨਾਂ ਨੇ ਸੀਸ ਲਾਇਆ ਸੀ। ਓਥੇ ਉਹਨਾਂ ਦੀ ਪੁਕਾਰ ਇਹ ਸੀ :

ਪੰਜਾਬ ਦੌਲਤ ਯਾਹੀ ਤੇ ਸਿੱਖ ਖਾਹਿ।
ਦਖਣੀ ਪੱਛਮੀ ਕਿਮ ਲੈ ਜਾਹਿ।
ਬਚਨ ਸਿੰਘ ਸੁਨ ਗੁਰ ਖੁਸ਼ ਭਏ।
'ਤਥਾ ਅਸਤ' ਸਤਿਗੁਰ ਬਚ ਕਹੇ।

ਗੁਰਬਖ਼ਸ਼ ਸਿੰਘ ਸ਼ਹੀਦ ਅਤੇ ਉਹਨਾਂ ਦੇ ਸਾਥੀਆਂ ਦੀਆਂ ਸ਼ਹੀਦੀਆਂ ਤੋਂ ਜ਼ਾਹਿਰ ਹੈ ਕਿ ਸ਼ਹੀਦੀ ਉਹੋ ਹੀ ਲੋਚ ਸਕਦਾ ਹੈ ਜੋ ਪੂਰਨ ਰਹਿਤਵਾਨ, ਨਿਰਵੈਰ, ਸਚਿਆਰ ਅਤੇ ਪਰਉਪਕਾਰੀ ਹੋਵੇ। ਸ਼ਹੀਦੀ ਵਾਸਤੇ ਮਨ ਵਿੱਚ ਚਾਅ ਅਤੇ ਖੇੜਾ ਜ਼ਰੂਰੀ ਹੈ, ਜਿਵੇਂ ਇਨ੍ਹਾਂ ਦੇ ਮਨਾਂ ਵਿਚ ਗੁਰੂ ਦਰਬਾਰ ਦੇ ਦਰਸ਼ਨਾਂ ਦਾ ਅਤੇ ਗੁਰੂ ਦੇ ਸਾਹਮਣੇ ਪੁਕਾਰ ਕਰਨ ਦਾ ਚਾਅ ਸੀ। ਸ਼ਹੀਦ ਉਹ ਹੈ ਜੋ ਮੋਰ ਵਾਂਗ ਪੈਲ ਪਾਉਂਦਾ ਤੇਗ਼ ਦੇ ਜੌਹਰ ਵਿਖਾਵੇ। "ਜਿਸ ਧੱਜ ਸੇ ਕੋਈ ਮਕਤਲ ਮੇਂ ਗਯਾਂ, ਵੁਹ ਸ਼ਾਨ ਸਲਾਮਤ ਰਹਿਤੀ ਹੈ। ਯਹ ਜਾਨ ਤੋਂ ਆਨੀ ਜਾਨੀ ਹੈ ਇਸ ਜਾਂ ਕੀ ਤੋ ਕੋਈ ਬਾਤ ਨਹੀਂ।" ਹਰ ਸ਼ਹੀਦੀ ਖ਼ਾਲਸੇ ਦੀ ਬਾਦਸ਼ਾਹੀ ਦੀ ਸਥਾਪਨਾ ਵਾਸਤੇ ਦਿਤੀ ਜਾਂਦੀ ਰਹੀ। ਰਾਜਸੀ ਸ਼ਕਤੀਆਂ

ਸਿਰਜਣ ਵਾਲੇ ਗੁਰੂ ਪ੍ਰਮੇਸ਼ਰ ਦੇ ਦਰਬਾਰ ਵਿੱਚ ਸ਼ਹੀਦ ਦਾ ਮੌਜੂਦ ਹੋਣਾ ਹੀ ਪੱਕੀ ਗਵਾਹੀ ਹੈ ਕਿ ਸੰਸਾਰ ਦੇ ਸਬੰਧਤ ਖਿਤੇ ਵਿੱਚ ਰਾਜਸੀ ਨਿਜ਼ਾਮ ਭਰਿਸ਼ਟਿਆ ਜਾ ਚੁਕਾ ਹੈ ਅਤੇ ਧਰਮ ਕਰਮ ਅਸਲੋਂ ਸੰਭਵ ਨਹੀਂ। ਆਪਣੀ ਉੱਮਤ ਨੂੰ ਧਰਮ ਦੇ ਰਾਹ ਚਲਦਿਆਂ ਖੇੜੇ ਖੁਸ਼ੀਆਂ ਦਾ ਜੀਵਨ ਬਤੀਤ ਕਰਦੇ ਦੇਖਣ ਦਾ ਚਾਹਵਾਨ ਪ੍ਰਮਾਤਮਾ, ਸੰਸਾਰ ਸਿਰਜਣ ਦੇ ਆਸ਼ੇ ਦਾ ਵਿਰੋਧ ਅਤੇ ਮਨੁੱਖੀ ਜੀਵਨ ਦੇ ਮਨੋਰਥ ਦਾ ਅੰਤ ਹੁੰਦਾ ਵੇਖ ਕੇ, ਤੁਰੰਤ ਨਕਾਰਾ ਰਾਜਸੀ ਸ਼ਕਤੀ ਨੂੰ ਸੱਤਾਹੀਣ ਕਰ ਕੇ ਨਵੇਂ ਨਿਜ਼ਾਮ ਦੀਆਂ ਜੜ੍ਹਾਂ ਪੱਕੀਆਂ ਕਰ ਦੇਂਦਾ ਹੈ। ਇੰਨ ਬਿੰਨ ਇਹੋ ਸਿਧਾਂਤ ਸਾਨੂੰ ਉਸ ਗੁਰਮਤੇ ਵਿਚ ਮਿਲਦਾ ਹੈ ਜੋ ਭਾਈ ਬੋਤਾ ਸਿੰਘ ਅਤੇ ਭਾਈ ਗਰਜਾ ਸਿੰਘ ਨੇ ਕੀਤਾ ਸੀ। "ਅਬ ਈਹਾਂ ਕਿਛੁ ਦੰਗਾ ਮਚਾਈਐ, ਤੁਰਕਨ ਸਿਰ ਦੇ ਝੂਠੇ ਕਰਾਈਏ। ਫਿਰ ਖ਼ਾਲਸੇ ਕੀ ਚਰਚਾ ਹੋਇ, ਪਾਤਸ਼ਾਹੀ ਦਾਵਾ ਚਾਹੇ ਜੋਇ।" ਸ਼ਹੀਦੀ ਤੋਂ ਉਪਰੰਤ ਸ਼ਹੀਦ ਦੇ ਧਰਮ ਭਰਾਵਾਂ, ਸਹਿਯੋਗੀਆਂ, ਹਮਦਰਦਾਂ, ਪੈਰੋਕਾਰਾਂ ਦਾ ਫ਼ਰਜ਼ ਬਣਦਾ ਹੈ ਕਿ ਜੜ੍ਹਾਂ ਤੋਂ ਪੁਟੀ ਜਾ ਚੁੱਕੀ ਖੋਖਲੀ ਸ਼ਕਤੀ ਦਾ ਖੁਰਾ-ਖੋਜ ਮਿਟਾ ਦੇਣ। ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਬਾਅਦ ਹਜ਼ੂਰ ਦਸਵੇਂ ਪਾਤਸ਼ਾਹ ਨੇ ਕਾਹੀ ਦੇ ਬੂਟੇ ਨੂੰ ਤੀਰ ਨਾਲ ਜੜੋਂ ਉਖੇੜ ਕੇ ਇਹੋ ਸਿਧਾਂਤ ਪ੍ਰਗਟ ਕੀਤਾ ਸੀ। ਏਸੇ ਲਈ ਸੱਚੇ ਪਾਤਸ਼ਾਹ ਹਜ਼ੂਰ ਨੇ ਮੁਗ਼ਲ ਰਾਜ ਦੀਆਂ ਸਫ਼ਾਂ ਵਲੇਟਣ ਦਾ ਕਾਰਜ ਸਿੰਘਾਂ ਨੂੰ ਨਾਂਦੇੜ ਵਿੱਚ ਸੌਂਪਿਆ ਸੀ। ਬੰਦਾ ਸਿੰਘ ਬਹਾਦਰ ਦੇ ਸ਼ੰਕੇ ਦੀ ਨਵਿਰਤੀ ਕਰਦਿਆਂ, ਆਪ ਨੇ ਫ਼ੁਰਮਾਇਆ ਸੀ ਕਿ ਮੁਗ਼ਲਾਂ ਦੀ ਚੀਰੀ ਹੁਣ ਦਰਗਾਹ ਵਿੱਚ ਪਾਟ ਚੁੱਕੀ ਹੈ (ਜਿਨਕੀ ਚੀਰੀ ਦਰਗਾਹ ਪਾਟੀ ਤਿਨਾ ਮਰਣਾ ਭਾਈ)।

ਇਸ ਵਿੱਚ ਰੰਚਕ ਮਾਤਰ ਸ਼ੱਕ ਨਹੀਂ ਕਿ ਸਿੱਖੀ ਵਿਚ ਸ਼ਹਾਦਤ ਪ੍ਰਾਪਤ ਕਰਨ ਦਾ ਮੁਢਲਾ ਅਤੇ ਇਕੋ ਇੱਕ ਮੰਤਵ ਖ਼ਾਲਸੇ ਦੀ ਰਾਜਸੀ ਸ਼ਕਤੀ ਸਥਾਪਤ ਕਰਨਾ ਹੁੰਦਾ ਹੈ ਤਾਂ ਕਿ ਜ਼ਾਤ ਪਾਤ, ਧਰਮ ਕਰਮ, ਰੰਗ ਰੂਪ ਆਦਿ ਦੇ ਭਰਮ ਭੇਦ ਨੂੰ ਭੁਲਾ ਕੇ ਸਾਰੇ ਮਨੁੱਖ ਸਰਬ ਸਾਂਝੇ ਰਾਜ ਵਿੱਚ ਸੁਖੀ ਰਹਿ ਸਕਣ ਅਤੇ ਆਪਣੇ ਅਕੀਦਿਆਂ ਅਨੁਸਾਰ ਪ੍ਰਮਾਤਮਾਂ ਦੀ ਪੂਜਾ ਬੇਖ਼ੌਫ ਕਰ ਸਕਣ। ਕਿਸੇ ਨੂੰ ਅਜਾਈਂ ਮੌਤ ਮਰਨ ਦਾ ਡਰ ਨਾ ਰਹੇ ਅਤੇ ਸਭ ਇਸਤ੍ਰੀ ਪੁਰਸ਼ ਨਿਡਰ ਹੋ ਵਿਚਰਨ, ਐਸੇ ਰਾਜ ਵਿਚ, ਜੋ ਮੁਕੰਮਲ ਤੌਰ ਉਤੇ ਧਰਮ ਨਿਰਪੱਖ ਹੋਵੇ, ਪੁੰਙ ਟੀਸੀ ਤੋਂ ਲੈ ਕੇ ਜੜ੍ਹਾਂ ਤੱਕ ਧਰਮ ਵਿੱਚ ਰੰਗਿਆ ਹੋਵੇ।

ਭਾਈ ਮਨੀ ਸਿੰਘ ਵਰਗੇ ਬਜ਼ੁਰਗ ਸੰਤ ਨੂੰ ਮੁਗ਼ਲ ਰਾਜ ਦੀਆਂ ਜੜ੍ਹਾਂ ਗਾਲਣ ਵਾਸਤੇ ਸ਼ਹੀਦੀ ਦੇਣੀ ਪਈ, ਕਿਉਂਕਿ ਅਨਿਆਂ ਉਤੇ ਅਧਾਰਤ ਜ਼ਾਲਮ ਨਿਜ਼ਾਮ ਵਿੱਚ ਅਣਖ ਦਾ ਜੀਵਨ, ਜਿਸ ਦਾ ਸਾਰਾ ਮਨੁੱਖ ਮਾਤਰ ਅਧਿਕਾਰੀ ਹੈ, ਉੱਕਾ ਸੰਭਵ ਨਹੀਂ ਸੀ। ਉਹ ਅਤੇ ਉਹਨਾਂ ਵਰਗੇ ਅਨੇਕ ਸਿੰਘ ਸਿਰ ਦੇ ਕੇ ਸਾਬਤ ਕਰ ਗਏ ਕਿ ਉਹ ਮੁਗ਼ਲ ਰਾਜ, ਜਿਸ ਵਿਚ ਹਠੀਆਂ, ਜਪੀਆਂ ਤਪੀਆਂ ਪਰਉਪਕਾਰੀ ਸੰਤਾਂ ਦੀਆਂ ਖੋਪਰੀਆਂ ਉਤਾਰੀਆਂ ਜਾਂਦੀਆਂ ਹਨ, ਬਦਲਣ ਦੇ ਕਾਬਲ ਹੈ। ਏਵੇਂ ਉਹਨਾਂ ਦੇ ਲਹੂ ਦੀ ਲਲਕਾਰ ਨੂੰ ਪੰਥ ਨੇ ਸਮਝਿਆ ਅਤੇ ਸ਼ਹੀਦੀਆਂ ਤੋਂ ਪ੍ਰਭਾਵਿਤ ਹੋ ਕੇ ਅਜੇਹਾ ਖੰਡਾ ਖੜਕਾਇਆ ਕਿ ਤਾਜਾਂ ਦਾ ਮੀਂਹ ਖ਼ਾਲਸੇ ਦੇ ਘੋੜਿਆਂ ਦੀਆਂ ਕਾਠੀਆਂ ਦੇ ਹੰਨਿਆਂ ਉਤੇ ਵਰ੍ਹਨ ਲੱਗਾ।

ਅੰਗਰੇਜ਼ ਰਾਜ ਵਿਚ ਗ਼ੁਲਾਮੀ ਦੇ ਪਿੰਜਰੇ ਦੀ ਘੁਟਨ ਸਭ ਤੋਂ ਪਹਿਲਾਂ ਕੂਕੇ ਸਿੰਘਾਂ ਨੇ ਮਹਿਸੂਸ ਕੀਤੀ। ਤੋਪਾਂ ਦੇ ਮੂੰਹਾਂ ਸਾਹਮਣੇ ਖੜੋ ਕੇ ਉਹਨਾਂ ਦਾ ਐਲਾਨ ਸੀ, "ਅਸੀਂ ਏਥੋਂ ਦੇ ਸਹਿਨਸ਼ਾਹ ਹਾਂ, ਸਾਡਾ ਹੁਕਮ ਏਥੇ ਚਲੇ ਗਾ। ਰਾਜ ਅਸਾਡਾ ਤੇ ਕੁਰਸੀ ਅਸਾਡੀ"। ਗ਼ੁਲਾਮੀ ਨੂੰ ਅਸਿਹ ਤਸੱਵਰ ਕਰਕੇ ਸਵੈਮਾਣ ਦੇ ਜੀਵਨ ਨੂੰ ਅਸੰਭਵ ਜਾਣ ਕੇ ਰਾਜ ਪਲਟਾ ਲਿਆਉਣ ਲਈ ਸ਼ਹੀਦੀਆਂ ਦੇਣ ਵਾਲੇ ਸੈਂਕੜੇ ਸਿੰਘਾਂ ਦਾ ਅੰਸ਼ਕ ਰੂਪ ਵਿਚ ਜ਼ਿਕਰ ਅਸੀਂ ਨਿੱਤ ਆਪਣੀ ਅਰਦਾਸ ਵਿਚ ਕਰਦੇ ਹਾਂ। ਇਹਨਾਂ ਸਿੰਘਾਂ ਨੇ ਗੋਲੀਆਂ ਖਾ ਕੇ, ਡਾਗਾਂ ਸਹਿ ਕੇ, ਗੱਡੀਆਂ ਅੱਗੇ ਸਿਰ ਦੇ ਕੇ ਇਹ ਸਾਬਤ ਕੀਤਾ ਕਿ ਜ਼ਾਲਮ ਅੰਗਰੇਜ਼ਾਂ ਨੂੰ ਰਾਜ ਕਰਨ ਦਾ ਕੋਈ ਹੱਕ ਨਹੀਂ। ਸਿੰਘਾਂ ਨੇ ਸਿਰ ਦੇ ਕੇ ਆਜ਼ਾਦੀ ਦੀ ਅਸਲ ਲੜਾਈ ਲੜੀ।

ਸਰਹਿੰਦ ਦੀਆਂ ਨੀਹਾਂ ਵਿਚੋਂ ਉਗਮਿਆ, ਉਬਲਦੀਆ ਦੇਗਾਂ ਵਿਚ ਕੜ੍ਹਿਆ, ਡਾਂਗਾਂ ਦੀਆਂ ਸੀਮਾਂ ਦੀ ਛਾਵੇਂ ਪਲਿਆ ਸ਼ਹਾਦਤ ਸਬੰਧੀ ਸਿੱਖੀ ਦਾ ਇਹ ਅਸੂਲ ਸਦਾ ਧਰੂ ਤਾਰੇ ਵਾਂਗ ਚਮਕਦਾ ਰਿਹਾ। ਰੰਬੀਆਂ ਏਸ ਨੂੰ ਕੱਟ ਨਾ ਸਕੀਆਂ, ਚਰਖੀਆਂ ਦੇ ਦੰਦੇ ਏਸ ਕੋਲ ਆਉਂਦਿਆਂ ਹੀ ਖੁੰਢੇ ਹੋ ਗਏ। ਪਰ ਜਾਪਦਾ ਇਉਂ ਹੈ ਕਿ ਗਾਂਧੀ ਦੇ ਚਰਖੇ ਦੀ ਘੂਕਰ ਨੇ ਏਸ ਨੂੰ ਤਰੰਗੇ ਦਾ ਕੱਫ਼ਣ ਪਾ ਕੇ ਸਦਾ ਦੀ ਨੀਂਦ ਸੁਆ ਦਿੱਤਾ ਹੈ। ਵੱਡੇ ਸਹਿਬਜ਼ਾਦਿਆਂ

ਦੇ ਪਾਕ ਖ਼ੂਨ ਨਾਲ ਚਮਕੌਰ ਦੀ ਗੜ੍ਹੀ ਦੀਆਂ ਕੰਧਾਂ ਉਤੇ ਉਕਰਿਆ ਇਹ ਅਸੂਲ ਅੱਜ ਕੌਮੀ ਯਾਦਦਾਸ਼ਤ ਦੀਆਂ ਹਨੇਰੀਆਂ ਗੁਫ਼ਾਵਾਂ ਵਿਚ ਉਸਲਵੱਟ ਲੈ ਰਿਹਾ ਹੈ।

ਨਿੱਤ ਸੁਣਦੇ ਹਾਂ ਪੂਰਾਂ ਦੇ ਪੂਰ ਰਹਿਤਵਾਨ ਸੰਤਾਂ ਸਿੰਘਾਂ ਬਾਰੇ, ਜੋ ਮੁਕਾਬਲਿਆਂ ਵਿੱਚ ਸ਼ਹੀਦ ਹੋ ਚੁਕੇ ਹਨ। ਪ੍ਰੰਤੂ ਜਾਪਦਾ ਹੈ ਕਿ ਜੱਸਾ ਸਿੰਘ, ਕਪੂਰ ਸਿੰਘ ਅਤੇ ਮਹਾਂ ਸਿੰਘ ਦਾ ਖ਼ੂਨ ਕੌਮ ਦੀਆਂ ਰਗਾਂ ਵਿਚੋਂ ਸੁੱਕ ਚੁਕਾ ਹੈ, ਕਿਉਂਕਿ ਕਦੇ ਨਾਅਰਾ ਨਹੀਂ ਲਗਦਾ ਕਿ ਰੱਤ ਪੀਣੀ ਸਰਕਾਰ ਨਹੀਂ ਰਹਿਣੀ, ਅਤੇ ਹੁਣ ਰਾਜ ਕਰਨ ਦਾ ਕੇਵਲ ਖ਼ਾਲਸਾ ਹੀ ਅਧਿਕਾਰੀ ਹੈ। ਕੋਈ ਨਹੀਂ ਕਹਿੰਦਾ ਕਿ ਜਿਨ੍ਹਾਂ ਨੂੰ ਖਾਲਸੇ ਨੇ ਬੇਓੜਕ ਕੁਰਬਾਨੀਆਂ ਦੇ ਕੇ ਤਖ਼ਤ ਉਤੇ ਬਿਠਾਇਆ ਸੀ, ਉਹ ਹੁਣ ਸਿੰਘਾਂ ਦੀ ਰੱਤ ਦੇ ਬੇਅੰਤ ਪਿਆਸੇ ਹਨ ਤਾਂ ਹੁਣ ਇਹ ਨਿਜ਼ਾਮ ਬਦਲਣਾ ਪੈਣਾ ਹੈ। ਗਾਂਧੀ ਦਾ ਤਾਂ ਫ਼ਰਜ ਬਣਦਾ ਹੀ ਸੀ ਕਿ ਉਹ ਸਾਡੇ ਸਾਰੇ ਅਸੂਲਾਂ ਨੂੰ ਖ਼ੱਦਰ ਦੀਆਂ ਚਾਦਰਾਂ ਵਿਚ ਬੰਨ੍ਹ ਬੰਨ੍ਹ ਕੇ ਅਤੀਤ ਕਾਲ ਦੇ ਬੇਅੰਤ ਸਾਗਰਾਂ ਵਿਚ ਰੋੜ੍ਹ ਦਿੰਦਾ, ਪ੍ਰੰਤੂ ਕੀ ਤਲਵਾਰਾਂ ਦੀ ਛਾਵੇਂ ਪਲੇ, ਗੁਰੂ ਹਜ਼ੂਰ ਨੌਵੇਂ ਪਾਤਸ਼ਾਹ ਦੀ ਦੇਹਲੀ ਤੇ ਸਿਜਦਾ ਕਰਨ ਵਾਲੇ ਸਾਡੇ ਆਪਣੇ ਆਗੂਆਂ ਦਾ ਵੀ ਇਹ ਕਿਰਦਾਰ ਹੋਣਾ ਚਾਹੀਦਾ ਹੈ ਕਿ ਉਹ ਸਾਡੇ ਹੱਥ ਪੈਰ ਬੰਨ੍ਹ ਕੇ, ਕੁਰਬਾਨੀ ਦੇ ਬੱਕਰੇ ਬਣਾ ਬਣਾ ਕੇ, ਕਦੇ ਨਹਿਰੂ ਤੇ ਕਦੇ ਉਸਦੀ ਧੀ ਅੱਗੇ ਸੁੱਟਦੇ ਰਹਿਣ ਅਤੇ ਸਾਨੂੰ ਮੁਕੰਮਲ ਰਾਜਸੀ ਸੱਤਾ ਲੈਣ ਦੇ ਰਾਹ ਤੋਂ ਸਿਰ ਪਰ ਹੋ ਕੇ ਵਰਜਦੇ ਰਹਿਣ ਅਤੇ ਸੂਬੇਦਾਰੀਆਂ ਨੂੰ ਰਾਜ ਭਾਗ ਆਖ ਆਖ ਕੇ ਸਾਨੂੰ ਪਰਚਾਉਂਦੇ ਰਹਿਣ ?

"ਹਮ ਰਾਖਤ ਪਾਤਸ਼ਾਹੀ ਦਾਵਾ।
ਜਾਂ ਇਤ ਕੋ ਜਾਂ ਅਗਲੋ ਪਾਵਾ।
ਜੋ ਸਤਿਗੁਰ ਸਿਖਨ ਕਈ ਬਾਤ।
ਹੋਗੁ ਸੋਈ ਨਹਿੰ ਖਾਲੀ ਜਾਤ ॥
ਧਰੂ ਵਿਧਰਤ ਔ ਧਵਲ ਡੁਲਾਇ।
ਸਤਿਗੁਰ ਬਚਨ ਨਾ ਖਾਲੀ ਜਾਇ ॥
ਹਮ ਪਾਤਸ਼ਾਹੀ ਸਤਿਗੁਰ ਦਈ ਹੰਨੇ ਹੰਨੇ ਲਾਇ॥
ਜਹਿੰ ਜਹਿੰ ਬਹੈਂ ਜ਼ਮੀਨ ਮਲ ਤਹਿੰ ਤਖ਼ਤ ਬਨਾਇ॥"

ਸਾਹਿਬ ਨੌਵੇਂ ਪਾਤਸ਼ਾਹ ਅਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਬਾਅਦ ਹਜ਼ੂਰ ਦਸਵੇਂ ਪਾਤਸ਼ਾਹ ਨੇ ਦਿੱਲੀ ਦੇ ਸ਼ਹਿਨਸ਼ਾਹ ਨੂੰ ਲਿਖਿਆ ਸੀ, "ਮੈਂ ਤੇਰੇ ਘੋੜਿਆਂ ਦੇ ਖੁਰਾਂ ਹੇਠ ਅਜਿਹੀ ਅੱਗ ਬਾਲਾਂਗਾ ਕਿ ਤੂੰ ਪੰਜਾਬ ਦੇ ਪਾਣੀਆਂ ਦਾ ਘੁਟ ਨਹੀਂ ਪੀ ਸਕੇਂਗਾ।" (ਚੁਨਾਂ ਆਤਸ਼ ਜ਼ੇਰੇ ਨਾਲਤ ਨਿਹ ਜਿ ਪੰਜਾਬ ਆਬਤ ਨਾ ਖ਼ੁਰਦਨ ਦਿਹਮ)।

ਖ਼

# ੧ ਤੋਂ ੮ ਅਕਤੂਬਰ ਤੱਕ ਅਖਬਾਰਾਂ ਵਿੱਚ ਛਪੀਆਂ ਚਿੱਠੀਆਂ ਅਤੇ ਬਿਆਨ

## ਪ੍ਰਿੰ: ਪਰਾਗ ਦਾ 'ਚਰਾਗ'

ਕਿਸੇ ਨੇ ਸ਼ੁਤਰਵਾਨ ਨੂੰ ਪੁਛਿਆ ਕਿ ਤੂੰ ਲੱਕੜ ਦਾ ਬੋਝ ਲੱਦ ਕੇ ਇਨ੍ਹਾਂ ਊਠਾਂ ਦੇ ਪਿੱਛੇ ਪਿੱਛੇ ਤੁਰਿਆ ਜਾ ਰਿਹਾ ਹੈ, ਕੀ ਤੈਨੂੰ ਇਨ੍ਹਾਂ ਨੂੰ ਹੱਕਣ ਲਈ ਕੋਈ ਛਾਟਾ ਜਾਂ ਸੋਟੀ ਨਹੀਂ ਚਾਹੀਦੀ ? ਉਸ ਦਾ ਜਵਾਬ ਸੀ ਕਿ, 'ਇਹ ਸਾਰੇ ਲੱਦੇ ਡੰਡੇ ਆਪਣੇ ਹੀ ਹਨ। ਜਦੋਂ ਲੋੜ ਪਈ ਇਹੋ ਖਿੱਚ ਕੇ ਸਾਰ ਲਵਾਂਗਾ।' ਸੰਸਕ੍ਰਿਤ ਵਾਲੇ ਇਸ ਨੂੰ 'ਉਸ਼ਟ ਲਸ਼ਟਿਕਾ ਨਿਆਇ' ਕਹਿੰਦੇ ਹਨ। ਪ੍ਰਿ. ਅਮਰਜੀਤ ਸਿੰਘ ਪਰਾਗ ਨੇ ਅੱਠ ਸੌ ਮੀਲ ਲੰਮੀ 'ਝਨਾਂ ਦੀ ਰਾਤ' ਵਿਚ ਖੋਜੀ ਚਰਾਗ ਜਗਾ ਕੇ ਦੱਸ ਦਿੱਤਾ ਹੈ ਕਿ ਇਸ ਕਵੀ ਰਾਜ ਨੇ ਭਗਤ ਸਿੰਘ ਦੀ ਸ਼ਹੀਦੀ ਬਾਰੇ ਪੰਜ ਸੱਤ ਚੰਗੇ ਸਤੋਤਰ ਲਿਖੇ ਸਨ। ਜਾਦੂ ਉਹ ਜੋ ਸਿਰ ਚੜ੍ਹ ਬੋਲੇ, ਖਿਆਲਾਂ ਦੀ ਆਜ਼ਾਦੀ ਦਾ ਸਭ ਨੂੰ ਅਧਿਕਾਰ ਹੈ ਤੇ ਜੇ ਕੋਈ ਕਿਸੇ ਦੀਵਾਨੇ ਨੂੰ ਪੁੱਠਾ ਗੇੜਾ ਦੇ ਦੇਵੇ ਕਿ, 'ਤੁਸੀਂ ਦਸਮ ਗ੍ਰੰਥ ਵਿਰੁਧ ਲਿਖੋ ਤੇ ਸ਼ਹੀਦ ਭਗਤ ਸਿੰਘ ਦੀ ਕੁਰਬਾਨੀ ਨੂੰ ਬੇਮਾਅਨੀ ਕਰਕੇ ਦੱਸੋ ਤਾਂ ਤੁਹਨੂੰ ਬੁੱਧੀਜੀਵੀਆਂ ਦਾ ਪ੍ਰਧਾਨ ਬਣਾ ਕੇ ਛੱਡਾਂਗੇ।'

ਜਦੋਂ ਪ੍ਰਿੰ: ਪਰਾਗ ਨੇ ਇਹ ਚਰਾਗ ਜਗਾਇਆ ਤਾਂ ਇਨ੍ਹਾਂ ਵਿਦਵਾਨਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ, ਇਨ੍ਹਾਂ ਗੜ੍ਹਦੀਵਾਲੇ ਫੈਕਸ ਪੁਹੰਚਾਈ ਕਿ, "ਕਹੋ ਕਿ ਇਹ ਪੰਜ ਸੱਤ ਨਜ਼ਮਾਂ ਅਖੇਪਕ ਹਨ ਤੇ ਕਿਸੇ 'ਬ੍ਰਾਹਮਣ ਕਵੀਂ' ਦੀ ਘਾੜਤ ਹਨ ਜਿਵੇਂ 'ਦਸਮ ਗ੍ਰੰਥ'। ਦੂਜੇ ਮਤੇ ਰਾਹੀਂ ਇਹ ਫੈਸਲਾ ਲਿਆ ਗਿਆ ਕਿ ਸਰਕਾਰ ਵਲੋਂ 'ਝਨਾਂ ਦੀ ਰਾਤ' ਕਿਤਾਬ ਨੂੰ ਫੌਰਨ ਜ਼ਬਤ ਕੀਤਾ ਜਾਵੇ ਤੇ ਇਸ ਤੋਂ ਮਿਲੀ ਪੱਚੀ ਹਜ਼ਾਰ ਦੀ ਰਕਮ ਨੂੰ ਸਣੇ ਵਿਆਜ ਹਿੰਦ ਸਰਕਾਰ ਦਿੱਲੀ ਨੂੰ ਵਾਪਸ ਕੀਤਾ ਜਾਵੇ, ਇਹੋ ਸਹੀ ਅਸੂਲਪ੍ਰਸਤੀ ਹੈ ਤਾਂ ਹੀ ਤੁਸੀਂ ਭਗਤ ਸਿੰਘ ਦੀ ਥਾਂ ਖੁਦ ਸ਼ਹੀਦ ਬਣ ਸਕਦੇ ਹੋ।" ਹੁਣ ਦੇਖੋ, ਕਵੀ ਰਾਜ ਕੀ ਕਾਰਵਾਈ ਕਰਦੇ ਹਨ। ਪ੍ਰਿ. ਪਰਾਗ ਨੇ ਤਾਂ ਬੇਲਾਗ ਵਿਸ਼ਲੇਸ਼ਣ ਕਰਕੇ ਸਾਰੀ ਤਸਵੀਰ ਪੇਸ਼ ਕਰ ਦਿੱਤੀ ਹੈ।

ਪਿਆਰਾ ਸਿੰਘ ਪਦਮ, ਪਟਿਆਲਾ।

(ਪੰਜਾਬੀ ਟ੍ਰਿਬਿਊਨ, ਅਕਤੂਬਰ ੮, ੨੦੦੦ 'ਚੋਂ ਧੰਨਵਾਦ ਸਹਿਤ)

## ਭਗਤ ਸਿੰਘ ਦੇ ਨਿੰਦਕ ਆਪਣੇ ਅੰਦਰ ਝਾਤੀ ਮਾਰਨ : ਪ੍ਰੋਫੈਸਰ ਜਗਮੋਹਨ ਸਿੰਘ

ਜਲੰਧਰ ੩੦ ਸਤੰਬਰ - ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋਫੈਸਰ ਜਗਮੋਹਨ ਸਿੰਘ ਨੇ ਕਿਹਾ ਕਿ ਜਿਹੜੇ ਲੋਕ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਮੰਨਣ ਤੋਂ ਇਨਕਾਰੀ ਹਨ, ਉਹ ਲੋਕ ਦੇਸ਼ ਭਗਤਾਂ ਦੀ ਕੀ ਕਦਰ ਕਰਨਗੇ ਕਿਉਂਕਿ ਉਹ ਤਾਂ ਖੁਦ ਗਦਾਰ ਹਨ।

ਇਥੇ ਦੇਸ਼ ਭਗਤ ਯਾਦਗਾਰ ਹਾਲ ਵਿਖੇ ਸ਼ਹੀਦ ਭਗਤ ਸਿੰਘ ਜਨਮ ਦਿਵਸ ਮੌਕੇ ਯਾਦਗਾਰ ਕਮੇਟੀ ਵਲੋਂ ਕਰਵਾਏ ਗਏ ਇਕ ਸਮਾਰੋਹ 'ਚ ਬੋਲਦਿਆਂ ਪ੍ਰੋਫੈਸਰ ਜਗਮੋਹਨ ਸਿੰਘ ਨੇ ਕਿਹਾ ਕਿ ਭਗਤ ਸਿੰਘ ਖਿਲਾਫ ਬੋਲਣ ਵਾਲੇ ਲੋਕ ਪਹਿਲਾਂ ਆਪਣੀ ਪੀੜ੍ਹੀ ਹੇਠ ਸੋਟਾ ਫੇਰ ਕੇ ਦੇਖਣ। ਪ੍ਰੋ: ਜਗਮੋਹਨ ਸਿੰਘ ਨੇ ਸਿੱਖ ਵਿਦਵਾਨ ਮਰਹੂਮ ਪ੍ਰੋ: ਕਪੂਰ ਸਿੰਘ ਉਪਰ ਸਿੱਧਾ ਹਮਲਾ ਕਰਦਿਆ ਕਿਹਾ ਕਿ ਉਹ ੧੯੪੭ ਦੀ ਵੰਡ ਵੇਲੇ ਉਨ੍ਹਾਂ ਦਾ ਪਰਿਵਾਰ ਸ਼ਰਨਾਰਥੀ ਕੈਂਪਾਂ 'ਚ ਰੁਲਦਾ ਰਿਹਾ ਅਤੇ ਇਨ੍ਹਾਂ ਕੈਂਪਾਂ ਨੂੰ ਵੇਲੇ ਦੀ ਸਰਕਾਰ ਵਲੋਂ ਮਿਲਦੀ ਸਹਾਇਤਾ ਕਪੂਰ ਸਿੰਘ ਵਰਗੇ ਕਥਿਤ ਤੌਰ ਤੇ ਖਾ ਗਏ ਜਿਸ ਦਾ ਪਤਾ ਲੱਗਣ ਤੇ ਸਰਕਾਰ ਨੇ ਕੈਂਪਾਂ ਨੂੰ ਸਹਾਇਤਾ ਦੇਣੀ ਬੰਦ ਕਰ ਦਿੱਤੀ ਸੀ।

ਭਗਤ ਸਿੰਘ ਦੇ ਵਿਚਾਰਾਂ ਦਾ ਹਵਾਲਾ ਦਿੰਦਿਆਂ ਉਨ੍ਹਾਂ ਦਾਅਵਾ ਕੀਤਾ ਕਿ ਭਗਤ ਸਿੰਘ ਦਾ ਉਨ੍ਹਾਂ ਧਰਮਾਂ 'ਚ ਕੋਈ ਵਿਸ਼ਵਾਸ਼ ਨਹੀਂ ਸੀ ਜਿਹੜੇ ਮਾਨਵਤਾ ਦੇ ਖਿਲਾਫ ਹਨ। ਉਨ੍ਹਾਂ ਸਿੱਖ ਵਿਦਵਾਨਾਂ ਦੇ ਦਾਅਵੇ ਨੂੰ ਚੁਣੌਤੀ ਦਿੰਦਿਆਂ ਕਿਹਾ ਕਿ ਭਗਤ ਸਿੰਘ ਪੂਰੀ ਤਰ੍ਹਾਂ ਨਾਸਤਿਕ ਸਨ।

ਦੇਸ਼ ਭਗਤ ਯਾਦਗਾਰ ਕਮੇਟੀ ਦੇ ਮੁਖੀ ਬਾਬਾ ਭਗਤ ਸਿੰਘ ਬਿਲਗਾ ਨੇ ਇਸ ਮੌਕੇ ਬੋਲਦਿਆਂ ਕਿਹਾ ਕਿ ਸ਼ਹੀਦ ਭਗਤ ਸਿੰਘ ਅਤੇ ਗਦਰੀ ਬਾਬਿਆਂ ਦੇ ਹਜ਼ਾਰਾਂ ਵਾਰਸ ਹਾਲੇ ਵੀ ਮੌਜੂਦ ਹਨ ਉਨ੍ਹਾਂ ਲੋਕਾਂ ਨੂੰ ਸੱਦਾ ਦਿੱਤਾ ਕਿ ਉਹ ਸਾਮਰਾਜਵਾਦ ਖਿਲਾਫ ਸੰਘਰਸ਼ ਲਈ ਅੱਗੇ ਆਉਣ।

ਸਮਾਗਮ 'ਚ ਸ਼ਾਮਲ ਦੂਸਰੇ ਬੁਲਾਰਿਆਂ

ਕਾਮਰੇਡ ਚੈਨ ਸਿੰਘ ਚੈਨ, ਕਾਮਰੇਡ ਜਗਜੀਤ ਸਿੰਘ ਅਨੰਦ ਸਿੰਘ ਅਤੇ ਕਾਮਰੇਡ ਜਗਰੂਪ ਸਿੰਘ ਨੇ ਭਗਤ ਸਿੰਘ ਦੀ ਆਲੋਚਨਾ ਕਰਨ ਵਾਲੇ ਸਿੱਖ ਵਿਦਵਾਨਾਂ ਨੂੰ ਕਰੜੇ ਹੱਥੀਂ ਲਿਆ। ਅੰਤ 'ਚ ਕਾਮਰੇਡ ਗੰਧਰਵ ਸੈਨ ਨੇ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ। ਸਮਾਰੋਹ ਦੀ ਕਾਰਵਾਈ ਕਾਮਰੇਡ ਅਮੋਲਕ ਸਿੰਘ ਨੇ ਚਲਾਈ। ਇਸ ਮੌਕੇ 'ਤੇ ਐਲਾਨ ਕੀਤਾ ਗਿਆ ਕਿ ਦੇਸ਼ ਭਗਤ ਹਾਲ ਵਿਖੇ ੨੮ ਅਕਤੂਬਰ ਤੋਂ ੨ ਨਵੰਬਰ ਤੱਕ ਲੱਗ ਰਿਹਾ 'ਮੇਲਾ ਗਦਰੀ ਬਾਬਿਆਂ ਦਾ' ਇਸ ਵਾਰ ਭਗਤ ਸਿੰਘ ਨੂੰ ਸਮਰਪਿਤ ਹੋਵੇਗਾ। (ਪੰਜਾਬੀ ਟ੍ਰਿਬਿਊਨ, ੧-੧੦-੨੦੦੦ 'ਚੋਂ ਧੰਨਵਾਦ ਸਹਿਤ)

~~~

## ਸ਼ਹੀਦ ਭਗਤ ਸਿੰਘ ਵਿਰੁਧ ਟਿੱਪਣੀਆਂ ਦੇ ਵਿਰੋਧ 'ਚ ਯੂਥ ਕਾਂਗਰਸ ਵਲੋਂ ਰੋਸ

ਲੁਧਿਆਣਾ, ੩ ਅਕਤੂਬਰ (ਪੱਤਰ ਪ੍ਰੇਰਕ) - ਇਥੇ ਯੂਥ ਕਾਂਗਰਸ ਦੇ ਵਰਕਰਾਂ ਵਲੋਂ ਇਕ ਰੋਸ ਮਾਰਚ ਕੱਢਿਆ ਗਿਆ ਜੋ ਜ਼ਿਲਾ ਕਾਂਗਰਸ ਕਮੇਟੀ ਦਫਤਰ ਤੋਂ ਸ਼ੁਰੂ ਹੋ ਕੇ ਘੰਟਾਘਰ ਚੌਕ ਪੁੱਜਾ। ਕੁੱਲ ਹਿੰਦ ਯੂਥ ਕਾਂਗਰਸ ਦੇ ਸ਼ਹਿਰੀ ਵਿਕਾਸ ਸੈਲ ਦੇ ਚੇਅਰਮੈਨ ਪਵਨ ਦੀਵਾਨ ਦੀ ਅਗਵਾਈ ਵਿਚ ਯੂਥ ਕਾਂਗਰਸੀ ਵਰਕਰਾਂ ਦੁਆਰਾ ਸਾਬਕਾ ਆਈ. ਸੀ. ਐਸ. ਅਧਿਕਾਰੀ ਕਪੂਰ ਸਿੰਘ ਦੁਆਰਾ ਆਪਣੀ ਪੁਸਤਕ "ਸੱਚੀ ਸਾਖੀ" (ਸਾਚੀ ਸਾਖੀ) ਅਤੇ ਪੰਜਾਬੀ ਮੈਗਜ਼ੀਨ ਸਪੋਕਸਮੈਨ ਦੇ ਸੰਪਾਦਕ ਦੁਆਰਾ ਸ਼ਹੀਦ ਭਗਤ ਸਿੰਘ ਅਤੇ ਲਾਲਾ ਲਾਜਪਤ ਰਾਏ ਬਾਰੇ ਗਲਤ ਟਿੱਪਣੀਆਂ 'ਤੇ ਰੋਸ ਪ੍ਰਗਟ ਕੀਤਾ ਗਿਆ। ਘੰਟਾਘਰ ਚੌਕ ਪਹੁੰਚ ਕੇ ਯੂਥ ਕਾਂਗਰਸ ਆਗੂਆਂ ਨੇ ਸ਼ਹੀਦਾਂ ਦਾ ਅਪਮਾਨ ਕਰਨ ਵਾਲੇ ਵਿਅਕਤੀਆਂ ਦੇ ਵਿਰੁਧ ਸਖਤ ਕਾਰਵਾਈ ਕਰਨ ਦੀ ਮੰਗ ਕੀਤੀ।

ਯੂਥ ਵਰਕਰਾਂ ਨੇ ਆਪਣਾ ਗੁੱਸਾ ਪ੍ਰਗਟ ਕਰਦੇ ਹੋਏ ਮੈਗਜ਼ੀਨ ਦੀਆ ਕਾਪੀਆਂ ਵੀ ਫੂਕੀਆਂ। ਇਸ ਮੌਕੇ ਇਕੱਠੇ ਹੋਏ ਨੌਜਵਾਨਾਂ ਨੂੰ ਸੰਬੋਧਨ ਕਰਦੇ ਹੋਏ ਸ੍ਰੀ ਦੀਵਾਨ ਨੇ ਕਿਹਾ ਕਿ ਪੰਜਾਬ ਸਰਕਾਰ ਨੇ ਅਗਰ ਇਕ ਹਫਤੇ ਦੇ ਅੰਦਰ ਵਿਵਾਦਗ੍ਰਸਤ ਪੁਸਤਕ 'ਤੇ ਪਾਬੰਦੀ ਨਾ ਲਗਾਈ ਤਾਂ ਪੂਰੇ ਪੰਜਾਬ ਵਿਚ ਮੁਜ਼ਾਹਰੇ ਕੀਤੇ ਜਾਣਗੇ। ਸ੍ਰੀ ਦੀਵਾਨ ਨੇ ਮੈਗਜ਼ੀਨ ਦੇ ਸੰਪਾਦਕ ਦੇ ਵਿਰੁਧ ਵੀ ਕਾਨੂੰਨੀ ਕਾਰਵਾਈ ਦੀ ਮੰਗ ਕੀਤੀ।

ਸ੍ਰੀ ਦੀਵਾਨ ਨੇ ਕਿਹਾ ਜਦੋਂ ਵੀ ਦੇਸ਼ ਦੀ ਆਜ਼ਾਦੀ ਦੀ ਲੜਾਈ ਦੀ ਗੱਲ ਹੁੰਦੀ ਹੈ ਤਾਂ ਭਗਤ ਸਿੰਘ ਤੇ ਲਾਲਾ ਲਾਜਪਤ ਰਾਏ ਦਾ ਨਾਂ ਫ਼ਖ਼ਰ ਨਾਲ ਲਿਆ ਜਾਂਦਾ ਹੈ ਅਤੇ ਇਨ੍ਹਾਂ ਵਰਗੇ ਸ਼ਹੀਦਾਂ ਨੂੰ ਫਿਰਕੂ ਵਿਅਕਤੀ ਦੇ ਰੂਪ ਵਿਚ ਪੇਸ਼ ਕਰਨਾ ਇਕ ਬਹੁਤ ਵੱਡਾ ਅਨਿਆਂ ਹੈ। ਸ੍ਰੀ ਦੀਵਾਨ ਨੇ ਪੰਜਾਬ ਦੇ ਰਾਜਪਾਲ ਨੂੰ ਦਖਲ ਦੇਣ ਦੀ ਅਪੀਲ ਕੀਤੀ। ਇਸ ਮੌਕੇ ਪੰਜਾਬ ਯੂਥ ਕਾਂਗਰਸ ਦੇ ਆਗੂ ਗੋਪਾਲ ਮੋਗਾ, ਜਸਵੀਰ ਸਿੰਘ ਜੱਸਲ, ਰਾਜ ਵਰਿੰਦਰ ਸੰਧੂ, ਨਵਨੀਸ ਮਲਹੋਤਰਾ, ਕਰਨ ਕਾਲੀਆ, ਸੁਮਿਤ ਬਾਤਿਸ਼, ਸੁਧੀਰ ਸਿਆਲ, ਗੁਰਦੀਪ ਗਰਚਾ, ਧਿਆਨ ਸਿੰਘ ਮਹਿਤਾ, ਵਰਿੰਦਰ ਗਾਂਧੀ, ਬਲਜੀਤ ਮਾੜਲਾ, ਸਾਧੂ ਰਾਮ ਸੰਘੀ, ਸੁਖਦੇਵ ਨੀਟਾ, ਦਵਿੰਦਰ ਜੌਹਰ, ਜਸਵਿੰਦਰ ਗਰੇਵਾਲ, ਮਨਮੋਹਨ ਸਿੰਘ ਸਮੇਤ ਬਹੁਤ ਸਾਰੇ ਵਰਕਰ ਹਾਜ਼ਰ ਸਨ। (ਪੰਜਾਬੀ ਟ੍ਰਿਬਿਊਨ, ਅਕਤੂਬਰ ੪, ੨੦੦੦ 'ਚੋਂ ਧੰਨਵਾਦ ਸਹਿਤ)

~~~

## 'ਸ਼ਹੀਦ ਭਗਤ ਸਿੰਘ ਬਾਰੇ ਵਿਵਾਦ ਨਾਲ ਸਿੱਖ ਸੰਸਥਾ ਦਾ ਸੰਬੰਧ ਨਹੀਂ'

ਚੰਡੀਗੜ੍ਹ, ੩ ਅਕਤੂਬਰ (ਵਿ ਪ੍ਰ:) ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਦੇ ਪ੍ਰਮੁੱਖ ਮੈਂਬਰਾਂ ਤੇ ਅਹੁਦੇਦਾਰਾਂ ਨੇ ਸਪੱਸ਼ਟ ਕੀਤਾ ਹੈ ਕਿ ਸ: ਭਗਤ ਸਿੰਘ ਦੀ ਸ਼ਹੀਦੀ ਬਾਰੇ ਇਸ ਸੰਸਥਾ ਵਲੋਂ ਕੋਈ ਸਟੈਂਡ ਨਹੀਂ ਲਿਆ ਗਿਆ। ਇਥੋਂ ਤੱਕ ਕਿ ਇਸ ਸੰਸਥਾ ਵਿਚ ਇਹ ਮਾਮਲਾ ਕਦੇ ਵਿਚਾਰਿਆ ਹੀ ਨਹੀਂ ਗਿਆ। ਸੰਸਥਾ ਦੇ ਪ੍ਰਮੁੱਖ ਮੈਂਬਰਾਂ ਵਲੋਂ ਜਾਰੀ ਇਕ ਬਿਆਨ ਵਿਚ ਕਿਹਾ ਗਿਆ ਹੈ ਕਿ ਪ੍ਰੈਸ 'ਚ ਛਪੇ ਕੁਝ ਬਿਆਨਾਂ ਵਿਚ ਇਹ ਪ੍ਰਭਾਵ ਦਿੱਤਾ ਜਾ ਰਿਹਾ ਹੈ ਕਿ ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਨੇ ਹੀ ਇਹ ਵਿਵਾਦ ਸ਼ੁਰੂ ਕੀਤਾ ਹੈ। ਉਨ੍ਹਾਂ ਕਿਹਾ ਕਿ ਇਹ ਗੱਲ ਸਰਾਸਰ ਗਲਤ ਹੈ ਤੇ ਸੱਚਾਈ ਤੋਂ ਕੋਹਾਂ ਦੂਰ ਹੈ। ਇਹ ਸੰਸਥਾ ਇਕ ਗ਼ੈਰ-ਸਿਆਸੀ ਸੰਸਥਾ ਹੈ ਜੋ ਕਿ ਸਿੱਖੀ ਬਾਰੇ ਚੇਤਨਾਂ ਪੈਦਾ ਕਰਨ ਦੇ ਕਾਰਜ ਨੂੰ ਸਮਰਪਿਤ ਹੈ। ਇਸ ਸੰਸਥਾਂ ਵਲੋਂ ਸ਼ਹੀਦ ਭਗਤ ਸਿੰਘ ਬਾਰੇ ਕੋਈ ਫੈਸਲਾ ਕਰਨਾ ਤਾਂ ਦੂਰ ਰਿਹਾ, ਕਦੇ ਇਹ ਮਾਮਲਾ ਵਿਚਾਰਿਆ ਵੀ ਨਹੀਂ

ਗਿਆ। ਇਹ ਬਿਆਨ 'ਤੇ ਦਖਤਖ਼ਤ ਕਰਨ ਵਾਲਿਆਂ ਵਿਚ ਡਾ. ਖੜਕ ਸਿੰਘ, ਭਾਈ ਅਸ਼ੋਕ ਸਿੰਘ ਬਾਗੜੀਆਂ, ਸਰਦਾਰ ਗੁਰਦੇਵ ਸਿੰਘ, ਬ੍ਰਿਗੇਡੀਅਰ ਹਰਦਿੱਤ ਸਿੰਘ, ਸਰਦਾਰ ਇੰਦਰਜੀਤ ਸਿੰਘ ਜੇਜੀ, ਮੇਜਰ ਜਨਰਲ ਡਾ. ਜਸਵੰਤ ਸਿੰਘ, ਡਾ. ਕਿਰਪਾਲ ਸਿੰਘ, ਡਾ. ਕੁਲਦੀਪ ਸਿੰਘ ਅਤੇ ਸਰਦਾਰ ਸਰਦੂਲ ਸਿੰਘ ਪਰੂਥੀ ਸ਼ਾਮਿਲ ਹਨ। ਚੇਤੇ ਰਹੇ ਕਿ ਪ੍ਰੋ. ਗੁਰਤੇਜ ਸਿੰਘ, ਡਾ. ਗੁਰਦਰਸ਼ਨ ਸਿੰਘ ਵੱਲੋਂ ਅਤੇ ਮੇਜਰ ਜਨਰਲ ਨਰਿੰਦਰ ਸਿੰਘ ਨੇ ਇਸ ਸੰਸਥਾ ਦੀ ਤਰਫੋਂ ਹੀ ਕੀਤੇ ਪੱਤਰਕਾਰ ਸੰਮੇਲਨ ਵਿਚ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਦਾ ਐਲਾਨ ਕਰਕੇ ਇਹ ਵਿਵਾਦ ਸ਼ੁਰੂ ਕੀਤਾ ਸੀ। (ਅਜੀਤ, ਅਕਤੂਬਰ ੪, ੨੦੦੦ 'ਚੋਂ ਧੰਨਵਾਦ ਸਹਿਤ)

~~~

## ਸਾਚੀ ਸਾਖੀ ਸਿਆਸੀ ਟਿੱਡਿਆਂ ਵਲੋਂ ਸਾੜੀ ਗਈ : ਦੁਪਾਲਪੁਰੀ

ਨਵਾਂ ਸ਼ਹਿਰ, ੩ ਅਕਤੂਬਰ (ਪੱਤਰ ਪ੍ਰੇਰਕ) - ਸ਼ਹੀਦ ਭਗਤ ਸਿੰਘ ਦਾ 93ਵਾਂ ਜਨਮ ਦਿਨ ਮਨਾਉਣ ਵੇਲੇ ਉਸ ਦੇ ਜੱਦੀ ਪਿੰਡ ਖਟਕੜ ਕਲਾਂ ਵਿਖੇ ਸਿੱਖ ਦਾਰਸ਼ਨਿਕ, 'ਨੈਸ਼ਨਲ ਪ੍ਰੋਫੈਸਰ ਆਫ ਸਿੱਖਇਜ਼ਮ' ਸਿਰਦਾਰ ਕਪੂਰ ਸਿੰਘ ਦਾ ਪੁਤਲਾ ਸਾੜਨ ਵਾਲਿਆਂ ਨੇ ਇਕ ਪਾਸੜ ਅਤੇ ਉਲਾਰ ਸੋਚ ਦਾ ਨਖਿੱਧ ਪ੍ਰਗਟਾਵਾ ਕੀਤਾ ਹੈ। ਇਹ ਗੱਲ ਇਕ ਪ੍ਰੈਸ ਬਿਆਨ ਰਾਹੀਂ ਐਸ.ਜੀ.ਪੀ.ਸੀ. ਮੈਂਬਰ ਜਥੇਦਾਰ ਤਰਲੋਚਨ ਸਿੰਘ ਦੁਪਾਲਪੁਰੀ ਨੇ ਆਖੀ। ਉਨ੍ਹਾਂ ਕਿਹਾ ਕਿ ਆਪਣੇ ਆਪ ਨੂੰ ਅਗਾਹਵਧੂ ਹੋਣ ਦਾ ਭਰਮ ਪਾਲ ਰਹੇ, ਸਿਆਸੀ ਟਿੱਡਿਆਂ ਨੇ ਉਸ ਅਹਿਮ ਦਸਤਾਵੇਜ਼ ਨੂੰ ਸਾੜਿਆ ਹੈ ਜਿਸ ਵਿਚ ਸਿੱਖਾਂ ਦੀ 'ਹੋਣੀ' ਦੀ 'ਸਚਾਈ' ਬਿਆਨ ਕਰਦਿਆਂ ਗੁਰਬਾਣੀ ਦੀ ਪਾਵਨ ਤੁਕ "ਸੰਤਨ ਕੀ ਸੁਣ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ" ਨੂੰ 'ਸੌਗੰਧ' ਦੇ ਰੂਪ 'ਚ ਵਰਤਿਆ ਗਿਆ ਹੈ।

ਉਨ੍ਹਾਂ ਕਿਹਾ ਕਿ ਕਿੱਡੀ ਹੈਰਾਨੀ ਦੀ ਗੱਲ ਹੈ ਕਿ ਲਾਲ ਲਾਜਪਤ ਰਾਇ ਦੀ "ਸ਼ਹੀਦੀ" ਦੇ ਚਸ਼ਮਦੀਦ ਗਵਾਹ (ਸਿਰਦਾਰ ਕਪੂਰ ਸਿੰਘ) ਦੀਆਂ ਅੱਖਾਂ ਨਾਲ ਦੇਖੀ ਘਟਨਾ ਦਾ ਬਿਆਨ ਸੱਚਾ ਨਹੀਂ ਮੰਨਿਆ ਜਾ ਰਿਹਾ, ਪਰ ਜਿਨ੍ਹਾਂ ਨੇ ਸਾਚੀ ਸਾਖੀ ਦਾ ਮੂੰਹ ਵੀ ਨਹੀਂ ਦੇਖਿਆ, ਉਹ ਲੋਕ ਉਸ ਦਰਵੇਸ਼ ਫ਼ਿਲਾਸਫ਼ਰ ਵਲ ਉਂਗਲਾਂ ਕਰ ਰਹੇ ਹਨ ? ਜਿਹੜੇ ਅਖੌਤੀ ਵਿਗਿਆਨਕ ਸੋਚ ਦੇ ਧਾਰਨੀ ਭਗਤ ਸਿੰਘ ਨੂੰ ਨਾਸਤਿਕ ਸਿੱਧ ਕਰਨ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੇ ਹਨ। ਉਨ੍ਹਾਂ ਨੂੰ ਭਾਈ ਰਣਧੀਰ ਸਿੰਘ ਦੀਆਂ ਜੇਲ੍ਹ ਚਿੱਠੀਆਂ ਅਤੇ ਭਗਤ ਸਿੰਘ ਦੀਆਂ ਚਿੱਠੀਆਂ ਉਤੇ '੧ਓ' ਅਤੇ 'ਸਤਿ ਸ੍ਰੀ ਅਕਾਲ' ਜ਼ਰੂਰ ਪੜ੍ਹ ਲੈਣਾ ਚਾਹੀਦਾ ਹੈ।

'ਸਾਚੀ ਸਾਖੀ' ਦਾ ਵਿਰੋਧ ਕਰਨ ਵਾਲੇ ਰਾਸ਼ਟਰ ਪਿਤਾ ਬਾਰੇ ਕੀ ਖਿਆਲ ਰੱਖਦੇ ਹਨ, ਜਿਸਨੇ ਭਗਤ ਸਿੰਘ ਨੂੰ ਫਾਂਸੀ ਚਾੜ੍ਹਨ ਲਈ ਵਾਇਸਰਾਏ ਨੂੰ ਖਤ ਲਿਖਿਆ ਸੀ ਕਿ ਕਾਂਗਰਸ ਦੇ ਵਾਰਾਨਸੀ ਸ਼ੈਸਨ ਤੋਂ ਪਹਿਲਾਂ ਇਹ 'ਕੰਮ' ਕਰ ਲਿਆ ਜਾਵੇ ? ਸਿਰਦਾਰ ਜੀ ਦੇ ਦੇਸ਼ਾਂ ਵਿਦੇਸ਼ਾਂ 'ਚ ਲੱਖਾਂ ਪ੍ਰਸ਼ੰਸਕਾਂ ਦੇ ਦਿਲਾਂ ਨੂੰ ਖਟਕੜ ਕਲਾਂ ਵਾਲੀ ਇਸ ਮਾੜੀ ਘਟਨਾ ਨਾਲ ਭਾਰੀ ਠੇਸ ਪੁੱਜੀ ਹੈ ਜਿਸ ਦੀ ਸਖਤ ਸ਼ਬਦਾਂ ਵਿਚ ਨਿੰਦਾ ਹੋਣੀ ਚਾਹੀਦੀ ਹੈ। (ਪੰਜਾਬੀ ਟ੍ਰਿਬਿਊਨ, ਅਕਤੂਬਰ ੪, ੨੦੦੦ 'ਚੋਂ ਧੰਨਵਾਦ ਸਹਿਤ)

~~~

## ਸ਼੍ਰੋਮਣੀ ਕਮੇਟੀ ਵਲੋਂ ਵਾਦ-ਵਿਵਾਦ ਵਾਲੀਆਂ ਪੁਸਤਕਾਂ ਦਾ ਮੁਲਾਂਕਣ ਕਰਾਉਣ ਦਾ ਫੈਸਲਾ

ਅੰਮ੍ਰਿਤਸਰ, ੪ ਅਕਤੂਬਰ (ਪੱਤਰ ਪ੍ਰੇਰਕ) - ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਇਤਿਹਾਸ ਨਾਲ ਸਬੰਧਤ ਛਪੀਆ ਅਨੇਕਾਂ ਪੁਸਤਕਾਂ ਜਿਨ੍ਹਾਂ ਵਿਚ ਨੈਸ਼ਨਲ ਪ੍ਰੋਫ਼ੈਸਰ ਆਫ਼ ਸਿੱਖਇਜ਼ਮ ਸਵਰਗੀ ਸਿਰਦਾਰ ਕਪੂਰ ਸਿੰਘ ਦੀ ਪੁਸਤਕ 'ਸਾਚੀ ਸਾਖੀ' ਵੀ ਸ਼ਾਮਲ ਹੈ, ਬਾਰੇ ਛਿੜੇ ਵਾਦ-ਵਿਵਾਦ ਨੂੰ ਗੰਭੀਰਤਾ ਨਾਲ ਲੈਂਦਿਆਂ ਫੈਸਲਾ ਲਿਆ ਹੈ ਕਿ ਅਜਿਹੀਆਂ ਪੁਸਤਕਾਂ ਦਾ ਮੁਲਾਂਕਣ ਕਰਵਾਇਆ ਜਾਵੇ। ਇਹ ਅਹਿਮ ਫੈਸਲਾ ਅੱਜ ਇਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੀ ਮੀਟਿੰਗ ਵਿਚ ਲਿਆ ਗਿਆ।

ਅੱਜ ਇਥੇ ਇਕ ਪ੍ਰੈਸ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ 'ਸਾਚੀ ਸਾਖੀ' ਪੁਸਤਕ ਦੇ ਤੀਜੇ ਐਡੀਸ਼ਨ ਵਿਚ ਸਿੱਖ ਕੌਮ ਦੇ ਮਹਾਨ ਆਗੂ ਅਤੇ ਸ਼੍ਰੋਮਣੀ ਅਕਾਲੀ ਦਲ (ਦੇ) ਪ੍ਰਧਾਨ ਰਹੇ ਮਾਸਟਰ ਤਾਰਾ ਸਿੰਘ ਅਤੇ ਹੋਰ ਸਿੱਖ ਸ਼ਖਸੀਅਤਾਂ ਬਾਰੇ ਕਾਫੀ ਇਤਰਾਜ਼ਯੋਗ ਗੱਲਾਂ ਹਨ। ਉਨ੍ਹਾਂ ਕਿਹਾ ਕਿ ਇਹ ਪੁਸਤਕ ਛਪ ਕੇ

ਹੁਣ ਜਿਲਦਬੰਦੀ ਲਈ ਤਿਆਰ ਹੈ ਪਰ ਜਦੋਂ ਤੀਕ ਸਿੱਖ ਬੁੱਧੀਜੀਵੀਆਂ ਦੀ ਇਕ ਕਮੇਟੀ ਇਸ ਦਾ ਅਧਿਐਨ ਨਹੀਂ ਕਰ ਲੈਂਦੀ, ਇਸ ਦੀ ਵਿਕਰੀ ਨਹੀਂ ਕੀਤੀ ਜਾਵੇਗੀ।

ਵਰਨਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਮੈਂਬਰ ਅਤੇ ਮਾਸਟਰ ਤਾਰਾ ਸਿੰਘ ਦੀ ਦੋਹਤਰੀ ਬੀਬੀ ਕਿਰਨਜੋਤ ਕੌਰ ਨੇ ਬੀਬੀ ਜਗੀਰ ਕੌਰ ਨੂੰ ਲਿਖੇ ਇਕ ਪੱਤਰ ਵਿਚ 'ਸਾਚੀ ਸਾਖੀ' ਬਾਰੇ ਕਈ ਗੰਭੀਰ ਤੇ ਇਤਰਾਜ਼ਯੋਗ ਨੁਕਤੇ ਉਠਾਏ ਹਨ। ਉਨ੍ਹਾਂ ਇਸ ਗੱਲ ਉਤੇ ਜ਼ੋਰ ਦਿੱਤਾ ਹੈ ਕਿ ਇਸ ਪੁਸਤਕ ਦਾ ਤੀਜਾ ਐਡੀਸ਼ਨ ਨਾ ਛਾਪਿਆ ਜਾਵੇ। ਬੀਬੀ ਜਗੀਰ ਕੌਰ ਨੇ ਕਿਹਾ ਕਿ ਪੁਸਤਕ ਬਾਰੇ ਫੈਸਲਾ ਸਬ-ਕਮੇਟੀ ਦੀ ਅਧਿਐਨ ਰਿਪੋਰਟ ਮਗਰੋਂ ਹੀ ਲਿਆ ਜਾਵੇਗਾ। ....... (ਪੰਜਾਬੀ ਟ੍ਰਿਬਿਊਨ, ਅਕਤੂਬਰ ੫, ੨੦੦੦ 'ਚੋਂ ਧੰਨਵਾਦ ਸਹਿਤ)

~~~

SGPC STALLS SELING BANNED BOOK

From our correspondent

Amritsar, October 6 — The SGPC ban on its controversial book "Sachi Saakhi" seems to be on papers only as the book is still being sold after two days of the ban at the stall of religious books owned by the SGPC.

The third edition of the book authored by the national professor of Sikhism late Kapur Singh was banned by the SGPC on October 4 after certain members, including Bibi Kiranjot Kaur, raised objections on the references to her grand father and famous Akali Leader, Tara Singh.

The SGPC had assured that the book would not be released from the stalls until it was reviewed by a sub-committee of Sikh intellectuals. (*The Tribune, October 7, 2000*)

~~~

## ਭਾਗ ੪

## ਹਿੰਦੋਸਤਾਨ ਦੀ ਆਜ਼ਾਦੀ ਬਾਰੇ ਪ੍ਰਚੱਲਤ ਧਾਰਨਾਵਾਂ ਦੀ ਪਰਖ*

ਔਰੰਗਜ਼ੇਬ ਨੇ ਇਤਿਹਾਸ ਲਿੱਖਣ ਉੱਤੇ ਪਾਬੰਦੀ ਲਗਾ ਦਿੱਤੀ ਸੀ ਤਾਂ ਕਿ ਜਿਸ ਇਤਿਹਾਸਿਕ ਰੌਅ ਨੂੰ ਉਹ ਪ੍ਰਚੱਲਤ ਕਰਨਾ ਚਾਹੇ, ਸਹਿਜੇ ਹੀ ਦਰਬਾਰੀਆਂ ਕੋਲੋਂ ਲਿਖਵਾ ਕੇ ਪ੍ਰਚਾਰ ਸਕੇ। ਕਈ ਵਾਰ ਕੌਮੀ ਸੂਝਾ ਦੀ ਔਰੰਗਜੇਬੀ ਸਮਰੱਥਾ ਨੂੰ ਭਾਂਪਦੇ ਹੋਏ ਚਾਲਾਕ ਲੇਖਕ ਸ਼ਮੇਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਦੀ ਚੇਸ਼ਟਾ ਨੂੰ ਇਤਿਹਾਸ ਦੀ ਸੰਗਿਆ ਦੇ ਕੇ ਸਮੇਂ ਦੀ ਹਿੱਕ ਉਤੇ ਠੇਲ੍ਹ ਦਿੰਦੇ ਹਨ। ਇਹ ਕਾਗਜ਼ ਦੀ ਬੇੜੀ ਅਜਬ ਕਰਿਸ਼ਮੇਂ ਕਰ ਗੁਜ਼ਰਦੀ ਹੈ। ਦਸਮੇਸ਼ ਪ੍ਰਤੀ ਅਥਾਹ ਸ਼ਰਧਾ ਦੇ ਪ੍ਰਛਾਵੇਂ ਕੇਸਰ ਸਿੰਘ ਛਿੱਬਰ ਆਪੇ ਸੱਚੇ ਪਾਤਸ਼ਾਹ ਦਾ ਖਿਡਾਵਾ, ਆਪੇ ਅੰਮ੍ਰਿਤ ਦਾ ਦਾਤਾ, ਆਪੇ ਮਨਮਰਜੀ ਦੇ ਥਾਪੇ ਪੰਜ ਪਿਆਰਿਆਂ ਦਾ ਮੁਖੀ ਅਤੇ ਆਪੇ ਬ੍ਰਾਹਮਣ ਸਿੱਖਾਂ ਦਾ ਕਦਰਦਾਨ ਬਣ ਬੈਠਦਾ ਹੈ। ਏਸ ਧਰਤੀ ਦੇ ਹਰ ਕਣ ਨੂੰ ਆਪਣੇ ਖ਼ੂਨ ਨਾਲ ਸਿੰਜਣ ਵਾਲੇ ਤਾਂ 'ਗ਼ਦਾਰ ਕੀ ਬੇਟੀਂ ਬੇਟੇ ਬਣ ਜਾਂਦੇ ਹਨ ਅਤੇ ਆਖਰੀ ਹਿੰਦੋਸਤਾਨੀ ਰਾਜ ਨੂੰ ਖਤਮ ਕਰਨ ਲਈ ਚੜ੍ਹ ਕੇ ਆਏ "ਹਿੰਦੋਸਤਾਨੀ, ਪੂਰਬੀ, ਦੱਖਣੀ" ਪਹਿਲੀ ਜੰਗੇ ਆਜ਼ਾਦੀ ਦੇ ਸਿਪਾਹੀ ਬਣ ਜਾਂਦੇ ਹਨ। "ਜ਼ਖਮ ਸਾਹਮਣੇ ਮੂੰਹ ਤੇ ਖਾਣ ਵਾਲਾ" ਅਟਾਰੀ ਵਾਲਾ ਸ਼ਾਮ ਸਿੰਘ ਤਾਂ ਕਿਸੇ ਨੂੰ ਚਿੱਤ ਚੇਤੇ ਨਹੀਂ, ਨਾ ਬਾਬਾ ਵਸਾਖਾ ਸਿੰਘ ਦਦੇਹਰ ਪਰ ਲਾਠੀ ਦਾ ਝਾਉਲਾ ਪੈਣ ਉਤੇ ਪ੍ਰਲੋਕ ਸਿਧਾਰ ਜਾਣ ਵਾਲੇ ਪੰਜਾਬ ਦੇ ਮਹਾਨ ਸ਼ਹੀਦ ਬਬਰ ਸ਼ੇਰ ਅਖਵਾਉਂਦੇ ਹਨ।

ਕੁਝ ਇਹੋ ਜਿਹਾ ਭਾਰਤੀਕਰਣ ਹੋਇਆ ਹਿੰਦੋਸਤਾਨ ਦੀ 'ਜੰਗੇ ਆਜ਼ਾਦੀ' ਦੀ ਮੁਖ ਧਾਰਨਾ ਦਾ। ਏਸ ਪ੍ਰਤੀ ਘੱਟੋ ਘੱਟ ਅਧੀ ਦਰਜਣ ਪ੍ਰਮੁਖ ਧਾਰਨਾਵਾਂ ਹਨ ਜੋ ਕਿ ਅਧੀ ਸਦੀ ਤੋਂ ਆਪਸ ਵਿਚ ਖਹਿੰਦੀਆਂ ਸਥਾਪਤ ਹੋਣ ਲਈ ਕਮਰਕਸੇ ਕਸੀ ਫਿਰਦੀਆਂ ਹਨ। ਏਥੇ ਸਾਰੀਆਂ ਦਾ ਜ਼ਿਕਰ ਕਰਕੇ, ਆਖਰ ਇਕ ਦਾ ਮੁਕਾਬਲਤਨ ਵਿਸਤਾਰ ਕਰਕੇ ਉਸਦੇ ਸੱਚ ਦੀ ਸਮਰੱਥਾ ਨੂੰ ਘਟਨਾਵਾਂ ਦੀ ਕਸਵੱਟੀ ਉਤੇ ਪਰਖਣਾ ਵਾਜਿਬ ਰਹੇਗਾ। ਅੰਗਰੇਜ਼ ਮਹਿਜ਼ ਵਪਾਰੀ ਲੋਕ ਸਨ ਅਤੇ ਮੁਨਾਫਾ ਕਮਾਉਂਦੇ ਕਮਾਉਂਦੇ ਇਕ ਵਿਸ਼ਾਲ ਸਾਮਰਾਜ ਦੇ ਮਾਲਕ ਬਣ ਬੈਠੇ। ਦੂਜੀ ਆਲਮੀਜੰਗ ਦੇ ਨਿਸੱਲ ਕੀਤਿਆਂ ਜਦੋਂ ਵੇਖਿਆ ਕਿ ਮੁਨਾਫੇ ਨਾਲੋਂ ਖਰਚੇ ਵਧ ਗਏ ਹਨ ਤਾਂ ਹਿੰਦੋਸਤਾਨ ਛੱਡ ਕੇ ਚਲੇ ਗਏ। ਦੂਜੀ ਧਾਰਨਾ ਦੀ ਹੋਂਦ ਹੈ ਜਮਾਨੇ ਦੇ ਦੌਰ ਵਿਚ ਪੁੰਗਰੇ ਨਵੇਂ ਵਿਚਾਰਾਂ ਦੇ ਸੰਦਰਭ ਵਿਚ। ਲੀਗ ਔਵ ਨੇਸ਼ਨਜ਼ ਦੇ ਚਾਰਟਰ ਉਤੇ ਦਸਤਖਤ ਕਰਕੇ, ਵੁਡਰੋ ਵਿਲਸਨ ਦੀ ਪ੍ਰੇਰਨਾ ਸਦਕਾ ਅਤੇ ਬਸਤੀਵਾਦ ਵਿਰੋਧ ਦੀ ਤਾਬ ਨਾ ਸਹਾਰਦੇ ਹੋਏ ਅੰਗ੍ਰੇਜ਼ ਅਤੇ ਬਾਕੀ ਬਸਤੀਵਾਦੀ ਮੁਲਕ ਸਹਿਜੇ ਸਹਿਜੇ ਸਾਰੀਆਂ ਬਸਤੀਆਂ ਖਾਲੀ ਕਰ ਗਏ। ਇਹ ਧਾਰਨਾ ਸੱਚ ਦਾ ਇਕ ਨਿਗਰ ਹਿੱਸਾ ਹੈ। ਕੁਝ ਲੋਕਾਂ ਦਾ ਆਖਣਾ ਹੈ ਕਿ ਹਿੰਦੋਸਤਾਨ ਵਿਚ ਹਿੰਸਕ ਲਹਿਰਾਂ ਨੂੰ ਉਠਦਾ ਵੇਖਕੇ, ਫਉਜ ਦੀ ਬਗਾਵਤ ਦੀਆਂ ਕਨਸੋਆਂ ਸੁਣਕੇ, ਡਰਕੇ ਅੰਗ੍ਰੇਜ਼ ਭੱਜ ਗਏ। ਇਹ ਤਰਕ ਵਿਸਾਰ ਦਿੰਦਾ ਹੈ ਕਿ ਤਕਰੀਬਨ ਸਾਰੇ ਹਿੰਦੁਸਤਾਨ ਨੂੰ ਅੰਗ੍ਰੇਜ਼ਾਂ ਨੇ ਜੰਗਾਂ ਜੁਧਾਂ ਵਿਚ ਹੀ ਫਤਿਹ ਕੀਤਾ ਸੀ, ਦੋ ਆਲਮੀ ਜੰਗਾਂ ਵਿੱਚ ਹੀ ਇਹ ਥਰ ਥਰ ਕੰਬਦੇ ਨਹੀਂ ਸਨ ਵੇਖੇ ਗਏ ਅਤੇ ੧੮੫੭ ਦੇ ਗਦਰ ਤੋਂ ਬਾਅਦ ਇਹਨਾਂ ਏਸ ਧਰਤੀ ਦੇ ਉਦਾਲੇ ਗੁਲਾਮੀ ਦੇ ਸੰਗਲ ਹੋਰ ਮਜ਼ਬੂਤ ਕੀਤੇ ਸਨ। ਇਹ ਵੀ ਸੱਚ ਹੈ ਕਿ ਸਿੱਖਾਂ ਤੋਂ ਬਿਨਾਂ ਕਿਸੇ ਨੇ ਵੀ ਨਾਂ ਤਾਂ ਲੱਕ ਬੰਨ੍ਹ ਕੇ ਹਿੰਸਕ ਲਹਿਰਾਂ ਚਲਾਈਆਂ ਅਤੇ ਨਾ ਕਾਇਮ ਰੱਖੀਆਂ। ਬਹੁਤੀਆਂ ਆਰਜ਼ੀ ਸਨ ਅਤੇ ੧੯੪੭ ਤੋਂ ਢੇਰ ਪਹਿਲਾਂ ਦਮ ਤੋੜ ਚੁੱਕੀਆਂ ਸਨ।

ਅੰਗ੍ਰੇਜ਼ ਯਕੀਨ ਕਰਦੇ ਸਨ ਕਿ ਉਹਨਾਂ ਕੋਲ ਉਚੇਰੀ ਸਭਿਅਤਾ ਹੈ ਜਿਸਦੀ ਰੌਸ਼ਨੀ ਫੈਲਾਉਣ ਲਈ ਉਹ ਹਿੰਦੋਸਤਾਨ ਆਏ, ਅਫਰੀਕਾ ਆਦਿ ਗਏ। ਇਹ ਸੰਕਲਪ ਉਹਨਾਂ ਵਿਚ 'ਗੋਰੇ ਦਾ ਬੋਝ' (Whiteman's Burden) ਨਾਂਅ ਹੇਠ ਪ੍ਰਚੱਲਤ ਸੀ। ਉਹਨਾਂ ਦਾ ਖਿਆਲ ਸੀ ਕਿ ਧਰਮ, ਰਾਜਨੀਤੀ ਇਤਿਆਦਿ ਸਬੰਧੀ ਨਿੱਗਰ ਕਦਰਾਂ ਕੀਮਤਾਂ ਉਹਨਾਂ ਪ੍ਰਚਾਰੀਆਂ ਅਤੇ ਜਦੋਂ ਇਹ ਕੰਮ ਮੁਕੰਮਲ ਹੋ ਗਿਆ ਤਾਂ ਵਾਪਸ ਆਪਣੇ ਟਾਪੂ ਉਤੇ ਚਲੇ

* ਇਹ ਲੇਖ 'ਪੰਜਾਬੀ ਟ੍ਰਿਬਿਊਨ' ਵਿਚ ਛਪਣ ਲਈ ਗਿਆ ਸੀ ਪਰ ਛਪ ਨਹੀਂ ਸਕਿਆ

ਗਏ । ਉਹਨਾਂ ਦੀ ਏਸ ਧਾਰਨਾਂ ਵਿੱਚ ਵੱਡੀ ਸਚਾਈ ਹੋਣੀ ਸੀ ਜੇ ਉਹ ਏਸ ਦੇਸ਼ ਦਾ ਆਰਥਿਕ ਸ਼ੋਸ਼ਣ ਨਾ ਕਰਦੇ, ਕੀਤੀਆਂ ਸੰਧੀਆਂ ਨੂੰ ਨਾ ਤੋੜਦੇ, ਰਾਜ ਕਰਨ ਦੀ ਹਵਸ ਤੋਂ ਸੱਖਣੇ ਹੁੰਦੇ, ਲੋਕਾਂ ਲਈ ਉਹਨਾਂ ਨਾਲੋਂ ਚੰਗੀਆਂ ਸਰਕਾਰਾਂ, ਮਸਲਨ 'ਸਰਕਾਰ ਖਾਲਸਾ ਜੀਉ' ਨੂੰ ਨਾ ਹੜਪਦੇ। ਜਰਮਨ ਮਿਸ਼ਨਰੀ ਰੈਵਰੰਡ ਵੂਲਫ ਨੂੰ ਰਣਜੀਤ ਸਿੰਘ ਨੇ ਪੁਛਿਆ ਸੀ, ਕਿ ਜੇ ਤੂੰ ਐਡਾ ਭਾਣਾ ਮੰਨਣ ਵਾਲਾ ਹੈਂ ਤਾਂ ਰੱਸੀਆਂ ਦੇ ਪੁਲ ਉਤੇ ਡਰ ਕੇ ਚੀਕਾਂ ਕਿਉਂ ਮਾਰਦਾ ਸੈਂ ? ਅਤੇ ਸਲਾਹ ਦਿਤੀ ਸੀ ਕਿ ਜੇ "ਤੂ ਸਭਿਆਚਾਰ, ਤਹਿਜ਼ੀਬ ਵਗੈਰਾ ਸਿਖਾਉਣ ਆਇਆ ਹੈਂ ਤਾਂ ਏਥੇ ਪੰਜਾਬ ਵਿਚ ਕੀ ਕਰਦਾ ਹੈਂ ? ਕਲਕੱਤੇ ਜਾ ਕੇ ਸਭਿਆਚਾਰ ਤਹਿਜ਼ੀਬ ਤੋਂ ਕੋਰੇ ਗਵਰਨਰ ਜਨਰਲ ਅਤੇ ਬਾਕੀ ਅੰਗ੍ਰੇਜ਼ਾਂ ਨੂੰ ਇਹ ਸਭ ਸਿਖਾ।"

ਪੰਜਵੀ ਧਾਰਨਾ ਹੈ ਕਿ ਹਿੰਦੋਸਤਾਨ ਦੇ ਲੋਕ ਸੱਤਵਾਦੀ ਸ਼ਾਂਤਮਈ ਧਾਰਮਿਕ ਸਨ। ਉਹਨਾਂ ਸਤਿਆਗ੍ਰਹਿ ਕੀਤਾ, ਸ਼ਾਤਮਈ ਲਹਿਰਾਂ ਚਲਾਈਆ, ਜੇਲ੍ਹਾਂ ਭਰੀਆਂ, ਬਿਨਾਂ ਸੀ ਕੀਤੀਆਂ ਡਾਂਗਾਂ ਖਾਧੀਆਂ, ਚਰਖੇ ਚਲਾਏ, ਖੱਦਰ ਹੰਢਾਏ ਅਤੇ ਦੁਖ ਸਹੇ। ਅੰਗ੍ਰੇਜ਼ ਦੀ ਆਤਮਾਂ ਪਸੀਜ ਗਈ। ਉਹਨਾਂ ਨੇ ਹਰ ਹਿੰਦੋਸਤਾਨੀ ਵਿਚ ਈਸਾ ਸੂਲੀ ਚੜ੍ਹਦਾ ਵੇਖਿਆ ਅਤੇ ਸ਼ਰਮਾ ਕੇ ਨਿਆਂ ਕਰਨ ਲਈ ਰਾਜੀ ਹੋ ਗਏ। ਆਖਰ ਦੋਨੋ ਹੱਥ ਜੋੜ ਕੇ, ਗਾਂਧੀ ਅਤੇ ਕੌਂਗਰਸ ਦੇ ਪੈਰਾਂ ਉਤੇ ਰਾਜਸੀ ਸੱਤਾ ਰਖ ਕੇ ਜਹਾਜ਼ ਚੜ੍ਹ ਗਏ।

ਏਸ ਧਾਰਨਾ ਵਿੱਚ ਛਾਨਣੀ ਜਿੰਨੇ ਛੇਦ ਹਨ। ਪਹਿਲਾਂ ਤਾਂ ਅਸੀਂ ਏਨੇ ਸਤਵਾਦੀ ਨਹੀ, ਨਾਂ ਹੀ ਅਹਿੰਸਕ ਹਾਂ। ਨਾਗਾਲੈਂਡ, ਆਸਾਮ, ਕਸ਼ਮੀਰ ਪੰਜਾਬ ਆਦਿ ਸੂਬਿਆਂ ਵਿਚ ਸੱਚ, ਨਿਆਂ ਲਈ ਲੜਦਿਆਂ ਦੀਆਂ ਏਨੀਆਂ ਹਤਿਆਵਾਂ ਕਰ ਚੁਕੇ ਹਾਂ ਜਿਨੀਆਂ ਕਿ ਆਪਣੇ ਤਮਾਮ ਜੰਗਾਂ ਯੁਧਾਂ ਨੂੰ ਮਿਲਾ ਕੇ ਅੰਗ੍ਰੇਜ਼ ਨੇ ਹਿੰਦੋਸਤਾਨ ਵਿੱਚ ਨਹੀਂ ਸਨ ਕੀਤੀਆਂ। ਨਿਆਂ ਧਰਮ ਦੀ ਰੁਚੀ ਸਾਡੇ ਵਿੱਚ ਏਨੀ ਕੁ ਹੈ ਕਿ ਨਿਰੋਲ ਅਨਿਆਂ (ਨਵੇਂ ਟਾਡਾ) ਨੂੰ ਕਾਨੂੰਨ ਬਨਾਉਣ ਲਈ ਅੱਜ ਵੀ ਜੂਝ ਰਹੇ ਹਾਂ। ਸਾਲਾਂ ਬੱਧੀ ਜੂਝ ਕੇ, ਸ਼ਹੀਦੀਆਂ ਦੇ ਕੇ ਜੇਲ੍ਹਾਂ ਭਰ ਕੇ ਸਿੱਖ ਇਹ ਨਹੀਂ ਮਨਵਾ ਸਕੇ ਕਿ ਪੰਜਾਬ ਦੇ ਦਰਿਆਈ ਪਾਣੀ ਦਾ ਮਸਲਾ ਸੁਪਰੀਮ ਕੋਰਟ ਸਵਿਧਾਨ ਅਨੁਸਾਰ ਨਜਿਠੇ। ਸਾਡੀ ਆਪਣੀ ਅੱਧੀ ਸਦੀ ਦਾ ਮੰਥਨ ਕਰ ਕੇ ਬਣਾਈ ਬੋਲੀਆਂ ਦੇ ਆਧਾਰ ਉਤੇ ਸੂਬੇ ਬਨਾਉਣ ਦੀ ਨੀਤੀ ਨੂੰ ਅਸੀਂ ਲੱਖਾਂ ਗ੍ਰਿਫਤਾਰੀਆਂ ਅਨੇਕਾਂ ਮੋਰਚਿਆਂ ਬੇ-ਗਿਣਤ ਸ਼ਹੀਦੀਆਂ ਤੋਂ ਬਾਅਦ ਵੀ ਲਾਗੂ ਨਹੀਂ ਕਰ ਸਕੇ। ਪੰਜਾਬ ਅੱਜ ਵੀ ਨਾ-ਮੁਕੰਮਲ ਉਪ-ਸੂਬਾ ਹੈ।

ਚੀਨ ਨੇ ਆਥਾਹ ਸ਼ਕਤੀ ਹੁੰਦਿਆਂ ਨਾਂ ਤਾ ਤਾਇਵਾਨ ਉਤੇ ਜਬਰੀ ਕਬਜਾ ਕੀਤਾ ਹੈ ਨਾ ਹੋਂਗ ਕੌਂਗ ਉਤੇ ਕੀਤਾ ਸੀ। ਅਸੀਂ ਹੋਛੇ, ਹਾਬੜੇ ਲੋਕਾਂ ਵਾਂਗ ਵਡੀ ਕਾਹਲੀ ਵਿੱਚ ਹੈਦਰਾਬਾਦ, ਕਸ਼ਮੀਰ ਅਤੇ ਗੋਆ ਉਤੇ ਫੌਜੀ ਮਦਦ ਨਾਲ ਕਬਜੇ ਕਰ ਚੁੱਕੇ ਹਾਂ। ਕਸ਼ਮੀਰ ਨੂੰ ਕਸ਼ਮੀਰੀਆਂ ਤੋਂ ਸੱਖਣਾਂ ਕਰਕੇ ਧਰਤੀ ਦੇ ਟੁਕੜੇ ਉਤੇ ਧਉਂਸ ਜਮਾਉਣ ਲਈ ਅਸੀਂ ਕਿਵੇਂ ਪੱਬਾਂ ਭਾਰ ਹੋ ਰਹੇ ਹਾਂ। ਕੀ ਆਜਾਦੀ ਲਈ ਲੜ ਚੁੱਕੇ ਨਿਆਈਂ ਲੋਕ ਆਜਾਦੀ ਲਈ ਲੜਦਿਆਂ ਦਾ ਖੂਨ ਕਦੇ ਇਉਂ ਵੀਟਦੇ ਹਨ ? ਅੰਗ੍ਰੇਜ਼ ਤਾਂ ਬਾਰ ਬਾਰ ਗੋਲਮੇਜ਼ ਕੌਨਫਰੰਸਾਂ ਕਰਕੇ, ਮਿਸ਼ਨ ਆਦਿ ਭੇਜ ਕੇ ਮਸਲੇ ਦਾ ਸੰਵਿਧਾਨਿਕ ਹੱਲ ਲੱਭਦੇ ਸਨ।

ਉਪਰੋਕਤ ਵਰਗੇ ਅਨੇਕਾਂ ਵਿਘਨਕਾਰੀ ਤੱਥਾਂ ਤੋਂ ਇਲਾਵਾ ਵੱਡੀਆਂ ਵੱਡੀਆਂ ਘਟਨਾਵਾਂ ਵੀ ਹਨ ਜੋ ਕਿਵੇਂ ਵੀ ਕੌਂਗਰਸੀ ਵਿਚਾਰ ਨਾਲ ਮੇਲ ਨਹੀਂ ਖਾਂਦੀਆਂ। ਇਹਨਾਂ ਵਿਚ ਹਨ , ਤਕਰੀਬਨ ੧੯੩੦ ਤੱਕ ਹਿੰਦੋਸਤਾਨ ਦਾ ਹਿੱਸਾ ਰਹਿ ਚੁਕੇ ਬਰਮਾ, ਸ੍ਰੀ ਲੰਕਾ ਸਮੇਤ ਦਰਜਨਾਂ ਹੋਰ ਮੁਲਕਾਂ ਦਾ ਆਜ਼ਾਦ ਹੋਣਾਂ ਜਿਨ੍ਹਾ ਵਿੱਚ ਨਾ ਕਦੇ ਕੁਈ ਅੰਦੋਲਨ ਚੱਲਿਆ ਨਾਂ ਬੰਬ ਚਲੇ ਨਾ ਚਰਖੇ ਘੂਕੇ। ਜੇ ਹੋਰ ਨੇੜੇ ਵੇਖੀਏ ਤਾਂ ਮੁਹੰਮਦ ਅਲੀ ਜਿਨਾਂਹ ਇਕ, (ਸਮਾ ਪੈ ਕੇ ਦੋ, ਨਵੇਂ) ਇਸਲਾਮੀ ਮੁਲਕ ਬਣਾ ਗਿਆ। ਜਿਨਾਂਹ ਨੇ ਉਸੇ ਅੰਗ੍ਰੇਜ਼ ਤੋਂ ਆਜ਼ਾਦੀ ਹਾਸਲ ਕੀਤੀ ਅਤੇ ਯਕੀਨਨ ਉਸਦਾ ਕਾਰਨਾਮਾਂ ਕੌਂਗਰਸੀਆਂ ਨਾਲੋਂ ਵੱਡੀ ਇਤਿਹਾਸਿਕ ਮਹੱਤਤਾ ਵਾਲਾ ਹੈ। ਜੇ ਅਜੇਹੇ ਕੰਮ ਚਰਖੇ ਚਲਾਉਣ ਨਾਲ ਹੁੰਦੇ ਤਾਂ ਕੀ ਜਿਨਾਂਹ ਨੂੰ ਸਾਰੀ ਉਮਰ ਆਪਣੇ ਹੱਥੀਂ ਚਰਖੇ ਨਾ ਘੁਕਾਉਣੇਂ ਪੈਂਦੇ ? ਹੋਰ ਹੈਰਾਨੀ ਦੀ ਗੱਲ ਇਹ ਹੈ ਕਿ ਨਾ ਉਸਨੇ ਆਪਣੀ ਕੌਮ ਨੂੰ ਬੰਬ ਚਲਾਉਣ ਲਈ ਉਕਸਾਇਆ, ਨਾ ਓਸਨੇ ਜੇਲ੍ਹਾਂ-ਭਰੀਆਂ ਹੜਤਾਲਾਂ ਕੀਤੀਆਂ ਨਾ ਲੂਣ-ਸਤਿਆਗ੍ਰਹਿ, ਨਾ ਭਾਰਤ ਛੋੜੋ ਅੰਦੋਲਨ ਅਤੇ ਨਾ ਹੀ ਨਾ-ਮਿਲਵਰਤਨ ਲਹਿਰ ਚਲਾਈ। ਉਹ ਆਪ ਇਕ ਦਿਨ ਜੇਲ੍ਹ ਨਾ ਗਿਆ ਅਤੇ ਨਾ ਓਸਨੇ ਕੁਈ ਭੁਖ ਹੜਤਾਲ ਕੀਤੀ ਨਾ ਬੇਲੋੜੀ

ਨਾਅਰੇਬਾਜ਼ੀ ਵਿੱਚ ਕੌਮ ਨੂੰ ਉਲਝਾਇਆ। ਇਕੱਲੇ ਏਸ ਨੁਕਤੇ ਵਿੱਚ ਉਹ ਸੰਕੇਤ ਤੇ ਰਮਜਾਂ ਹਨ ਜੋ 'ਹਿੰਦੋਸਤਾਨ ਦੀ ਆਜ਼ਾਦੀ ਦੀ ਲੜਾਈ' ਦੇ ਅਤੇ ਏਸ ਵਿੱਚ ਜੂਝਦੇ ਖੱਦਰਧਾਰੀ ਸੂਰਮਿਆਂ ਦੇ ਅਸਲ ਨਕਸ਼ ਨੁਹਾਰ ਲੋਕਾਂ ਸਾਹਮਣੇ ਪ੍ਰਗਟ ਕਰਨ ਦੇ ਸਮਰੱਥ ਹਨ।

ਮੁਲਕ ਛੱਡ ਕੇ ਜਾਣ ਵਾਲਿਆਂ ਵੀ ਉਹਨਾਂ ਕਾਰਨਾਂ ਦਾ ਖੁਲਾਸਾ ਕੀਤਾ ਜਿਨ੍ਹਾਂ ਕਰਕੇ ਉਹ ਏਥੋਂ ਗਏ ਸਨ। ਉਹਨਾਂ ਨਾ ਬਿਆਨ ਦਿੱਤੇ ਨਾ ਡੌਂਡੀ ਪਿੱਟੀ। ਉਹਨਾਂ ਨਾ ਤਾਂ ਝੂਠ ਦੇ ਪਹਾੜਾਂ ਉਤੇ ਸੱਚ ਦੀ ਕਲੀ ਫੇਰਨ ਦੀ ਕੋਸ਼ਿਸ਼ ਕੀਤੀ ਨਾ ਹੀ ਸਾਡੇ ਵਾਂਗ ਖੰਭਾਂ ਦੀਆਂ ਡਾਰਾਂ ਬਣਾਈਆਂ। ਉਹਨਾਂ ਵੱਡਾ ਯਤਨ ਕਰਕੇ ਹਿੰਦੋਸਤਾਨ ਦੀ ਆਜ਼ਾਦੀ ਨਾਲ ਸਬੰਧਤ ਚੋਣਵੇਂ ਦਸਤਾਵੇਜ਼ਾਂ ਨੂੰ ਬਾਰਾਂ ਵੱਡੀਆਂ ਜਿਲਦਾਂ ਵਿਚ ਛਾਪ ਦਿੱਤਾ। ਉਹਨਾਂ ਧਾਰਨਾ ਘੜੀ ਕਿ ਉਹਨਾਂ ਹਿੰਦੋਸਤਾਨੀਆਂ ਨੂੰ ਗੁਲਾਮ ਕਰਨ ਦੇ ਸਮੇ ਤੋਂ ਹੀ ਇਨਾਂ ਦੀ ਆਜ਼ਾਦੀ ਦਾ ਬੰਦੋਬਸਤ ਕਰਨਾਂ ਸ਼ੁਰੂ ਕਰ ਦਿੱਤਾ ਸੀ। ੧੮੯੨ ਦੀ ਇੰਡੀਅਨ ਕਾਉਂਸਲਸ ਐਕਟ ਤੋਂ ਬਾਅਦ ਮੁਤਵਾਤਰ ਬਣਨ ਵਾਲੇ ਕਾਨੂੰਨਾਂ ਰਾਹੀਂ ਹਿੰਦੋਸਤਾਨੀਆਂ ਲਈ ਆਜ਼ਾਦੀ ਦੀ ਮਾਤਰਾ ਵਧਾਉਂਦੇ ਗਏ। ੧੯੦੧ ਵਿੱਚ ਲੋਕਲ ਕਮੇਟੀਆਂ ਵਿਚ ਵੋਟ ਪਾਉਣ ਦਾ ਅਧਿਕਾਰ ਦਿੱਤਾ, ੧੯੦੯ ਵਿਚ ਕੌਮਾਂ ਨੂੰ ਨੁਮਾਇੰਦਗੀ ਦਿੱਤੀ। ਇਉਂ ਸਮੇਂ ਦੀਆਂ ਕਈ ਦਹਿਲੀਜ਼ਾਂ ਟਪਦਿਆਂ ੧੯੪੬ ਵਿੱਚ ਕੈਬੀਨਟ ਮਿਸ਼ਨ ਪ੍ਰਸਤਾਵ ਰਾਹੀਂ ਇੱਕ ਆਜ਼ਾਦ ਅਖੰਡ ਹਿੰਦੋਸਤਾਨ ਦਾ ਵਿਧਾਨ ਪੇਸ਼ ਕੀਤਾ। ਏਸ ਨਾਲ ਆਸ ਜਗਾਈ ਕਿ ਮੁਸਲਮਾਨ, ਸਿੱਖ ਅਤੇ ਬਾਕੀ ਜਨਰਲ ਜਮਾਤਾਂ ਧਰਮ, ਨਿਆਂ, ਕਾਨੂੰਨ ਨੂੰ ਮੰਨਦੀਆਂ ਹੋਈਆਂ ਅਮਨ ਚੈਨ ਨਾਲ ਸਾਂਝੇ ਹਿੰਦੋਸਤਾਨ ਵਿਚ ਆਪਸੀ ਮੇਲਜੋਲ ਨਾਲ ਰਹਿ ਸਕਣ।

ਇਹਨਾਂ ਦੀ ਦੱਸੀ ਇਹ ਕਹਾਣੀ ਵਜ਼ਨਦਾਰ, ਦਸਤਾਵੇਜ਼ੀ ਤੱਥਾਂ ਦੀ ਜ਼ੁਬਾਨੀ ਹੈ। ਇਹ ਵੀ ਸੱਚ ਹੈ ਕਿ ਉਹ ਪੌਣੀ ਸਦੀ ਸਿਰਤੋੜ ਕੋਸ਼ਿਸ਼ ਕਰਦੇ ਰਹੇ ਕਿ ਹਿੰਦੋਸਤਾਨ ਲਈ ਸੁਚੱਜੇ ਸੰਵਿਧਾਨ ਦਾ ਇੰਤਜ਼ਾਮ ਹੋ ਸਕੇ। ਅਫਸੋਸ ਨਾਲ ਕਹਿਣਾਂ ਪੈਂਦਾਂ ਹੈ ਕਿ ਅਸੀਂ, ਆਜ਼ਾਦੀ ਦੇ ਵਾਰਸਾਂ ਨੇ, ਨਾਂ ਤਾਂ ਉਹਨਾ ਦੇ ਦਿੱਤੇ ਸਵਿਧਾਨ ਨੂੰ ਪ੍ਰਵਾਨ ਕੀਤਾ ਨਾਂ ਹੀ ਆਪਣਾ ਕੁਈ ਸਾਂਝਾ ਸੰਵਿਧਾਨ ਖੁਦ ਘੜਿਆ। ਜਦੋ ਸਾਨੂੰ ਚੁਣੌਤੀ ਦਿੱਤੀ ਗਈ ਕਿ ਆਪਣਾਂ ਵਿਧਾਨ ਆਪੇ ਘੜ ਲਉ ਤਾਂ ਨਹਿਰੂ ਕਮੇਟੀ ਰਾਹੀਂ ਅਜੇਹੇ ਗੁਲ ਖਿੜਾਏ ਕਿ ਉਹ ਨਾਂ ਸਿੱਖਾਂ ਨੂੰ ਪ੍ਰਵਾਨ ਹੋਣ ਦੇ ਕਾਬਲ ਸੀ ਨਾ ਮੁਸਲਮਾਨਾਂ ਨੂੰ ਨਾ ਦਲਿਤਾਂ ਨੂੰ। ਕੈਬਨਿਟ ਮਿਸ਼ਨ ਪ੍ਰਸਤਾਵ ਦੇ ਆਧਾਰ ਉਤੇ ਜਦੋਂ ਸਾਂਝੀ ਵਜ਼ਾਰਤ ਬਣ ਗਈ ਅਤੇ ਵਿਧਾਨ ਘਾੜਨੀ ਸਭਾ ਉਸਰ ਗਈ ਤਾਂ ਕੌਂਗਰਸ ਨੇ (ਮੁਨਸ਼ੀ ਅਨੁਸਾਰ) ਸੋਚਿਆ ਸਮਝਿਆ ਬਿਆਨ ਦੇ ਕੇ ਇਕ ਸਦੀ ਦੀ ਵਿਧਾਨਿਕ ਤਰੱਕੀ ਨੂੰ ਬੇਕਿਰਕੀ ਨਾਲ ਰੋੜ੍ਹ ਦਿੱਤਾ। ਇਹ ਬਿਆਨ ਸੀ ਜਵਾਹਰ ਲਾਲ ਦਾ ਜਿਸਨੇ ਆਖਿਆ ਕਿ ਮਿਸ਼ਨ ਪ੍ਰਸਤਾਵ ਕੁਝ ਹੋਵੇ, ਕਾਨੂੰਨ ਜੋ ਆਖੋ ਸੋ ਆਖੇ ਅਸੀਂ ਆਪਣੀ ਬਹੁਗਿਣਤੀ ਦੇ ਬਲਬੂਤੇ ਆਪਣੀ ਮਰਜ਼ੀ ਦਾ ਸੰਵਿਧਾਨ ਮੁਸਲਮਾਨਾਂ ਉਤੇ ਠੋਸਾਂਗੇ। ਏਸ ਤੋਂ ਮੁਸਲਮਾਨਾਂ ਠੀਕ ਸਮਝਿਆ ਕਿ ਉਹਨਾਂ ਨੂੰ ਗੁਲਾਮ ਕਰਨ ਦਾ ਗੋਰਖਧੰਦਾ ਉਸਾਰਿਆ ਜਾ ਰਿਹਾ ਹੈ। ਆਖਰ ਜਿਨਾਂਹ ਨੇ ਹੋਰ ਚਾਰਾ ਨ ਚਲਦਾ ਵੇਖ ਕੇ "ਸਿੱਧੇ ਹੱਥ ਕਰਨ ਦਾ" (Direct Action) ਐਲਾਨ ਕੀਤਾ ਜਿਸਦੀ ਸੰਪੂਰਨਤਾ ਪਾਕਿਸਤਾਨ ਦੇ ਹੋਂਦ ਵਿੱਚ ਆਉਣ ਉਤੇ ਹੋਈ।

ਜੇ ਇਹਨਾਂ ਤਕਰੀਬਨ ੧੧,੦੦੦ ਪੰਨਿਆਂ ਦੇ ਤੱਥਾਂ ਨੂੰ ਵੂਡਰੋ ਵਿਲਸਨ ਦੇ ਵਿਚਾਰਾਂ, ਲੀਗ ਔਵ ਨੇਸ਼ਨਜ਼ ਦੇ ਚਾਰਟਰ, ਸੰਸਾਰ ਵਿੱਚ ਫੈਲੀ ਬਸਤੀਵਾਦ ਵਿਰੁੱਧ ਭਾਵਨਾਂ, ਸਿੱਖਾਂ ਵਲੋਂ ਚਲਾਈਆਂ ਕੂਕਾ, ਗ਼ਦਰ, ਅਤੇ ਬਬਰ ਅਕਾਲੀ ਲਹਿਰਾਂ ਦੀ ਪਿੱਠ ਭੂਮੀ ਵਿਚ ਵਿਚਾਰੀਏ ਤਾਂ ਸੱਚ ਦੀ ਨੁਹਾਰ ਉਘੜਨ ਲੱਗ ਪੈਂਦੀ ਹੈ। ਜੇ ਏਸ ਸੰਮਿਲਿਤ ਵਿਚਾਰਧਾਰਾ ਨੂੰ ਅੰਗ੍ਰੇਜ਼ਾਂ ਦੀਆਂ ਆਰਥਿਕ ਮੁਸਕਲਾਂ ਆਦਿ ਦੇ ਸੰਦਰਭ ਵਿਚ ਘੋਖੀਏ ਤਾਂ ਤਸਵੀਰ ਸਪਸ਼ਟ ਹੋਣ ਲੱਗਦੀ ਹੈ। ਸ਼ਾਇਦ ਹਿੰਦੋਸਤਾਨ ਦੀ ਆਜ਼ਾਦੀ ਦੀ ਮੁਕੰਮਲ ਦਾਸਤਾਨ ਇਹਨਾਂ ਤੱਥਾਂ ਦੀ ਬੁੱਕਲ ਵਿੱਚ ਸਮਾਈ ਹੋਈ ਹੈ। ਇਹੋ ਕਹਾਣੀ ਸਿਰਦਾਰ ਕਪੂਰ ਸਿੰਘ ਨੇ ਉਸ ਸਾਚੀ ਸਾਖੀ ਵਿਚ ਦੱਸਣ ਦੀ ਕੋਸ਼ਿਸ਼ ਕੀਤੀ ਹੈ ਜਿਸ ਵਿਰੁੱਧ ਅਜਕੱਲ ਤੂਫਾਨੇ-ਬਦ-ਤਾਮੀਜ਼ੀ ਉਠਿਆ ਹੋਇਆ ਹੈ।

ਕੁਈ ਆਖੇਗਾ, ਫੇਰ ਗਾਂਧੀ ਅਤੇ ਕੌਂਗਰਸ ਦਾ ਅੰਦੋਲਨ ਕੀ ਸੀ? ਜੇ ਪਹਿਲੀ ਵਾਰ ਇਹ ਨਿਰਣਾਂ ਕਰਨਾਂ ਹੁੰਦਾ ਤਾਂ ਸ਼ਇਦ ਕੁਈ ਵੀ ਝਿਝਕਦਾ। ਪਰ ਅਕੱਟ ਸਬੂਤਾਂ; ਨਿਰਗੋਰ ਤੱਥਾਂ, ਅਨੇਕਾਂ ਵਾਜਬ ਪ੍ਰਮਾਣਾਂ ਦੇ ਆਧਾਰ ਉੱਤੇ ਏਸ ਸਵਾਲ ਦਾ ਕਤਈ ਜੁਆਬ ਦਿੱਤਾ ਜਾ ਚੁਕਿਆ ਹੈ। ਮਾਈਕਲ ਐਡਵਰਡਜ਼ *(Last years of the*

*British Rule, Myth of the Mahatma*). ਅਨਿਲ ਸੀਲ (*The Emergence of Indian Nationalism*). ਲੁਈਸ ਨੇਮੀਅਰ ਆਦਿ ਅਨੇਕਾਂ ਗਹਿਰ ਗਭੀਰ ਇਤਿਹਾਸਕਾਰ ਏਸ ਬਾਰੇ ਆਪਣਾਂ ਨਿਰਣਾਂ ਦੇ ਚੁੱਕੇ ਹਨ। ਉਹਨਾ ਦੀ ਜ਼ੁਬਾਨੀ ਦੱਸਣਾਂ ਹੀ ਵਾਜਿਬ ਹੈ। ਅਨਿਲ ਸੀਲ ਕਹਿੰਦਾ ਹੈ ਕਿ ਆਜ਼ਾਦੀ ਦੀ ਲੜਾਈ ਕੇਵਲ 'ਦੋ ਬੇ-ਜਾਨ, ਖੋਖਲੇ, ਅਹਿੱਲ ਬੁੱਤਾਂ ਦਾ ਦਸਿਹਰੇ ਵਾਲਾ ਦਵੰਦਯੁਧ ਸੀਂ'। ਮਾਈਕਲ ਐਡਵਰਡਜ਼ ਤਾਂ ਹੋਰ ਵੀ ਸਪਸ਼ਟ ਹੈ ਕਿ, 'ਗਾਧੀ ਅੰਦਰੋ ਅੰਦਰ ਅੰਗ੍ਰੇਜ਼ਾਂ ਨਾਲ ਮਿਲਿਆ ਹੋਇਆ ਸੀ ਅਤੇ ਉਹਨਾਂ ਦੇ ਹਿੱਤ ਪੂਰ ਰਿਹਾ ਸੀਂ'। ਨੇਮੀਅਰ ਦਾ ਬਿਆਨ ਹੈ ਕਿ, 'ਅਖਾਉਤੀ ਆਜ਼ਾਦੀ ਦੀ ਲੜਾਈ ਕੇਵਲ ਬ੍ਰਾਹਮਣ -ਗੈਰ ਬ੍ਰਾਹਮਣ, ਆਰੀਆਂ-ਅਨਆਰੀਆਂ, ਹਿੰਦੂ-ਮੁਸਲਮਾਨ ਭਦਰਲੋਕਾਂ ਦਾ ਆਪਸੀ ਯੁਧ ਸੀ। ਹਰ ਕੁਈ ਏਸਨੂੰ ਅੰਗ੍ਰੇਜ਼ਾਂ ਦੀ ਮਦਦ ਨਾਲ ਜਿੱਤ ਕੇ ਨਵੇਂ ਉਭਰਦੇ ਸੰਸਾਰ ਵਿੱਚ ਆਪਣੀ ਸਿਆਸੀ ਪ੍ਰਭੁਸਤਾ ਕਾਇਮ ਕਰਨਾਂ ਲੋਚਦਾ ਸੀ'। ਸਾਰੀ ਖੇਡ ਨੂੰ ਹੋਰ ਸਪਸ਼ਟ ਕਰਦਾ ਹੋਇਆ ਅਨਿਲ ਸੀਲ ਕਹਿੰਦਾ ਹੈ ਕਿ ਗਾਂਧੀ ਨਹਿਰੂ, ਪਟੇਲ ਉਪਰੋਕਤ ਪ੍ਰਕਿਰਿਆ ਦੇ ਕੇਵਲ ਦਲਾਲ ਸਨ ਅਤੇ ਆਪਣੇ ਲੋਕਾਂ ਦੀ ਸ਼ਕਤੀ ਬਚਾਉਣ ਅਤੇ ਵਧਾਉਣ ਵਿੱਚ ਲੱਗੇ ਹੋਏ ਸਨ।

ਇਉਂ ਵੇਖਿਆ ਪ੍ਰਤੱਖ ਹੁੰਦਾ ਹੈ ਕਿ ਆਜ਼ਾਦੀ ਦੀ ਅਸਲ ਲੜਾਈ ਲੜਨ ਵਾਲੇ ਕੂਕਿਆਂ, ਗਦਰੀਆਂ, ਬੱਬਰਾਂ, ਭਾਈ ਮਹਾਂਰਾਜ ਸਿੰਘ, ਆਦਿ ਦੀਆ ਕੁਰਬਾਨੀਆਂ ਦਾ ਯੋਗ ਮੁੱਲ ਕਿਉਂ ਪਾਇਆ ਨਾ ਗਿਆ; ਸਿੱਖਾਂ ਨਾਲ ਕੀਤੇ ਗੰਭੀਰ ਵਾਅਦੇ ਕਿਉਂ ਵਫਾ ਨ ਹੋਏ ਅਤੇ ਆਮ ਲੋਕ ਹਿੰਦੋਸਤਾਨ ਦੀ ਆਜ਼ਾਦੀ ਤੋਂ ਬਾਅਦ ਅਨੇਕਾਂ ਕਿਸਮ ਦੀ ਗੁਲਾਮੀ ਦੇ ਸੰਗਲਾਂ ਵਿਚ ਕਿਉਂ ਜਕੜੇਂ ਗਏ ? ਕਈ ਇਤਿਹਾਸਿਕ ਘਟਨਾਵਾਂ ਤੇ ਵੀ ਨਵੀਂ ਰੋਸ਼ਨੀ ਪੈਂਦੀ ਹੈ ਮਸਲਨ ਚੌਰਾ-ਚੌਰੀ ਦੀ ਘਟਨਾ ਤੋਂ ਬਾਅਦ ਗਾਂਧੀ ਦੇ ਅੰਦੋਲਨ ਵਾਪਸ ਲੈਣ ਦੇ ਕਾਰਨਾਂ ਉਤੇ ਅਤੇ ਪਾਕਿਸਤਾਨ ਬਣਨ ਉਤੇ ਲਾਸ਼ਾਂ ਵਿਛਾਉਣ ਦੀਆਂ ਧਮਕੀਆਂ ਦੇਂਣ ਵਾਲੇ ਕਿਉਂ ਅੱਖਾਂ ਸਾਹਮਣੇ ਮੁਲਕ ਦੇ ਟੁਕੜੇ ਹੁੰਦੇ ਵੇਖਦੇ ਰਹੇ। ੧੯੪੭ ਤੋਂ ਬਾਅਦ ਦੀਆਂ ਹਜ਼ਾਰਾਂ ਘਟਨਾਂਵਾਂ ਨੂੰ ਤਾਂ ਏਸ ਰਹੱਸ ਦਾ ਮਨਨ ਕੀਤੇ ਬਿਨਾਂ ਸਮਝਿਆ ਹੀ ਨਹੀਂ ਜਾ ਸਕਦਾ। ਘੱਟ ਗਿਣਤੀਆਂ ਅਤੇ ਬਿਗਾਨੀਆਂ ਕੌਮਾਂ ਉਤੇ ਜੋਰ, ਜਬਰ ਕਹਿਰ ਦੇ ਲਗਾਤਾਰ ਜਾਰੀ ਰਹਿਣ, ਅਕਾਲ ਤਖਤ ਦੇ ਢਹਿਣ, ਦਰਬਾਰ ਸਾਹਿਬ ਦਾ ਗੋਲੀਆਂ ਨਾਲ ਛਾਣਨੀ ਹੋਣ ਆਦਿ ਅਨੇਕਾਂ ਇਤਿਹਾਸ ਦੇ ਪੰਨਿਆਂ ਬਾਰੇ ਪ੍ਰੋਢ ਵਿਚਾਰ ਬਨਾਉਣ ਵਿੱਚ ਉਪਰੋਕਤ ਵਿਚਾਰਧਾਰਾ ਇੱਕ ਸੂਤਰਧਾਰ ਦਾ ਰੋਲ ਨਿਭਾਉਂਦੀ ਹੈ। ਜਿਨੇ ਬਜਰ ਗੁਨਾਂਹ ਅਤੇ ਘਿਨਾਉਣੇ ਜੁਰਮ ਅਖਾਉਤੀ ਆਜ਼ਾਦੀ ਦੀ ਲੜਾਈ ਲੜਨ ਵਾਲਿਆਂ ਨੇ ਕੀਤੇ ਹਨ ਏਨੇ ਤਾਂ ਇਕ ਪੂਰੀ ਸਦੀ ਵਿਚ ਸ਼ੈਤਾਨ ਨੇ ਖੁਦ ਵੀ ਨਹੀਂ ਕੀਤੇ ਹੋਣਗੇ। ਨਾ ਸਮਝਣ ਦਾ ਨਤੀਜਾ ਇਹ ਹੈ ਕਿ ਅੱਜ ਵੀ ਬਰਬਰਤਾ ਨੰਗੀ ਨੱਚ ਰਹੀ ਹੈ, ਖੂਨ ਵੀਟਿਆ ਜਾ ਰਿਹਾ ਹੈ। "ਦਿੱਲੀ ਹੋਸਿਆਰੀਏ ਤੈਂ ਰੱਤ ਧੜੀ ਲਵਾਈ। ਤੂੰ ਮਾਸ ਖਾਏਂ ਇਉਂ ਪੁਤਰਾਂ ਜਿਉਂ ਬਕਰ ਕੁਸਾਈ" - ਨਜਾਬਤ ਦੀ ਵਾਰ।

ਆਉ ਅਖਾਂ ਉਤੇ ਤਣੀਆਂ ਕੂੜੇ ਪ੍ਰਚਾਰ ਦੀਆਂ ਸੈਂਕੜੇ ਪਰਤਾਂ ਲਾਹੀਏ ਅਤੇ ਸਿਰਦਾਰ ਕਪੂਰ ਸਿੰਘ ਵਰਗੇ ਮਹਾਂਮਾਨਵ ਦੀ ਮਦੱਦ ਨਾਲ ਨਿਰੋਲ ਸੱਚ ਦੇ ਪਾਵਨ ਦੀਦਾਰ ਕਰਕੇ ਨਿਹਾਲ, ਨਿਹਾਲ ਹੋਈਏ !

ਬ

# ਸਾਈਮਨ ਕਮਿਸ਼ਨ ਦੇ ਬਾਈਕੌਟ ਦਾ ਰਹੱਸ

ਸਾਡੇ ਇਤਿਹਾਸ ਦੇ ਕਈ ਸਰਗ ਅਜੇਹੇ ਹਨ ਜਿਨ੍ਹਾਂ ਨੂੰ ਆਮ ਪ੍ਰਚੱਲਤ ਵਿਚਾਰਧਾਰਾ ਦੇ ਸੰਦਰਭ ਵਿੱਚ ਸਮਝਣਾ ਅਸੰਭਵ ਹੈ। ਇਹ ਏਸ ਲਈ ਕਿ ਏਸ ਵਿਚਾਰਧਾਰਾ ਦਾ ਅਸਲ ਮੰਤਵ ਕੇਵਲ ਕੌਂਗਰਸ ਪਾਰਟੀ ਦੀ ਪਿੱਠ ਠੋਕਣਾਂ ਅਤੇ ਉਸਨੂੰ ਅੰਗ੍ਰੇਜ਼ਾਂ ਕੋਲੋਂ ਰਾਜ ਖੋਹ ਲੈਣ ਵਾਲੀ ਸਿਆਸੀ ਜਮਾਤ ਸਥਾਪਿਤ ਕਰਨਾਂ ਹੈ। ਆਜ਼ਾਦੀ ਪ੍ਰਤਿ ਸਹੀ ਧਾਰਨਾ ਨੂੰ ਪਰਵਾਨ ਕਰਨਾ ਅਜੇ ਨਕਾਰਖਾਨੇ ਵਿਚ ਤੂਤੀ ਵਜਾਉਣ ਵਾਲਾ ਕਰਮ ਹੋਵੇਗਾ। ਅਸਲੀਅਤ ਨੂੰ ਪ੍ਰਵਾਨ ਕਰਨ ਲਈ ਅਜੇ ਵੱਡੇ ਜਿਗਰੇ ਦੀ ਲੋੜ ਹੈ। ਪਰ ਗੱਲ ਤਾਂ ਚਲਦੀ ਹੀ ਰਹਿਣੀ ਚਾਹੀਦੀ ਹੈ।

ਆਪਣੇ ਸ੍ਵੈਭਿਮਾਨ ਨੂੰ ਠੁਮਣਾਂ ਦੇਣ ਲਈ ਬਣਾਈ ਆਜ਼ਾਦੀ ਦੀ ਭਾਵਨਾਂ ਦੀ ਰੇਤ ਦੀ ਕੰਧ ਵਾਂਗ ਢਹਿ ਢੇਰੀ ਹੋਣ ਤੋਂ ਥਰ ਥਰ ਕੰਬਦੇ ਹਨ ਸਾਡੇ ਬੁਧੀਜੀਵੀ। ਆਪਣੇ ਵਿਚਾਰਾਂ ਨੂੰ ਸੱਚ ਦੀ ਹਵਾ ਤੋਂ ਬਚਾਉਣ ਲਈ ਰੂੰਅ ਵਿਚ ਵਲ੍ਹੇਟ ਕੇ ਸੱਤ ਕੋਠੜੀਆਂ ਦੇ ਗਰਭ ਵਿਚ ਸੰਭਾਲ ਸੰਭਾਲ ਕੇ ਰੱਖ ਰਹੇ ਹਨ। ਪਰ ਇਸਦਾ ਨਤੀਜਾ ਇਹ ਹੈ ਕਿ ਅਨੇਕਾਂ ਕੌਂਗਰਸੀ ਸੂਰਮੇ ਰੰਗ ਬਰੰਗੇ ਪਲਾਸਟਿਕ ਦੇ ਕਵਚ ਪਾ ਕੇ ਇਤਿਹਾਸ ਦੇ ਮੰਚ ਉੱਤੇ ਲੱਕੜ ਦੀਆਂ ਤਲਵਾਰਾਂ ਨਾਲ ਲੀਰਾਂ ਦੇ ਗੁੱਡਿਆਂ ਉਤੇ ਫਤਿਹ ਹਾਸਲ ਕਰਦੇ ਦਨਦਨਾਉਂਦੇ ਘੁੰਮ ਰਹੇ ਹਨ। ਬੰਦ ਬੰਦ ਕਟਵਾਉਣ ਵਾਲਿਆਂ ਨੂੰ, ਖੂਨ ਦਾ ਆਖਰੀ ਕਤਰਾ ਆਜਾਦੀ ਦੇ ਸੰਕਲਪ ਅਰਪਣ ਕਰਨ ਵਾਲਿਆਂ ਨੂੰ, ਇਤਿਹਾਸ ਦੇ ਹਨੇਰੇ ਖੂੰਜਿਆਂ ਵਿੱਚ ਧਕਿਆ ਜਾ ਰਿਹਾ ਹੈ। ਗੁਲਾਮੀ ਦੀ ਛੱਟ ਨੂੰ ਸਹੇੜਨ ਵਾਲੇ, ਗੁਲਾਮੀ ਨੂੰ ਗਹਿਣਾ ਸਮਝ ਕੇ ਇਕ ਹਜ਼ਾਰ ਸਾਲ ਹੰਢਾਉਣ ਵਾਲੇ ਅੱਜ ਆਜ਼ਾਦੀ ਦੇ ਅਸਲ ਵਾਰਸ ਅਖਵਾਉਂਦੇ ਹਨ ਅਤੇ ਆਪਣੇ ਜਨਮ ਸਮੇਂ ਤੋਂ ਮਨੁਖ ਮਾਤਰ ਦੀ ਬਿਹਤਰੀ ਲਈ ਜੂਝਦਿਆਂ ਨੂੰ ਟਿੱਚਰਾਂ ਕਰ ਰਹੇ ਹਨ।

ਵੀਹਵੀਂ ਸਦੀ ਦਾ ਸੂਰਜ ਆਜ਼ਾਦ ਮਾਨਵ ਦਾ ਸੁਪਨਾਂ ਅਰਸ਼ਾਂ ਵਿਚ ਬਿਖੇਰਦਾ ਚੜ੍ਹਿਆ ਸੀ। ਸਭ ਬਸਤੀਵਾਦੀ ਸਮਝ ਗਏ ਸਨ ਕਿ ਨਵੇਂ ਮਾਹੌਲ ਵਿੱਚ ਉਹਨਾਂ ਲਈ ਬਸਤੀਆਂ ਉੱਤੇ ਕਬਜ਼ੇ ਰੱਖਣੇ ਅਸੰਭਵ ਹਨ। ਅੰਗ੍ਰੇਜ਼ ਬਾਕੀਆਂ ਨਾਲੋਂ ਥੋੜਾ ਪਹਿਲੋਂ ਇਹ ਸਮਝ ਗਏ ਸਨ। ਹਿੰਦੋਸਤਾਨ ਵਿਚ ਜਮਹੂਰੀ ਖਿਆਲੇ ੧੯੦੧ ਤੋਂ ਹੀ ਪਨਪਣ ਲੱਗ ਪਏ ਸਨ। ੧੯੦੯ ਦੇ ਮਸ਼ਹੂਰ ਮਿੰਟੋ-ਮੌਰਲੇ ਸੁਧਾਰ ਕਾਨੂੰਨਾਂ ਨੇ ਪਹਿਲੀ ਵਾਰੀ ਕੌਮਾਂ ਨੂੰ ਨੁਮਾਇੰਦਗੀ ਦੇਣ ਦੀ ਅਤੇ ਸੂਬਿਆਂ ਨੂੰ ਖੁਦਮੁਖਤਿਆਰੀ ਦੇਣ ਦੀ ਪਿਰਤ ਪਾਈ। ਕੇਂਦਰੀ ਕਾਨੂੰਨ ਘਾੜਨੀ ਸਭਾ ਨੂੰ ਵੀ ਵਸੀਹ ਅਧਿਕਾਰ ਦਿੱਤੇ ਗਏ ਸਨ। ਉਸ ਸਮੇਂ ਹੀ ਇਹ ਪਿਰਤ ਪੈ ਚੁੱਕੀ ਸੀ ਕਿ ਕੁਈ ਹਰ ਦਸ ਸਾਲ ਬਾਅਦ ਏਸ ਬੁਨਿਆਦੀ ਕਾਨੂੰਨ ਨੂੰ ਸੋਧਕੇ ਲੋਕਾਂ ਨੂੰ ਹੋਰ ਅਧਿਕਾਰ ਦਿੱਤੇ ਜਾਇਆ ਕਰਨਗੇ। ਅਗਸਤ ੧੯੧੭ ਵਿਚ ਅੰਗ੍ਰੇਜ਼ੀ ਐਲਾਨ ਕੀਤਾ ਗਿਆ ਸੀ ਕੀ ਹਿੰਦੋਸਤਾਨੀਆਂ ਨੂੰ ਸਰਕਾਰ ਚਲਾਉਣ ਦੇ ਹੌਲੀ ਹੌਲੀ ਅਧਿਕਾਰ ਦੇਣਾਂ ਇੰਗਲਿਸਤਾਨ ਦੀ ਸਰਕਾਰ ਦੀ ਬੁਨਿਆਦੀ ਨੀਤੀ ਹੈ।

ਏਸ ਐਲਾਨ ਤੋਂ ਬਾਅਦ ਹਿੰਦ ਦੇ ਸੈਕਰਟਰੀ ਔਵ ਸਟੇਟ ਐਡਵਿਨ ਮੌਂਟਾਗੂ ਅਤੇ ਗਵਰਨਰ ਜਨਰਲ ਹਿੰਦ ਚੈਮਸਫੋਰਡ ਨੇ ਹਿੰਦੋਸਤਾਨ ਦਾ ਸਾਂਝਾ ਦੌਰਾ ਕੀਤਾ ਅਤੇ ਕਈ ਸੰਸਥਾਵਾਂ, ਲੋਕਾਂ ਆਦਿ ਨਾਲ ਆਪਣੇ ਵਿਚਾਰ ਸਾਂਝੇ ਕੀਤੇ। ਏਸ ਦੌਰੇ ਦੀ ਰਪਟ ਉੱਤੇ ਅਧਾਰਤ ਸੀ ੧੯੧੯ ਦਾ ਨਵਾਂ ਬਣਿਆ ਗਵਰਨਮੈਂਟ ਔਵ ਇੰਡੀਆ ਐਕਟ। ਏਸ ਐਕਟ ਰਾਹੀਂ ਹਿੰਦੋਸਤਾਨ ਦੀ ਕੇਂਦਰੀ ਅਤੇ ਸੂਬਾਈ ਦੂਹਰੀ ਸਰਕਾਰ (Dyarchy) ਸਥਾਪਤ ਕੀਤੀ। ਦਸ ਸਾਲਾਂ ਬਾਅਦ ਏਸ ਵਿਵਸਥਾ ਦਾ ਲੋਕਾਂ ਦੇ ਅਧਿਕਾਰਾਂ ਨੂੰ ਵਧਾਉਣ ਦੀ ਮਾਤ੍ਰਾ ਤਹਿ ਕਰਨ ਲਈ ਜਾਇਜ਼ਾ ਲਿਆ ਜਾਣਾਂ ਸੀ। ਏਸ ਮੰਤਵ ਦੀ ਪੂਰਤੀ ਲਈ ਜੌਨ ਸਾਈਮਨ ਦੀ ਸਦਾਰਤ ਹੇਠ ਬ੍ਰਤਾਨੀਆ ਪਾਰਲੀਮੈਂਟ ਦੇ ਛੇ ਮੈਂਬਰਾਂ ਦਾ ਇਕ ਕਮਿਸ਼ਨ ਬਣਿਆ ਜੋ ਸਾਈਮਨ ਕਮਿਸ਼ਨ ਕਹਾਇਆ।

ਇਹ ਕਮਿਸ਼ਨ ੩ ਫਰਵਰੀ ੧੯੨੮ ਨੂੰ ਹਿੰਦੋਸਤਾਨ ਆਇਆ। ਏਸ ਨੇ ਵੀ ਹਿੰਦੋਸਤਾਨ ਦਾ ਦੌਰਾ ਕਰਕੇ ਲੋਕ ਰਾਇ ਜਾਨਣ ਦੀ ਕੋਸ਼ਿਸ਼ ਕੀਤੀ ਅਤੇ ਅੰਤ ਜੂਨ ੧੯੩੦ ਵਿਚ ਆਪਣੀ ਰਪਟ ਪੇਸ਼ ਕੀਤੀ। ਇਹ ਰਪਟ ਬੜੇ ਉਚ ਪਾਏ ਦੀ ਸੀ ਅਤੇ ਏਸ ਦਾ ਹਿੰਦੋਸਤਾਨ ਦੀ ਸੰਵਿਧਾਨਿਕ ਉੱਨਤੀ ਵਿਚ ਵਿਸ਼ੇਸ਼ ਸਥਾਨ ਹੈ। ਇਹ ਰਪਟ

੧੯੩੫ ਦੀ ਗਵਰਨਮੈਂਟ ਔਵ ਇੰਡੀਆ ਐਕਟ ੧੯੩੫ ਦਾ ਆਧਾਰ ਬਣੀ ਅਤੇ ਆਖਰ ੧੯੫੦ ਦੇ ਸੰਵਿਧਾਨ ਉੱਤੇ ਵੀ ਏਸਨੇ ਭਰਪੂਰ ਅਸਰ ਪਾਇਆ। ਏਸ ਰਪਟ ਕਾਰਨ ਬਰਮਾਂ ਹਿੰਦ ਤੋਂ ਵੱਖ ਹੋਇਆ ਅਤੇ ਏਸ ਉਪ-ਦੀਪ ਦੇ ਇਤਿਹਾਸ ਵਿਚ ਇੱਕ ਨਵਾ ਮੋੜ ਆਇਆ। ਮਸ਼ਹੂਰ ਇਤਿਹਾਸਕਾਰ ਪੀ ਈ ਰੋਬਰਟਸ ਏਸ ਰਪਟ ਬਾਰੇ ਕਹਿੰਦਾ ਹੈ ਕਿ ਇਹ ਹਿੰਦੋਸਤਾਨ ਦੇ ਸਰਕਾਰੀ ਪੱਤਰਾਂ ਵਿਚੋਂ ਸਦਾ ਹੀ ਸਿਰਮੌਰ ਮੰਨੀ ਜਾਂਦੀ ਰਹੇਗੀ। ਏਸ ਤਰਾਂ ਹੀ ਪ੍ਰਸਿਧ ਸਮਾਜ ਸਾਸਤ੍ਰੀ ਪ੍ਰੋਫੈਸਰ ਕੀਥ ਦਾ ਕਹਿਣਾਂ ਹੈ ਕਿ 'ਏਸ ਨੂੰ ਮੰਨਣ ਨਾਲ ਹਿੰਦੋਸਤਾਨ ਦੇ ਸੂਬਿਆਂ ਨੂੰ ਖੁਦਮਖਤਿਆਰੀ ਬਹੁਤ ਪਹਿਲਾਂ ਹੀ ਮਿਲ ਜਾਣੀ ਸੀਂ' ਅਤੇ ਮੁਕੰਮਲ ਆਜਾਦੀ ਦਾ ਰਾਹ ਪੱਧਰਾ ਹੋ ਜਾਣਾ ਸੀ।

ਪਰ ਹਿੰਦੋਸਤਾਨ ਨੇ ਕੌਂਗਰਸ ਦੀ ਅਗਵਾਈ ਹੇਠ ਏਸ ਨੂੰ ਨਹੀਂ ਮੰਨਿਆ। ਉਹਨਾਂ ਕਮਿਸ਼ਨ ਦੀ ਆਮਦ ਦੀ ਖਬਰ ਸੁਣ ਕੇ ਹੀ ਇਤਰਾਜ਼ ਕੀਤਾ ਕਿ ਏਸ ਵਿਚ ਕਿਸੇ ਵੀ ਹਿੰਦੋਸਤਾਨੀ ਨੂੰ ਮੈਂਬਰ ਨਹੀਂ ਰੱਖਿਆ ਗਿਆ। ਸਾਈਮਨ ਕਮਿਸ਼ਨ ਨੇ ਤੁਰੰਤ ਇਕ ਹਿੰਦੋਸਤਾਨੀ ਨੂੰ ਮੈਂਬਰ ਬਣਾ ਲੈਣ ਦੀ ਪੇਸ਼ਕਸ਼ ਕੀਤੀ ਪ੍ਰੰਤੂ ਏਸ ਨੂੰ ਅਣਗੌਲਿਆ ਕਰਕੇ ਆਪਣਾ ਵਿਰੋਧ ਹੋਰ ਪ੍ਰਚੰਡ ਕਰ ਦਿੱਤਾ। ਆਖਰ ਬਾਈਕੌਟ ਦਾ ਨਾਅਰਾ ਲੱਗਿਆ ਅਤੇ ਤਹਿ ਹੋਇਆ ਕਿ ਕਮਿਸ਼ਨ ਨੂੰ ਥਾਂ ਥਾਂ ਕਾਲੇ ਝੰਡੇ ਵਿਖਾਏ ਜਾਣ ਅਤੇ ਏਸ ਵਿਰੁਧ 'ਸ਼ੇਮ! ਸਾਈਮਨ ਵਾਪਸ ਜਾਉ' ਦੇ ਨਾਅਰੇ ਲਗਾਏ ਜਾਣ। ਚੇਤੇ ਰਹੇ ਕਿ ਏਸ ਕਮਿਸ਼ਨ ਦਾ ਇਕ ਮੈਂਬਰ ਕਲੈਮੈਂਟ ਐਟਲੀ ਵੀ ਸੀ ਜਿਸ ਦੇ ਪ੍ਰਧਾਨ ਮੰਤਰੀ ਹੁੰਦਿਆਂ ਆਖਰ ਹਿੰਦੋਸਤਾਨ ਆਜ਼ਾਦ ਹੋਇਆ। ਸਾਈਮਨ ਕਮਿਸ਼ਨ ਤੋਂ ਬਾਅਦ ਕ੍ਰਿਪਸ ਮਿਸ਼ਨ ਹਿੰਦੋਸਤਾਨ ਏਸੇ ਕੰਮ ਲਈ ਆਇਆ ਅਤੇ ਆਖਰ ਬ੍ਰਿਟਿਸ਼ ਕੈਬਨਿਟ ਮਿਸ਼ਨ ਵੀ। ਫੇਰ ਕਦੇ ਕਿਸੇ ਨੇ ਇਤਰਾਜ ਨ ਕੀਤਾ ਕਿ ਇਹਨਾਂ ਕਮਿਸ਼ਨਾ ਵਿਚ ਹਿੰਦੋਸਤਾਨੀਆ ਨੂੰ ਯੋਗ ਨੁਮਾਇੰਦਗੀ ਨਹੀਂ ਦਿੱਤੀ ਗਈ ਅਤੇ ਨਾਂ ਹੀ ਇਹਨਾਂ ਦੇ ਬਾਈਕੌਟ ਦੀ ਗੱਲ ਗੰਭੀਰਤਾ ਨਾਲ ਚੱਲੀ।

ਹਿੰਦੋਸਤਾਨ ਦੀ 'ਜੰਗੇ ਆਜਾਦੀ' ਦਾ ਇਹ ਵੱਡਾ ਰਹੱਸ ਜਾਨਣ ਦੀ ਚੇਸ਼ਟਾ ਅੰਤ ਵਿਚ ਕਰਾਂਗੇ ਕਿਉਂਕਿ ਉਸਦਾ ਥਹੁ ਪਾਏ ਬਿਨਾਂ ਅਖਾਉਤੀ ਜੰਗੇ ਆਜ਼ਾਦੀ ਦੀ ਅਸਲ ਧਾਰਨਾਂ ਨੂੰ ਨਹੀਂ ਜਾਣਿਆ ਜਾ ਸਕਦਾ। ਲੌਰਡ ਇਰਵਿਨ ਨੇ ਬ੍ਰਤਾਨੀਆਂ ਦੀ ਹਕੂਮਤ ਨਾਲ ਮਸ਼ਵਰੇ ਉਪਰੰਤ ਐਲਾਨ ਕੀਤਾ ਸੀ ਕਿ ੧੯੧੭ ਵਾਲੇ ਐਲਾਨ ਦਾ ਅਰਥ ਇਹੋ ਹੈ ਕਿ ਹਿੰਦੋਸਤਾਨ ਨੂੰ ਡੁਮਿਨੀਅਨ ਸਟੇਟਸ ਦਿੱਤਾ ਜਾਵੇ। ਏਵੇਂ ਹੀ ਸਾਈਮਨ ਕਮਿਸ਼ਨ ਨੇ ਸਮਝਿਆ ਸੀ ਅਤੇ ਰਪਟ ਤੋਂ ਵੀ ਜ਼ਾਹਰ ਹੈ ਕਿ ਕਮਿਸ਼ਨ ਦੀ ਏਹੋ ਅੰਤਰੀਵ ਭਾਵਨਾਂ ਸੀ। ੧੯੨੮-੧੯੨੯ ਵਿਚ ਕੌਂਗਰਸ ਪਾਰਟੀ ਦੀ ਵੀ ਇਹੋ ਵੱਡੀ ਸਿਆਸੀ ਮਹੱਤਵ ਆਕਾਂਸ਼ਾ ਸੀ ਕਿ ਹਿੰਦੋਸਤਾਨ ਨੂੰ ਡੁਮਿਨੀਅਨ ਦਰਜਾ ਪ੍ਰਾਪਤ ਹੋਵੇ। ਫੇਰ ਸਾਈਮਨ ਨਾਲ ਝਗੜਾ ਕੀ ਸੀ?

ਜਾਪਦਾ ਇਹ ਹੈ ਕਿ ਨਾ-ਮਿਲਵਰਤਣ, ਬਾਈਕੌਟ ਇਤਿਆਦਿ ਅੰਦੋਲਣ ਚਲਾ ਕੇ ਕੌਂਗਰਸ ਸਾਬਤ ਕਰਨਾਂ ਚਾਹੁੰਦੀ ਸੀ ਕਿ ਉਹ ਵੱਧ ਤੋਂ ਵੱਧ ਹਿੰਦੋਸਤਾਨੀਆਂ ਨੂੰ ਏਸ ਰਾਹ ਉੱਤੇ ਤੋਰ ਸਕਦੀ ਹੈ। ਇਹਨਾਂ ਦੇ ਮੁਕਾਬਲੇ ਵਿਚ ਹਿੰਦੋਸਤਾਨ ਦੀ ਆਜ਼ਾਦੀ ਦੇ ਹੋਰ ਵਾਰਸ ਇਹ ਸਿਆਸਤ ਨਹੀਂ ਸਨ ਖੇਡ ਸਕਦੇ। ਇਹ ਸਮਝਦੇ ਸਨ ਕਿ ਇਹ ਸਾਬਤ ਕਰਕੇ ਉਹ ਅੰਗ੍ਰੇਜ਼ ਨੂੰ ਵਿਖਾ ਦੇਣਗੇ ਕਿ ਉਹ ਕੇਵਲ ਉਹ ਹੀ ਉਹਨਾਂ ਦੇ ਜਾਇਜ਼ ਸਿਆਸੀ ਵਾਰਿਸ ਹਨ। ਇਉਂ ਸਮੁਚੇ ਹਿੰਦੋਸਤਾਨ ਦੀ ਵਾਗਡੋਰ ਉਨ੍ਹਾਂ ਦੇ ਹੱਥ ਆ ਜਾਵੇਗੀ। ਉਸ ਸਮੇਂ ਦੇ ਗੇੜ ਵਿੱਚ ਸਿੱਖ, ਦਲਿਤ ਅਤੇ ਮੁਸਲਮਾਨ ਆਪਣੀ ਆਪਣੀ ਆਜ਼ਾਦੀ ਲਈ ਹੰਭਲਾ ਤਾਂ ਮਾਰ ਰਹੇ ਸਨ ਪਰ ਸਭਨਾ ਦਾ ਡਰ ਮੌਜੂਦ ਸੀ। ਕੌਂਗਰਸ ਆਪਣੇ ਪ੍ਰਭਾਵ ਦੇ ਠੋਸ ਵਿਖਾਵੇ ਕਰ ਕੇ ਸੱਤਾ ਹੱਥ ਲੈਣ ਦੇ ਮਨਸੂਬੇ ਨੂੰ ਸਿਰੇ ਚਾੜ੍ਹਨਾ ਚਾਹੁੰਦੀ ਸੀ। ਏਸ ਲਈ ਸਮਾਂ ਅਤੇ ਮੌਕੇ ਦੀ ਲੋੜ ਸੀ। ਨਹੀਂ ਤਾਂ ਖਤਰਾ ਸੀ ਕਿ ਅੰਗ੍ਰੇਜ਼ ਧਰਮ ਨਿਆਂ ਨੂੰ ਵਾਚ ਕੇ ਕਿੱਤੇ ਦੂਜੇ ਲੋਕਾਂ ਨੂੰ ਬਣਦੇ ਹੱਕ ਦੇ ਕੇ ਨ ਚਲੇ ਜਾਣ। ਏਸ ਲਈ ਅੰਗ੍ਰੇਜ਼ਾਂ ਨੂੰ ਭੰਬਲਭੂਸੇ ਵਿਚ ਪਾ ਕੇ ਆਪਣੀ ਸ਼ਕਤੀ ਦੇ ਮੁਜ਼ਾਹਿਰੇ ਕਰਦੇ ਰਹਿਣਾ ਅਜੇ ਜ਼ਰੂਰੀ ਸੀ ਤਾਂ ਕਿ ਵਾਹਦ ਅਧਿਕਾਰ ਪ੍ਰਾਪਤ ਕੀਤੇ ਜਾ ਸਕਣ। ਅੰਗ੍ਰੇਜ਼ ੧੯੩੨ ਦੀ-ਕਮਿਊਨਲ ਔਵਰਡ ਅਤੇ ਬਾਕੀ ਸੰਵਿਧਾਨਿਕ ਦਸਤਾਵੇਜ਼ਾਂ ਰਾਹੀਂ ਬਾਅਦ ਵਿਚ ਪਰਗਟ ਕੀਤਾ ਕਿ ਉਹਨਾਂ ਦੇ ਮਨ ਵਿਚ ਉਹੋ ਸਕੀਮ ਸੀ ਜਿਸਤੋਂ ਕਿ ਕੌਂਗਰਸ ਤ੍ਰੈਹਿੰਦੀ ਸੀ।

ਗਾਂਧੀ ਅਤੇ ਕੌਂਗਰਸ ਨੇ ਏਸ ਮੰਤਵ ਸਿੱਧੀ ਲਈ ਸਾਈਮਨ ਕਮਿਸ਼ਨ ਦਾ ਬਾਈਕੌਟ ਕੀਤਾ। ਪੁਰਾਣੇ ਵਰਤਾਰੇ ਤੋਂ ਆਸ ਸੀ ਕਿ ਮੁਸਲਮਾਨ ਬਾਈਕੌਟ ਨਹੀਂ ਕਰਨਗੇ ਪ੍ਰੰਤੂ ੧੯੨੭ ਵਿੱਚ ਕੌਂਗਰਸ ਨਾਲ ਹੋਏ ਸਮਝੌਤੇ ਨੂੰ ਸਿਰੇ

ਚੜ੍ਹਾਉਣ ਲਈ ਜਿਨਾਂਹ ਨੇ ਬਰਕਨਹੈਡ, ਇਰਵਿਨ ਅਤੇ ਸਾਈਮਨ ਆਸਾਂਵਾਂ ਉੱਤੇ ਪਾਣੀ ਫੇਰ ਦਿੱਤਾ। ਸਿੱਖਾਂ ਵਾਂਗ ਮੁਸਲਮਾਨਾਂ ਦੇ ਇਕ ਧੜੇ ਨੇ ਹੀ ਕਮਿਸ਼ਨ ਨਾਲ ਮੇਲ ਰੱਖਿਆ। ਕੌਂਗਰਸ ਨੂੰ ਮੁਸਲਮਾਨਾਂ ਦਾ ਬਾਈਕਾਟ ਲਾਹੇਵੰਦ ਸੀ ਕਿਉਂਕਿ ਇਉਂ ਕਰਕੇ ਉਹ ਆਪਣੀ ਵੱਖਰੀ ਤਾਕਤ ਨਹੀਂ ਸਨ ਵਿਖਾ ਸਕਦੇ ਅਤੇ ਨਾਲੋਂ ਨਾਲ ਅੰਗ੍ਰੇਜ਼ ਨੂੰ ਆਪਣੇ ਵਿਰੁਧ ਵੀ ਕਰ ਰਹੇ ਸਨ। ਅਜੇਹੀਆਂ ਕੂਟਨੀਤੀਆਂ, ਸ਼ੜਯੰਤਰਾਂ, ਡੂੰਘੀਆਂ ਸਿਆਸੀ ਚਾਲਾਂ ਵਿਚ ਜੜ੍ਹ ਸੀ ਸਾਈਮਨ ਕਮਿਸ਼ਨ ਦੇ ਬਾਈਕੌਟ ਦੀ। ਲੰਮੀ ਨਜ਼ਰ ਵੇਖਿਆਂ ਏਸਦਾ ਲਾਭ ਕੌਂਗਰਸ ਨੂੰ ਅੰਗ੍ਰੇਜ਼ਾਂ ਤੋਂ ਬਾਅਦ ਹਿੰਦੂ ਸਮਰਾਜ਼ ਸਥਾਪਿਤ ਕਰਨ ਵਿਚ ਹੀ ਸਹਾਈ ਹੋ ਸਕਦਾ ਸੀ।

ਸਿੱਖਾਂ ਨੇ ਝੱਟ ਪਿਛੋਂ ਹੀ ੩੧ ਦਸੰਬਰ ੧੯੨੯ ਨੂੰ ਲਾਹੌਰ ਕੌਂਗਰਸ ਸੈਸ਼ਨ ਦੇ ਮੌਕੇ ਉੱਤੇ ਕੌਂਗਰਸ ਦੀ ਨਹਿਰੂ ਰਪਟ ਵਿਰੁਧ ਵੱਡਾ ਜਲੂਸ ਕੱਢ ਕੇ ਕੁਝ ਸਮੇਂ ਲਈ ਆਪਣੀ ਵੱਖਰੀ ਹੋਂਦ ਕਾਇਮ ਕਰ ਲਈ। ਇਹ ਵੱਖਰੀ ਗੱਲ ਹੈ ਕਿ ਉਹ ਏਸਦਾ ਭਰਪੂਰ ਲਾਭ ਨਹੀਂ ਲੈ ਸਕੇ। ਦਲਿਤਾਂ ਨੂੰ ਡਰਾ ਧਮਕਾ ਕੇ, ਮਰਨ ਵਰਤ ਦੇ ਹੱਥਕੰਡਿਆਂ ਆਦਿ ਰਾਹੀਂ ਪੂਨਾਂ ਪੈਕਟ ਦੀਆਂ ਮਿੱਠੀਆਂ ਗੋਲੀਆਂ ਨਾਲ ਕਾਬੂ ਕਰ ਲਿਆ ਗਿਆ। ਮੁਸਲਮਾਨਾਂ ਨੂੰ ੧੯੪੫ ਦੀ ਸ਼ਿਮਲਾ ਕੌਨਫਰੰਸ ਵੇਲੇ ਪਤਾ ਲੱਗਿਆ ਕਿ ਹਿੰਦੋਸਤਾਨ ਦੀ ਪ੍ਰਭੁਸੱਤਾ ਦੇ ਹਿੱਸੇਦਾਰ ਬਣਨ ਲਈ ਉਹਨਾਂ ਨੂੰ ਕਿਸੇ ਨ ਕਿਸੇ ਵੇਲੇ ਸਿੱਧੇ ਹਥ ਕਰਨੇ ਹੀ ਪੈਣਗੇ। ਆਖਰ ਉਹਨਾਂ ੧੯੪੬ ਦੇ ਡਾਇਰੈਕਟ ਐਕਸ਼ਨ ਰਾਹੀਂ ਆਪਣੀ ਸਾਖ ਬਹਾਲ ਕੀਤੀ ਅਤੇ ਪਾਕਿਸਤਾਨ ਹਾਸਲ ਕਰਨ ਵਿਚ ਕਾਮਯਾਬ ਹੋਏ। ਲਾਲਾ ਲਾਜਪਤ ਰਾਏ ਕੱਟੜ ਹਿੰਦੂ ਵਿਚਾਰਧਾਰਾ ਦਾ ਧਾਰਨੀ ਸੀ ਅਤੇ ਉਹ ਜਾਣਦਾ ਸੀ ਕਿ ਆਖਰ ਹਿੰਦੋਸਤਾਨ ਨੂੰ ਹਿੰਦੂ ਅਤੇ ਮੁਸਲਮਾਨ ਦੋ ਭਾਗਾਂ ਵਿਚ ਵੰਡਣਾਂ ਹੀ ਪਵੇਗਾ। ਉਸਦੇ ਅਜੇਹੇ ਵਿਚਾਰਾਂ ਨੂੰ ਭਗਤ ਸਿੰਘ ਅਤੇ ਉਸਦੀ ਨੌਜਵਾਨਾਂ ਸਭਾ ਵਾਲੇ ਖਾੜਕੂ ਸਖਤ ਨਫਰਤ ਕਰਦੇ ਸਨ। ਲਾਜਪਤ ਰਾਇ ਨੂੰ ਨੌਜਵਾਨਾਂ ਵਲੋਂ ਲਿੱਖੀ ਖੁਲੀ ਚਿੱਠੀ ਵੀ ਉਸਦੇ ਡੂੰਘੇ ਵਿਰੋਧ ਵਿੱਚ ਹੈ। ਭਗਤ ਸਿੰਘ ਏਸ ਵੇਲੇ ਆਪਣੇ ਆਪ ਨੂੰ ਨਾਸਤਕ ਸਮਝਦਾ ਸੀ ਅਤੇ ਏਸ ਲਈ ਵੀ ਵਿਰੋਧ ਵਿੱਚ ਸੀ। ਵੈਸੇ ਵੀ ਗਵਰਨਰ ਜਨਰਲ ਲੌਰਡ ਇਰਵਿਨ ਦੀ ਟਿੱਪਣੀ ਅਨੁਸਾਰ, ੧੯੨੮ ਤੱਕ ਭਾਰਤ ਨੌ-ਜਵਾਨ ਸਭਾ ਦਾ ਪ੍ਰੋਗ੍ਰਾਮ ਕੌਂਗਰਸ ਨਾਲ ਇਨ ਬਿੰਨ (identical) ਮਿਲਦਾ ਸੀ।

ਇਉਂ ਹਾਲਾਂਕਿ ਸਾਈਮਨ ਕਮਿਸ਼ਨ ਹਿੰਦੋਸਤਾਨ ਦੇ ਹਰ ਪੱਖੋਂ ਹੱਕ ਵਿਚ ਸੀ, ਏਸਦੀ ਰਪਟ ਵੀ ਹਿੰਦੋਸਤਾਨ ਦੇ ਸੰਵਿਧਾਨ ਦਾ ਸਥਾਈ ਆਧਾਰ ਬਣੀ, ਦਾ ਬਾਈਕੌਟ ਖਾਂਦੇ ਦੀ ਦਾੜ੍ਹੀ ਹਿਲਣ ਵਰਗਾ ਬਹਾਨਾ ਘੜ ਕੇ ਕੀਤਾ ਗਿਆ। ਏਸੇ ਲੜੀ ਵਿੱਚ ਆਈਆਂ, ਏਹੋ ਜਹੀਆਂ ਕਮਿਸ਼ਨਾਂ ਦਾ ਬੜਾ ਮਾਣ ਸਤਿਕਾਰ ਕੀਤਾ ਜਾਂਦਾ ਰਿਹਾ। ਇਤਿਹਾਸ ਦੇ ਭੂਲ ਭੁਲੱਈਆਂ ਵਿੱਚ ਕੀ ਕੁਝ ਕਿੱਥੇ ਕਿੱਥੇ ਲੁਕਿਆ ਪਿਆ ਹੈ, ਕਉਣ ਜਾਣੇ। ਸਾਂਈ ਬੁਲੇ ਸ਼ਾਹ ਹਕੀਕਤ ਦੀ ਅਜੇਹੀ ਵਿਡੰਬਨਾ ਵਲ ਇਸ਼ਾਰਾ ਕਰਦੇ ਹੀ ਫਰਮਾਉਂਦੇ ਹਨ: "ਬੁਲਿਆ ਕੀ ਜਾਣਾਂ ਮੈ ਕਉਣ?"

(ਪੰਜਾਬੀ ਟ੍ਰਿਬਿਊਨ, ਅਕਤੂਬਰ ੮, ੨੦੦੦ 'ਚੋਂ ਧੰਨਵਾਦ ਸਹਿਤ)

ਧ

# ੯ ਤੋ ੨੨ ਅਕਤੂਬਰ ਤੱਕ ਅਖਬਾਰਾਂ ਵਿਚ ਛਪੀਆਂ ਚਿੱਠੀਆਂ ਅਤੇ ਬਿਆਨ

ਸ਼ਹੀਦੀ ਦਾ ਸੰਕਲਪ

ਪਹਿਲੀ ਅਕਤੂਬਰ ਦੇ ਪਰਚੇ ਵਿਚ ਪ੍ਰੋਫੈਸਰ ਗੁਰਤੇਜ ਸਿੰਘ ਹੁਰਾਂ ਦਾ ਖੋਜ ਭਰਪੂਰ ਲੇਖ ਸ਼ਹੀਦੀ ਦੇ ਸੰਕਲਪ ਬਾਰੇ ਛਪਿਆ ਹੈ। ਆਪਣੀ ਸੀਮਿਤ ਜਾਣਕਾਰੀ ਨੂੰ ਮੁੱਖ ਰੱਖਦਿਆਂ ਦਾਸ ਕੋਈ ਵੀ ਟਿੱਪਣੀ ਨਹੀਂ ਕਰ ਸਕਦਾ ਪਰ ਦਾਸ ਦਾ ਥੋੜ੍ਹਾ-ਬਹੁਤ ਸਰੋਕਾਰ ਗਦਰੀ ਬਾਬਿਆਂ ਨਾਲ ਹੋਣ ਕਰਕੇ ਸੰਤ ਬਾਬਾ ਵਸਾਖਾ ਸਿੰਘ (ਦਦੇਹਰ ਸਾਹਿਬ, ਅੰਮ੍ਰਿਤਸਰ) ਦੀ ਆਤਮ ਕਥਾ ਦੇ ਸੰਪਾਦਨ ਦੀ ਸੇਵਾ ਦਾ ਸੁਭਾਗ ਮਿਲਿਆ ਹੈ। ਇਸ ਪਰਥਾਏ ਦਾਸ ਨੂੰ ਸਰਦਾਰ ਦਲਜੀਤ ਸਿੰਘ ਆਈ. ਏ. ਐੱਸ. ਦੀ ਅੰਗਰੇਜ਼ੀ ਕਿਤਾਬ 'Sikhism Theology and Mysticism' ਵੇਖਣ ਦਾ ਸੁਭਾਗ ਹੋਇਆ ਹੈ। ਇਸ ਦੇ ਵੀਹਵੇਂ ਅਧਿਆਏ (Discipline) 'ਅਨੁਸ਼ਾਸਨ' ਸਿਰਲੇਖ ਹੇਠਾਂ ਪਹਿਲਾਂ ਉਪ-ਸਿਰਲੇਖ (Sub-heading) ਗੁਰਮੁਖਾਂ ਦੀ ਸੰਗਤ ਹੈ ਤੇ ਕੁਝ ਹੇਠਾਂ ਇਖਲਾਕੀ ਰਹਿਤ ਤੇ ਸੇਵਾ (Moral Life and Service) ਦੀ ਵਿਆਖਿਆ ਦੇ ਪ੍ਰਸੰਗ ਵਿਚੋਂ ਇਕ ਪੈਰਾ ਅਨੁਵਾਦ ਰਾਹੀਂ ਸਤਿਕਾਰਯੋਗ ਪਾਠਕਾਂ ਦੇ ਧਿਆਨ ਗੋਚਰਾ ਕਰਨ ਦੀ ਖੁੱਲ੍ਹ ਲੈ ਰਿਹਾ ਹਾਂ। ਸ਼ਾਇਦ ਅਜੋਕੀ ਪੀੜ੍ਹੀ ਨੂੰ ਗਦਰੀ ਸੰਗਰਾਮੀਆਂ ਦੀ ਘਾਲਣਾ ਬਾਰੇ ਬਹੁਤ ਜਾਣਕਾਰੀ ਨਾ ਹੋਵੇ ਪਰ ਪੰਥਕ ਹਲਕਿਆਂ ਵਿਚ ਇਨ੍ਹਾਂ ਦੇ ਸਤਿਕਾਰ ਦਾ ਪ੍ਰਮਾਣ ਦੋ ਮਿਸਾਲਾਂ ਹਨ - ਗੁਰਦੁਆਰਾ ਪੰਜਾ ਸਾਹਿਬ ਦੀ ਇਮਾਰਤ ਤੇ ਸ੍ਰੀ ਤਰਨ ਤਾਰਨ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਦਾ ਟੱਕ ਲਾਉਣ ਲਈ ਥਾਪੇ ਗਏ ਪੰਜਾਂ ਪਿਆਰਿਆਂ ਵਿਚੋਂ ਬਹੁਗਿਣਤੀ ਗਦਰੀ ਬਾਬਿਆਂ ਦੀ ਸੀ - ਅਰਥਾਤ ਸੰਤ ਬਾਬਾ ਵਸਾਖਾ ਸਿੰਘ (ਦਦੇਹਰ ਸਾਹਿਬ, ਅੰਮ੍ਰਿਤਸਰ); ਭਾਈ ਸਾਹਿਬ ਭਾਈ ਰੰਧੀਰ ਸਿੰਘ (ਭਾਈ ਰਣਧੀਰ ਸਿੰਘ) (ਨਾਰੰਗਵਾਲ-ਲੁਧਿਆਣਾ) ਤੇ ਬਾਬਾ ਨਿਸ਼ਾਨ ਸਿੰਘ (ਚੁਘਾ, ਫਿਰੋਜ਼ਪੁਰ): "ਸਿੱਖੀ ਵਿਚਾਰਧਾਰਾ ਅਨੁਸਾਰ, ਪ੍ਰਮਾਤਮਾ ਕੇਂਦਰਤ ਕਿਰਿਆ ਜੀਵਨ ਆਸ਼ਾ ਹੈ ਨਾ ਕਿ ਮੁਕਤੀ (Salvation). ਸਿੱਖੀ ਪਰੰਪਰਾ ਅੰਦਰ, ਗੁਰੂ ਸਾਹਿਬਾਨ ਦੇ ਵੇਲਿਆਂ ਤੋਂ ਹੀ ਮੁਕਤੀ ਦਾ ਇਸਤੇਮਾਲ ਇਕ ਇਖਲਾਕੀ ਕਰਮ (Moral Act) ਲਈ ਕੀਤਾ ਗਿਆ ਹੈ। ਜਿਸ ਨਾਲ ਜੀਵਨ ਕੁਰਬਾਨ ਕਰਨਾ ਜੁੜਿਆ ਹੋਵੇ। ਇਸ ਪਰਥਾਏ ਹੀ ਜਿਨ੍ਹਾਂ ਸਿੱਖਾਂ ਨੇ ਚਮਕੌਰ ਸਾਹਿਬ ਬਲੀਦਾਨ ਕੀਤਾ ਸੀ, ਉਨ੍ਹਾਂ ਨੂੰ 'ਮੁਕਤੇ' ਕਿਹਾ ਜਾਂਦਾ ਹੈ। ਜਦੋਂ ਹਜ਼ਾਰਾਂ ਸਾਮਰਾਜੀ ਫੌਜੀਆਂ ਨੂੰ ਉਨ੍ਹਾਂ ਨੂੰ ਘੇਰੇ ਵਿਚ ਲਿਆ ਹੋਇਆ ਸੀ, ਉਹ ਜਿੰਨਾ ਚਿਰ ਇਕ ਵੀ ਜੀਵਤ ਰਿਹਾ, ਜੂਝੇ ਪਰ ਹਥਿਆਰ ਨਹੀਂ ਸੁੱਟੇ। ਇਸ ਤਰ੍ਹਾਂ ਹੀ ਉਹ ਚਾਲੀ, ਜਿਨ੍ਹਾਂ ਮੁਕਤਸਰ ਸ਼ਹੀਦੀ ਪਾਈ, ਉਹ ਵੀ 'ਮੁਕਤੇ' ਕਹਾਉਂਦੇ ਹਨ। ਇਸ ਜਥੇ ਨੇ ਵੀ ਮੁਗਲਾਂ ਦੀ ਅਣਗਿਣਤ ਫੌਜ ਵਿਚਲੇ ਘਿਰੇ ਹੋਣ ਤੇ ਨਾ ਹੀ ਭੱਜਣ ਦੀ ਕੀਤੀ ਤੇ ਨਾ ਹੀ ਨਾਲ ਲਗਦੇ ਜੰਗਲ ਵਿਚ ਬਚ ਨਿਕਲਣ ਦੀ। ਉਹ ਵੀ ਅਖੀਰ ਦਮ ਤਕ, ਜਿੰਨੀ ਦੇਰ ਸਾਰੇ ਸ਼ਹੀਦ ਨਹੀਂ ਹੋਏ, ਜੂਝਦੇ ਰਹੇ।"

"ਬਾਬਾ ਵਸਾਖਾ ਸਿੰਘ ਅਜੋਕੇ ਸਿੱਖ ਰਹੱਸਵਾਨ (Mystic) ਹੋਏ ਹਨ ਜਿਨ੍ਹਾਂ ਦੇ ਵਿਚਾਰ ਵੱਖਰੇ ਤੌਰ 'ਤੇ ਪੇਸ਼ ਕੀਤੇ ਜਾ ਰਹੇ ਹਨ। ਜਦੋਂ ਉਨ੍ਹਾਂ ਤਿੰਨ ਦੇਸ਼ ਭਗਤਾਂ - ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਫਾਂਸੀ ਦੀ ਖ਼ਬਰ ਸੁਣੀ ਤਾਂ ਆਪ ਮੁਹਾਰੇ (Spontaneously) ਉਨ੍ਹਾਂ ਕਿਹਾ ਕਿ ਉਹ ਮੁਕਤ ਹੋ ਗਏ ਹਨ (They have become 'Mukta')"

ਇਹ ਬ੍ਰਿਤਾਂਤ ਸਿੱਖ ਰਹੱਸਵਾਦ ਦੇ ਇਖਲਾਕੀ ਜੀਵਨ (Moral life) ਦੀ ਮਹੱਤਤਾ (status) ਬਾਰੇ ਦੋ ਮੁੱਦੇ ਦਰਸਾਉਂਦੇ ਹਨ। ਪਹਿਲਾ - ਕਿ ਇਖਲਾਕੀ ਰਹਿਤ (Moral Life) ਦੇ ਅਧਿਆਤਮਕ ਰਹਿਤ (Spirtual life) ਦਾ ਰੁਤਬਾ ਬਰਾਬਰ ਹੈ। ਦੂਜਾ ਇਹ ਕਿ ਕਿਸੇ ਵੀ ਖੇਤਰ ਵਿਚਲੀ ਕਿਰਿਆ (ਰਹਿਤ) ਚਾਹੇ ਹਜਸੀ ਹੋਵੇ ਜਾਂ ਕੋਈ ਹੋਰ, ਇਖਲਾਕੀ (Moral) ਹੈ, ਬਸ਼ਰਤੇ ਕਿ ਇਹ ਸਿੱਖੀ ਆਚਰਣ (Ethics) ਦੇ ਮਾਪਦੰਡ (Standard) ਦੇ ਕੱਦ-ਕਾਠ ਵਾਲੀ ਹੋਵੇ - ਅਰਥਾਤ ਸਰਬੱਤ ਮੁਖੀ (Unitary view of life) ਹੋਵੇ। (ਸਫਾ ੨੩੩)

(ਨੋਟ : ਅਨੁਵਾਦ ਦੀਆ ਤਰੁੱਟੀਆਂ ਨੂੰ ਘਟਾਉਣ ਲਈ ਕੁਝ ਅੰਗਰੇਜ਼ੀ ਦੇ ਮੂਲ ਸ਼ਬਦ (ਰੋਮਨ ਅੰਗਰੇਜ਼ੀ) ਬ੍ਰੈਕਿਟ ਵਿਚ ਨਾਲ ਦਿੱਤੇ ਗਏ ਹਨ। ਫੇਰ ਵੀ ਦਾਸ ਇਸ ਅਨੁਵਾਦ ਦੇ ਬਿਲਕੁਲ ਸਿੱਕੇਬੰਦ ਹੋਣ ਦਾ ਦਾਅਵਾ ਨਹੀਂ ਕਰਦਾ )

ਪ੍ਰੋਫੈਸਰ ਮਲਵਿੰਦਰਜੀਤ ਸਿੰਘ ਵੜੈਚ
1232, ਸੈਕਟਰ 8-ਸੀ
ਚੰਡੀਗੜ੍ਹ

(ਪੰਜਾਬੀ ਟ੍ਰਿਬਿਊਨ, ੧੫-੧੦-੨੦੦੦ 'ਚੋਂ ਧੰਨਵਾਦ ਸਹਿਤ)

~~~

## ਲੇਖ ਲਿਖਣ ਦਾ ਮਕਸਦ ?

ਇਕ ਅਕਤੂਬਰ ਦੇ 'ਪੰਜਾਬੀ ਟ੍ਰਿਬਿਊਨ' ਵਿਚ ਸ੍ਰੀ ਗੁਰਤੇਜ ਸਿੰਘ ਦਾ ਲੇਖ 'ਪੰਜਾਬੀ ਬੋਲੀ ਅਤੇ ਪਰੰਪਰਾ ਵਿਚ ਸ਼ਹੀਦੀ ਰੁਤਬਾ' ਪੜ੍ਹਿਆ ਜੋ ਕਿ ਬਹੁਤ ਵਧੀਆ ਲੱਗਾ। ਸ਼ਹੀਦੀ ਬਾਰੇ ਲੇਖਕ ਨੂੰ ਪੂਰੀ ਸੂਝ ਹੈ ਕਿ ਸ਼ਹੀਦ ਕੌਣ ਹੈ। ਉਨ੍ਹਾਂ ਆਪਣੇ ਲੇਖ ਵਿਚ ਸ਼ਹੀਦੀ ਬਾਰੇ ਚੰਗਾ ਚਾਨਣਾ ਪਾਇਆ। ...

ਕਰਨੈਲ ਸਿੰਘ ਭੂਚੋਕਾ,
ਪਿੰਡ ਮੌਲਵੀਵਾਲਾ, ਪਟਿਆਲਾ।

~~~

## ਇਸ਼ਕ ਨਗੀਨਾ ਸੋਈ ਸਮਝਣ

ਵਿਦਵਾਨ ਲੇਖਕ ਸ੍ਰੀ ਗੁਰਤੇਜ ਸਿੰਘ ਨੇ ੧ ਅਕਤੂਬਰ ਦੇ ਲੇਖ ਵਿਚ ਸ਼ਹੀਦੀ ਰੁਤਬੇ ਬਾਰੇ ਜੋ ਤੋਲ-ਮਾਪ ਦੇ ਵੱਟੇ ਨਿਰਧਾਰਤ ਕੀਤੇ ਜਾਂ ਇਤਿਹਾਸ 'ਚ ਸਿਧ ਕੀਤੇ ਹਨ 'ਸ਼ਹੀਦ' ਸ਼ਬਦ ਬਾਰੇ ਇਸ ਦੀ ਅਸਲੀ ਕੀਮਤ ਅਤੇ ਮਹਾਨਤਾ ਦਾ ਵੀ ਪਤਾ ਲੱਗ ਜਾਂਦਾ ਹੈ। ਵੈਸੇ ਤਾਂ ਭਾਈ ਗੁਰਦਾਸ ਜੀ (ਜੋ ਗੁਰਬਾਣੀ ਦੇ ਲਿਖਾਰੀ ਅਤੇ ਸਿੱਖ ਕੌਮ ਦੇ ਪਹਿਲੇ ਵਿਆਖਿਆਕਾਰ ਸਿੱਖ ਹੋਏ ਹਨ) ਨੇ ਭੀ 'ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ' ਲਿਖ ਕੇ ਸ਼ਹੀਦ ਦੇ ਅਰਥ ਸਮਝਾਏ ਹਨ। ਇਹੋ ਕਾਰਨ ਹੈ ਕਿ ਬਾਕੀ ਕਿਸੇ ਹੋਰ ਬਦਲ ਦੀ ਥਾਂ ਮੌਤ ਨੂੰ ਤਰਜੀਹ ਦੇਣੀ ਸ਼ਹੀਦੀ ਦੀ ਭਾਵਨਾ (ਇੱਛਾ) ਹੀ ਇਸ ਰੁਤਬੇ ਦਾ ਮਾਲਕ ਬਣਦੀ ਹੈ। ਸ੍ਰੀ ਗੁਰੂ ਅਰਜਨ ਦੇਵ, ਸ੍ਰੀ ਗੁਰੂ ਤੇਗ ਬਹਾਦਰ ਅਤੇ ਹੋਰ ਸਿੱਖ ਸ਼ਹੀਦਾਂ ਦੀ ਲੜੀ ਵਿਚ ਭਾਈ ਤਾਰੂ ਸਿੰਘ, ਸਹਿਬਾਜ਼ ਸਿੰਘ, ਭਾਈ ਮਣੀ ਸਿੰਘ ਦੇ ਤੁਲ ਉਹੀ ਵਟੇ ਪੈ ਕੇ ਹੀ ਸ਼ਹੀਦ ਦਾ ਤੋਲ ਨਾਲ ਬਣਦਾ ਹੈ। ਵੈਸੇ ਤਾਂ ਸ਼ਹੀਦ ਸ਼ਬਦ ਹੁਣ ਇੰਨਾ ਸਸਤਾ ਤੇ ਇਸ ਅਰਥਾਂ ਨੂੰ ਹੇਠਲੀ ਪੱਧਰ 'ਤੇ ਲਿਆਂਦਾ ਜਾ ਰਿਹਾ ਹੈ ਕਿ ਕਹਿਣ ਦੀ ਗੱਲ ਕੋਈ ਨਹੀਂ। ਦੇਸ਼ ਕੌਮ ਲਈ ਦੋਹ-ਮੁਲਕਾਂ ਦੀਆਂ ਲੜਦੀਆਂ ਫੌਜਾਂ ਦੇ ਸਿਪਾਹੀ ਜਦੋਂ ਮਰਦੇ ਹਨ ਤਾਂ ਉਹ ਦੋਵੇਂ ਦੁਸ਼ਮਣ ਆਪਣੇ ਆਪਣੇ ਮੁਲਕ ਲਈ ਰਾਖੀ ਕਰਦੇ ਕੁਰਬਾਨੀ ਦਿੰਦੇ ਹਨ, ਬਲੀਦਾਨ ਹੁੰਦਾ ਹੈ ਪ੍ਰਤੂ ਉਨ੍ਹਾਂ ਨੂੰ ਚੰਗੀਆਂ ਤਨਖਾਹਾਂ, ਪੈਨਸ਼ਨਾਂ ਅਤੇ ਪਰਿਵਾਰਾਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ। ਦੇਸ਼ ਵਾਸੀ ਉਨ੍ਹਾਂ ਨੂੰ ਜਿਊਂਦਿਆਂ ਵੀ ਅਤੇ ਮੌਤ ਉਪਰੰਤ ਵੀ ਸਤਿਕਾਰ ਦਿੰਦੇ ਹਨ।

ਪ੍ਰੰਤੂ ਸ਼ਹੀਦ ਦਾ ਜੋ ਰੁਤਬਾ ਸਿੱਖ ਗੁਰੂਆਂ ਅਤੇ ਸਿੱਖ ਸ਼ਹੀਦਾਂ ਨੇ ਕਾਇਮ ਕੀਤਾ ਹੈ ਜਿਸ ਦਾ ਜਿਕਰ ਹਰੇਕ ਸਿੱਖ ਆਪਣੀ ਅਰਦਾਸ ਵਿਚ ਕਰਦਾ ਹੈ, ਨੂੰ ਰੱਲ ਗੱਡ ਨਹੀਂ ਕੀਤਾ ਜਾ ਸਕਦਾ।

ਹਰਿਬੰਸ ਸਿੰਘ ਤੇਗ,
ਭਾਰਟਾ ਖੁਰਦ, ਨਵਾਂ ਸ਼ਹਿਰ

~~~

## ਕੱਟੜਪੰਥੀ ਸੋਚ

੧ ਅਕਤੂਬਰ ਦੇ ਅੰਕ ਵਿਚ ਗੁਰਤੇਜ ਸਿੰਘ ਦਾ ਸ਼ਹਾਦਤ ਸਬੰਧੀ ਲੇਖ ਪੜ੍ਹਿਆ। ਇਸ ਲੇਖ ਵਿਚ ਲੇਖਕ ਦੀ ਕੱਟੜਪੰਥੀ ਸੋਚ ਸਪਸ਼ਟ ਝਲਕਦੀ ਹੈ। ਲੇਖਕ ਦਾ ਲੇਖ ਲਿਖਣ ਦਾ ਮਨਸ਼ਾ ਵੀ ਸਾਫ ਹੈ। ਜੇਕਰ ਸੌੜੇਪਣ ਤੋਂ ਉਪਰ ਉਠ ਕੇ ਦੇਖਿਆ ਜਾਵੇ ਤਾਂ ਸਾਫ ਦਿਸਦਾ ਹੈ ਕਿ ਸਾਰੇ ਧਰਮਾਂ ਦਾ ਨਿਸ਼ਾਨਾ ਲੋਕਾਂ ਦਾ ਭਲਾ ਹੈ। ਸਮੇਂ-ਸਮੇਂ 'ਤੇ ਰਾਜਸੱਤਾ ਤੇ ਜ਼ੁਲਮਾਂ ਦਾ ਵਿਰੋਧ ਕਰਨ 'ਤੇ ਧਰਮ ਨੂੰ ਖਮਿਆਜ਼ਾ ਭੁਗਤਣਾ ਪਿਆ ਹੈ, ਸਿੱਖ ਧਰਮ ਇਸ ਦੀ ਉਘੜਵੀਂ ਮਿਸਾਲ ਹੈ। ਹਾਕਮ ਜਮਾਤ ਬਹੁਤ ਚਲਾਕ ਹੁੰਦੀ ਹੈ, ਜਦ ਇਸ ਨੂੰ ਲੋੜ ਜਾਪੀ ਤਾਂ ਇਸ ਨੇ ਧਰਮ ਨੂੰ ਵੀ ਆਪਣੇ ਹਿਤਾਂ ਲਈ ਵਰਤਣਾ ਸ਼ੁਰੂ ਕਰ ਦਿੱਤਾ। ਯਥਾਰਥ ਇਹ ਹੈ ਕਿ ਹਾਕਮ ਜਮਾਤਾਂ ਕਾਫੀ ਸਮੇਂ ਤੋਂ ਧਰਮ ਨੂੰ ਆਪਣੇ ਨਿਜੀ ਹਿਤਾਂ ਲਈ ਵਰਤ ਰਹੀਆਂ ਹਨ। ਇਸ ਤਰ੍ਹਾਂ ਸ਼ਹੀਦੀ ਜਾਂ ਸ਼ਹਾਦਤ ਦਾ ਸਬੰਧ ਰਾਜਨੀਤੀ ਨਾਲ ਹੈ।

ਲੇਖਕ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਾਰੀ ਧਰਤੀ ਦੇ ਲੋਕ ਮੁੱਖ ਤੌਰ 'ਤੇ ਦੋ ਧੜਿਆਂ ਵਿਚ ਵੰਡੇ ਹੋਏ
~~~

ਹਨ। ਇਕ ਜੋਕਾਂ ਦਾ ਹੈ ਜੋ ਕਿ ਘੱਟ ਗਿਣਤੀ ਵਿਚ ਹੈ ਪਰ ਸ਼ਕਤੀਸ਼ਾਲੀ ਅਤੇ ਅਮੀਰ। ਦੂਜਾ ਧੜਾ ਲੋਕਾਂ ਦਾ ਹੈ ਬਹੁਗਿਣਤੀ, ਪਰ ਗਰੀਬ ਤੇ ਬਹੁਤ ਗਰੀਬ। ਜੋਕ ਧੜਾ ਲੋਕਾਂ ਦਾ ਖੂਨ ਚੂਸਦਾ ਹੈ। ਸੁਚੇਤ ਮਨੁੱਖ ਸਾਹਮਣੇ ਮੁੱਖ ਸਵਾਲ ਲੋਕਾਂ ਨੂੰ ਜੋਕਾਂ ਤੋਂ ਬਚਾਉਣ ਦਾ ਹੈ। ਜੋ ਲੋਕਾਂ ਦੇ ਹਿਤਾਂ ਲਈ ਜਾਨ ਵਾਰ ਜਾਂਦੇ ਹਨ (ਚੇਤਨ ਤੌਰ 'ਤੇ), ਉਹ ਸ਼ਹੀਦ ਹੁੰਦੇ ਹਨ ਅਤੇ ਜੋ ਚੇਤਨ ਜਾਂ ਅਚੇਤਨ ਜੋਕਾਂ ਦਾ ਪੱਖ ਪੂਰਦੇ ਹਨ, ਉਹ ਮਨੁੱਖਤਾ ਦੇ ਗੱਦਾਰ ਹੁੰਦੇ ਹਨ।

ਸੁਖਦੇਵ ਧਾਲੀਵਾਲ,
ਲੱਖਾ (ਲੁਧਿਆਣਾ)

~~~

ਪਦਮ ਦੀ ਵਿਅੰਗਮਈ ਚਿੱਠੀ

ਸ੍ਰੀ ਪਿਆਰਾ ਸਿੰਘ ਪਦਮ ਦੀ ੮ ਅਕਤੂਬਰ ਦੇ ਅੰਕ ਵਿਚ ਆਪਣੇ ਸਬੰਧੀ ਵਿਅੰਗਮਈ ਚਿੱਠੀ ਪੜ੍ਹੀ। ਇਸ ਦੇ ਵਿਅੰਗਮਈ ਹੋਣ ਉਤੇ ਮੈਨੂੰ ਕੋਈ ਇਤਰਾਜ਼ ਨਹੀਂ ਪਰ ਵਿਅੰਗ ਨੂੰ ਸਹੀ ਤੱਥਾਂ ਉਤੇ ਨਾ ਉਸਾਰੇ ਜਾਣ ਉਤੇ ਇਤਰਾਜ਼ ਹੈ। ਕਿਸੇ ਸਮਕਾਲੀ ਸਥਿਤੀ ਦਾ ਵਿਸ਼ਲੇਸ਼ਣ ਕਰਦਿਆਂ 'ਸਿੱਖ ਸਟੱਡੀਜ਼' ਵਲੋਂ ਦੋ ਫਰਜ਼ੀ ਮਤਿਆਂ ਦਾ ਵੇਰਵਾ ਦੇਣ ਵਰਗੇ ਗਲਤ ਤੱਥਾਂ ਉਤੇ ਵਿਅੰਗ ਉਸਾਰਣ ਦੇ ਕਾਰਜ ਨੂੰ ਸਾਹਿਤਕ ਦ੍ਰਿਸ਼ਟੀ ਤੋਂ 'ਸਕੈਂਡਲ' ਵਰਗੇ ਲਫਜ਼ਾਂ ਰਾਹੀ ਹੀ ਬਿਆਨ ਕੀਤਾ ਜਾ ਸਕਦਾ ਹੈ। ਚਿੱਠੀ ਵਿਚੋਂ ਉਭਰਦੇ ਤੱਥ ਦੇ ਦੋ ਪਹਿਲੂਆਂ ਦਾ ਸੱਚ ਦੱਸਣਾ ਮੇਰਾ ਧਾਰਮਿਕ ਫਰਜ਼ ਹੈ। ਪ੍ਰੋ: ਗੁਰਤੇਜ ਸਿੰਘ, ਡਾ: ਗੁਰਦਰਸ਼ਨ ਸਿੰਘ ਅਤੇ ਜਨਰਲ ਸਾਹਿਬ ਮੇਰੇ ਅਜ਼ੀਮ ਦੋਸਤ ਜ਼ਰੂਰ ਹਨ ਪਰ 'ਸਿੱਖ ਸਟੱਡੀਜ਼' ਦੇ ਕਿਸੇ ਵੀ ਮੈਂਬਰ ਨੇ ਕਦੇ ਵੀ ਸ਼ਹੀਦ ਭਗਤ ਸਿੰਘ ਜਾਂ ਦਸਮ (?) ਗ੍ਰੰਥ ਬਾਰੇ ਮੈਨੂੰ ਕੁਝ ਲਿਖਣ ਲਈ ਨਹੀਂ ਉਕਸਾਇਆ। ਸਵ: ਜਗਜੀਤ ਸਿੰਘ (ਗਦਰ ਲਹਿਰ), ਜਿਨ੍ਹਾਂ ਦੇ ਉਚੇ ਸੁੱਚੇ ਜੀਵਨ ਅਤੇ ਵਿਦਵਤਾ ਦਾ ਮੈਂ ਪੁਜਾਰੀ ਸਾਂ, ਨੂੰ ਇਕ ਵਾਰ ਮੈਂ ਜਦੋਂ The Sikh Relvolution (The Sikh Revolution) ਉਲਥਾਉਣ ਦੀ ਪੇਸ਼ਕਸ਼ ਕੀਤੀ ਤਾਂ ਉਨ੍ਹਾਂ ਜਜ਼ਬਾਤੀ ਹੋ ਕੇ ਕਿਹਾ ਸੀ : 'ਮੈਂ ਆਪਦੇ ਕ਼ੀਮਤੀ ਵਕਤ ਨੂੰ ਬਰਬਾਦ ਕਰਨ ਦਾ ਗੁਨਾਹ ਨਹੀਂ ਕਰ ਸਕਦਾ।' ਮੇਰੇ ਪ੍ਰਤੀ ਸਵਰਗੀ ਪ੍ਰਿ: ਹਰਿਭਜਨ ਸਿੰਘ ਅਤੇ ਸਿੱਖ ਸਟੱਡੀਜ਼ ਦੇ ਹੋਰ ਮੈਂਬਰਾਂ ਦਾ ਰਵੱਈਆ ਵੀ ਇਹੋ ਜਿਹਾ ਹੀ ਰਿਹਾ ਹੈ। ਸੋ:

ਜਿਵੇਂ ਕਿ ਕੁਝ ਦਿਨ ਪਹਿਲਾਂ ਛਪੇ ਡਾ. ਖੀਵਾ ਦੇ ਸਾਹਿਤਕ ਸੰਕੇਤ ਤੋਂ ਪ੍ਰਗਟ ਹੈ, ਮੈਂ ੧੯੮੯ ਈਸਵੀ ਵਿਚ ਹੀ 'ਝਨਾਂ ਦੀ ਰਾਤ' ਦੀਆਂ ਦੋ ਭੂਮਿਕਾਵਾਂ (ਸਫਾ XLII, ਸਫਾ ੭੨੬) ਵਿਚ ਆਪਣੇ ਸ਼ਹਾਦਤ ਦੇ ਸੰਕਲਪ ਅਨੁਸਾਰ ਸ. ਭਗਤ ਸਿੰਘ ਦੀ ਸ਼ਹਾਦਤ ਦੀ ਦਰਜਾਬੰਦੀ ਆਪ ਹੀ ਕੀਤੀ ਹੋਈ ਸੀ। 'ਸਟੱਡੀਜ਼' ਵਾਲਿਆਂ ਨੂੰ ਇਸ ਤੱਥ ਦਾ ਦੇਰ ਤੋਂ ਪਤਾ ਸੀ। ਫਿਰ ਪਰਾਗ ਜੀ ਦੇ 'ਚਰਾਗ' ਨੂੰ ਵੇਖ ਕੇ ਫੈਕਸ ਭੇਜਣ ਦੀ ਘਬਰਾਹਟ ਕਿਵੇਂ ? ਸ. ਭਗਤ ਸਿੰਘ ਮੇਰੇ ਪਿਤਾ ਦੇ ਹਮਜਮਾਤੀ ਸਨ। ਸਾਡੇ ਪਿੰਡ ੨੩੩ ਚੱਕ ਦੇ ਬਹੁਤੇ ਲੋਕ ਫ਼ਾਂਸੀ ਵਾਲੇ ਦਿਨ ਲਾਹੌਰ ਪੁੱਜੇ ਸਨ। ਭਗਤ ਸਿੰਘ ਮੇਰੇ ਲਈ ਅਜਨਬੀ ਨਹੀਂ। ਉਨ੍ਹਾਂ ਦੀਆਂ ਅਸਲੀ ਅਤੇ ਜਾਅਲੀ 'ਮੈਂ ਨਾਸਤਕ ਕਿਉਂ ਹਾਂ' ਲਿਖਤਾਂ ਵਿਚ ਮੈਂ ਨਿਖੇੜਾ ਕਰਨ ਦੇ ਸਮਰੱਥ ਹਾਂ। ਮੈਂ ਕੁਲਦੀਪ ਨਈਅਰ ਤਕ ਉਨ੍ਹਾਂ ਦੀ ਸ਼ਹਾਦਤ ਦੀ ਹਰ ਜੀਵਨੀ ਪੜ੍ਹੀ ਹੈ। ਸੋ ਮੈਨੂੰ ਉਨ੍ਹਾਂ ਦੀ ਦਰਜਾਬੰਦੀ ਕਰਨ ਦਾ ਇਖ਼ਲਾਕੀ ਹੱਕ ਹੈ।

ਦਸਮ (?) ਗ੍ਰੰਥ ਦੀ ਅਸਲੀਅਤ ਬਾਰੇ ੧੯੭੬ ਈ: ਵਿਚ 'ਸਹਿਜੇ ਰਚਿਓ ਖਾਲਸਾ' (ਬਿਪਰ ਸੰਸਕਾਰ-ਕਿਤਾਬ ੬) ਵਿਚ ਮੈਂ ੬੨ ਸਫੇ ਲਿਖ ਚੁੱਕਿਆਂ ਹਾਂ, ਕਿਉਂਕਿ ਮੇਰਾ ਇਹ ਸਿਦਕ ਸੀ ਕਿ ਜੇ ਦਸਮ (?) ਗ੍ਰੰਥ ਪੰਥ ਦੀਆਂ ਅਨੁਭਵ ਗਹਿਰਾਈਆਂ ਵਿਚ ਉਤਰ ਗਿਆ ਤਾਂ ਪੰਥ ਕਿਸੇ ਹੋਰ ਧਰਮ ਦੀ ਅਪਮਾਨਿਤ ਸ਼ਾਖ ਬਣ ਕੇ ਹੀ ਰਹਿ ਜਾਵੇਗਾ। ਮੈਨੂੰ ਕਿਸੇ ਦੀ ਚੁੱਕ ਨਹੀਂ। ਮੇਰਾ ਸਿਦਕ ਹੁਣ ਵੀ ਓਨਾ ਹੀ ਤਾਜ਼ਾ ਅਤੇ ਜੁਆਨ ਹੈ। ਪਦਮ ਜੀ ! ਤੁਹਾਡਾ ਇਲਮ ਬੁੱਢਾ ਹੋ ਗਿਆ ਹੈ। ਤੁਸੀਂ ਇਸ ਚੜ੍ਹੇ ਹੋਏ ਦਰਿਆ ਦੇ ਵਹਿਣ ਨੂੰ ਨਹੀਂ ਰੋਕ ਸਕੋਗੇ।

ਹਰਿੰਦਰ ਸਿੰਘ ਮਹਿਬੂਬ, ਗੜ੍ਹਦੀਵਾਲ
(ਹੁਸ਼ਿਆਰਪੁਰ)

(ਪੰਜਾਬੀ ਟ੍ਰਿਬਿਊਨ, ਅਕਤੂਬਰ ੨੨, ੨੦੦੦ 'ਚੋਂ ਧੰਨਵਾਦ ਸਹਿਤ)

~~~

## ਸ਼ਹੀਦ ਭਗਤ ਸਿੰਘ ਦੀ ਸ਼ਹਾਦਤ ਵਿਸ਼ੇ 'ਤੇ ਸੈਮੀਨਾਰ ਕਰਵਾਇਆ

ਲੁਧਿਆਣਾ, ੧੧ ਅਕਤੂਬਰ (ਨਿਜੀ ਪੱਤਰ

ਪ੍ਰੇਰਕ) ਸਥਾਨਕ ਆਰੀਆ ਕਾਲਜ ਵਿਖੇ ਇਨਕਲਾਬੀ ਕੇਂਦਰ ਪੰਜਾਬ ਅਤੇ ਜਮਹੂਰੀ ਅਧਿਕਾਰ ਸਭਾ ਪੰਜਾਬ ਦੀਆਂ ਜ਼ਿਲਾ ਇਕਾਈਆਂ ਵਲੋਂ "ਸ਼ਹੀਦ ਭਗਤ ਸਿੰਘ ਦੀ ਸ਼ਹਾਦਤ ਸਬੰਧੀ ਵਾਦਵਿਵਾਦ - ਇਕ ਮਾਰਕਸੀ ਨਜ਼ਰੀਆ" ਵਿਸ਼ੇ 'ਤੇ ਸੈਮੀਨਾਰ ਕੀਤਾ ਗਿਆ ਜਿਸ ਨੂੰ ਸੰਬੋਧਨ ਕਰਦਿਆਂ ਪ੍ਰੋ. ਰਣਧੀਰ ਸਿੰਘ ਨੇ ਕਿਹਾ ਕਿ ਬਿਨਾਂ ਸ਼ੱਕ ਸ਼ਹੀਦ ਭਗਤ ਸਿੰਘ ਭਾਰਤ ਵਿਚ ਸਮਾਜਕ ਇਨਕਲਾਬ ਦਾ ਪ੍ਰਤੀਕ ਹੈ. ਉਸ ਨੇ ਅਜ਼ਾਦਨਾ ਤੌਰ 'ਤੇ ਭਾਰਤੀ ਆਜ਼ਾਦੀ ਦੀ ਨਹੀਂ ਸਗੋਂ ਭਾਰਤੀ ਇਨਕਲਾਬ ਦੀ ਲੜਾਈ ਲੜੀ ਹੈ। ਉਸ ਦਾ ਸਿਰਫ ਦੇਸ਼ ਭਗਤੀ ਵਾਲਾ ਨਕਸ਼ਾ ਹੀ ਉਭਾਰਿਆ ਗਿਆ ਹੈ. ਇਹੀ ਵਜ੍ਹਾ ਹੈ ਕਿ ਉਹ ਹਰ ਇਕ ਧਿਰ ਵਲੋਂ ਆਪਣੇ ਹਿੱਤਾਂ ਲਈ ਵਰਤਿਆ ਜਾ ਰਿਹਾ ਹੈ। ਸ਼ਹੀਦ ਭਗਤ ਸਿੰਘ ਇਕ ਰੁਮਾਂਟਿਕ ਇਨਕਲਾਬੀ ਤੌਰ ਤੁਰਿਆ ਤੇ ਅੰਤ ਉਹ ਮਾਰਕਸਵਾਦ ਨਾਲ ਜੁੜਿਆ। ਉਨ੍ਹਾਂ ਜੋਰ ਦੇ ਕੇ ਕਿਹਾ ਕਿ ਇਸ ਬਹਿਸ ਵਿਚ ਪੈਣ ਦੀ ਲੋੜ ਨਹੀਂ ਕਿ ਉਸ ਨੇ ਸਾਂਡਰਸ ਨੂੰ ਮਾਰਿਆ ਜਾਂ ਸਕਾਟ ਨੂੰ. ਉਹ ਆਰੀਆ ਸਮਾਜ ਦੇ ਪ੍ਰਭਾਵ ਵਿਚ ਸੀ ਜਾਂ ਨਹੀਂ, ਜਾਂ ਉਹ ਸ਼ਹੀਦ ਦੇ ਪੌੜੀ ਦੇ ਪਹਿਲੇ ਡੰਡੇ ਦਾ ਸ਼ਹੀਦ ਸੀ ਜਾਂ ਨਹੀਂ ? ਉਹਨਾਂ ਕਿਹਾ ਕਿ ਜਿਹੜੀਆਂ ਮੂਲਵਾਦੀ ਤਾਕਤਾਂ ਉਸ ਨੂੰ ਸ਼ਹੀਦ ਨਹੀਂ ਮੰਨਦੀਆਂ ਨਾ ਮੰਨਣ। ਉਨ੍ਹਾਂ ਜ਼ੋਰ ਦੇ ਕੇ ਕਿਹਾ ਕਿ ਸਵਾਲ ਭਗਤ ਸਿੰਘ ਦੀ ਰਾਖੀ ਦਾ ਨਹੀਂ ਸਗੋਂ ਇਸ ਵਿਵਾਦ ਦਾ ਜ਼ੋਰਦਾਰ ਜੁਆਬ ਸਾਨੂੰ ਆਪਣੀ ਜ਼ਮੀਨ 'ਤੇ ਖੜ੍ਹਕੇ ਦੇਣਾ ਚਾਹੀਦਾ ਹੈ। ਉਹਨਾਂ ਕਿਹਾ ਕਿ ਇਸ ਵਿਵਾਦ ਸਬੰਧੀ ਸਾਡਾ ਮਾਰਕਸੀ ਨਜ਼ਰੀਆ ਇਹ ਹੈ ਕਿ ਭਗਤ ਸਿੰਘ ਹੀ ਇਕ ਅਜਿਹਾ ਪਹਿਲਾ ਵਿਅਕਤੀ ਸੀ ਜਿਸ ਨੇ ਜਮਾਤੀ ਦ੍ਰਿਸ਼ਟੀਕੋਣ ਤੋਂ ਦੇਸੀ ਵਿਦੇਸ਼ੀ ਸਰਮਾਏਦਾਰੀ ਵਿਰੁੱਧ ਭਾਰਤੀ ਇਨਕਲਾਬ ਦਾ ਝੰਡਾ ਚੁੱਕਿਆ। ਉਹਨਾਂ ਸਿੱਖ ਬੁੱਧੀਜੀਵੀਆਂ ਨੂੰ ਚੁਣੌਤੀ ਦਿੱਤੀ ਕਿ ਜਿਹੜਾ ਵਿਅਕਤੀ ਆਪਣੇ ਆਲੇ-ਦੁਆਲੇ ਇਕ ਵਿਸ਼ਾਲ ਘੇਰਾ ਘੱਤ ਲੈਂਦਾ ਹੈ, ਉਹ ਬੁੱਧੀਜੀਵ ਹੋ ਹੀ ਨਹੀਂ ਸਕਦਾ। .... (ਪੰਜਾਬੀ ਟ੍ਰਿਬਿਊਨ, ਅਕਤੂਬਰ ੧੨, ੨੦੦੦ 'ਚੋਂ ਧੰਨਵਾਦ ਸਹਿਤ)

~~~
~~~

## (ਅੰਖ਼ਬਾਰਾਂ ਨੂੰ ਲਿਖੀਆਂ ਚਿੱਠੀਆਂ ਜਿਹੜੀਆਂ ਨਹੀਂ ਛਪੀਆਂ)

੯-੧੦-੨੦੦੦

ਸਤਿਕਾਰਯੋਗ ਸ. ਗੁਰਤੇਜ ਸਿੰਘ ਜੀ,

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਹਿ ॥

ਮੈਂ ਆਪ ਜੀ ਦਾ ਇੱਕ ਲੇਖ 'ਦਸਮ ਗ੍ਰੰਥ ਬਾਰੇ ਪ੍ਰਤੀਕਰਮ ਦਾ ਪ੍ਰਤੀਕਰਮ' ੩੦ ਜੁਲਾਈ ਦੇ ਪੰਜਾਬੀ ਟ੍ਰਿਬਿਊਨ ਵਿੱਚ ਪੜ੍ਹਿਆ ਸੀ। ਇਸ ਤੋਂ ਬਾਅਦ ਕੱਲ੍ਹ ਆਪ ਜੀ ਦਾ ਇੱਕ ਹੋਰ ਲੇਖ 'ਸਾਈਮਨ ਕਮਿਸ਼ਨ ਦੇ ਬਾਈਕਾਟ ਦਾ ਰਹੱਸ' ਪੜ੍ਹਿਆ। ਤੁਹਾਡੇ ਹੋਰ ਲੇਖ ਰਸਾਲਿਆਂ ਰਾਹੀਂ ਪੜ੍ਹੇ ਹਨ। ਤੁਹਾਡੇ ਲੇਖ ਬੜ੍ਹੀ ਜ਼ੋਰਦਾਰ ਸ਼ੈਲੀ ਵਿੱਚ ਹੁੰਦੇ ਹਨ। ਕੋਈ ਵੀ ਸੁਹਿਰਦ ਪਾਠਕ ਤੁਹਾਡੀ ਲਿਖਤ ਦਾ ਪ੍ਰਭਾਵ ਕਬੂਲੇ ਤੋਂ ਬਿਨਾਂ ਨਹੀਂ ਰਹਿ ਸਕਦਾ। ਮੈਂ ਪੰਜਾਬੀ ਟ੍ਰਿਬਿਊਨ ਦਾ ਰੋਜ਼ਾਨਾ ਪਾਠਕ ਨਹੀਂ ਹਾਂ। ਇਸ ਕਰਕੇ ਦਸਮ ਗ੍ਰੰਥ ਬਾਰੇ ਤੁਹਾਡੇ ਪਹਿਲਾਂ ਛਪੇ ਲੇਖ ਅਤੇ ਡਾਕਟਰ ਹਰਪਾਲ ਸਿੰਘ ਪੰਨੂੰ ਦਾ ਪ੍ਰਤੀਕਰਮ ਨਹੀਂ ਪੜ੍ਹ ਸਕਿਆ। ਅਕਾਲ ਤਖਤ ਵਲੋਂ ਅਖਬਾਰਾਂ ਵਿਚ ਇਸ ਬਹਿਸ ਤੇ ਪਾਬੰਦੀ ਲਾਉਣ ਪਿਛੋਂ ਪੰਨੂ ਜੀ ਆਪਣੇ ਆਪ ਨੂੰ ਹੀ ਜੇਤੂ ਕਰਾਰ ਦੇਈ ਜਾ ਰਹੇ ਹੁਨ। ਇਸ ਬਾਰੇ ਪੰਨੂੰ ਜੀ ਦੀ ਇੱਕ ਚਿੱਠੀ 'ਸਿੱਖ ਸ਼ਹਾਦਤ' ਮੈਗਜ਼ੀਨ ਵਿਚ ਛਪੀ ਹੈ। ਜੇ ਅਖਬਾਰਾਂ ਵਿੱਚ ਚਰਚਾ ਬੰਦ ਕਰਵਾ ਦਿੱਤੀ ਗਈ ਹੈ ਤਾਂ ਪੁਸਤਕਾਂ ਰਾਹੀਂ ਦਸਮ ਗ੍ਰੰਥ ਦੀ ਅਸਲੀਅਤ ਨੂੰ ਵੱਧ ਤੋਂ ਵੱਧ ਉਜਾਗਰ ਕਰਨਾ ਚਾਹੀਦਾ ਹੈ।

ਭਗਤ ਸਿੰਘ ਦੇ ਸ਼ਹੀਦ ਹੋਣ ਜਾਂ ਨਾ ਹੋਣ ਬਾਰੇ ਜੋ ਬਹਿਸ ਚੱਲੀ ਸੀ ਉਸਨੂੰ ਰਾਜਨੀਤਕ ਲੋਕਾਂ ਨੇ ਜ਼ਿਆਦਾ ਗੁੰਝਲਦਾਰ ਬਣਾ ਦਿੱਤਾ ਹੈ। ਇਸ ਮਸਲੇ ਵਿੱਚ ਅਖਬਾਰਾਂ ਤੁਹਾਨੂੰ ਗ਼ਲਤ ਤੌਰ ਤੇ ਬਦਨਾਮ ਕਰਨ ਵਿੱਚ ਸਫਲ ਹੋ ਗਈਆਂ ਹਨ। ਪਰ ਆਖਰ ਨੂੰ ਜਿੱਤ ਸੱਚ ਦੀ ਹੀ ਹੋਵੇਗੀ।

ਤੁਹਾਨੂੰ ਪੰਥ ਦੇ ਸਭ ਤੋਂ ਪ੍ਰਮੁੱਖ ਵਿਦਵਾਨਾਂ ਵਿਚੋਂ ਸਮਝਿਆ ਜਾਂਦਾ ਹੈ। ਇਸ ਕਰਕੇ ਮੈਂ ਆਪਣੇ ਮਨ ਵਿਚ ਕਾਫੀ ਦੇਰ ਤੋਂ ਘੁੰਮ ਰਹੇ ਕੁਝ ਸ਼ੰਕੇ ਤੁਹਾਡੇ ਅੱਗੇ ਰੱਖ ਰਿਹਾਂ ਹਾਂ। ਮੈਂ ਪਿਛਲੇ ਕਈ ਸਾਲਾਂ ਤੋਂ ਗੁਰਮਤਿ ਨੂੰ ਸਮਝਣ ਦੀ ਕੋਸ਼ਿਸ਼ ਕਰ ਰਿਹਾਂ ਹਾਂ। ਗੁਰਮਤਿ ਸਬੰਧੀ ਮੈਂ ਕਾਫੀ ਕਿਤਾਬਾਂ ਪੜ੍ਹੀਆਂ ਹਨ। ਪਰ ਕਈ ਗੱਲਾਂ ਮੇਰੇ ਸਾਹਮਣੇ ਅਜੇ ਤੱਕ ਵੀ ਸਾਫ ਨਹੀਂ ਹੋਈਆਂ ਉਹਨਾਂ ਵਿੱਚੋਂ ਇਕ ਦੋ ਨੁਕਤੇ ਲਿਖ ਰਿਹਾਂ ਹਾਂ। ਜੇ ਸੰਭਵ ਹੋਵੇ ਤਾਂ ਸੇਧ ਬਖਸ਼ਣ ਦੀ ਖੇਚਲ ਕਰਨੀ ਜੀ।

ਦਾਸ

ਗੁਰਦੀਪ ਸਿੰਘ S/o ਸਰਦਾਰ ਪੂਰਨ ਸਿੰਘ
V+PO ਰਾਮਪੁਰ, Via ਦੋਰਾਹਾ
Distt. ਲੁਧਿਆਣਾ - 14 1418

~~~
~~~

# ਵਿਆਖਿਆ ਸ਼ਹੀਦੀ ਰੁਤਬੇ ਦੀ

ਮਿਤੀ ੧ ਅਕਤੂਬਰ ਨੂੰ ਗੁਰਤੇਜ ਸਿੰਘ ਬੁੱਧੀਜੀਵੀ ਜੀ ਦਾ ਲੇਖ ਛਪਿਆ। ਇਹ ਲੇਖ ਵੀ ਭਗਤ ਸਿੰਘ ਨੂੰ ਸ਼ਹੀਦ ਮੰਨਣ ਜਾਂ ਨਾ ਮੰਨਣ ਬਾਰੇ ਬੁੱਧੀਜੀਵੀ ਵਲੋਂ ਛੇੜੀ ਛਿੰਜ ਦੀ ਲੜੀ ਦਾ ਹੀ ਇਕ ਹਿੱਸਾ ਹੈ। ਜੇ ਤਾਂ ਇਹ ਬੁੱਧੀਜੀਵੀ ਸਿਰਫ ਇੰਨੀ ਗੱਲ ਕਹਿ ਕੇ ਚੁੱਪ ਚਾਪ ਕਰ ਜਾਂਦਾ ਕਿ ਉਹ ਭਗਤ ਸਿੰਘ ਨੂੰ ਸ਼ਹੀਦ ਨਹੀਂ ਮੰਨਦਾ ਪਰ ਉਹ ਕਿਉਂ ਨਹੀਂ ਮੰਨਦਾ ਵਾਲੇ ਵਿਸਥਾਰ ਵਿਚ ਨਾ ਜਾਂਦਾ ਤਾਂ ਸਾਨੂੰ ਇਸ ਦਾ ਕੋਈ ਗਭੀਰ ਨੋਟਿਸ ਲੈਣ ਦੀ ਜ਼ਰੂਰਤ ਨਹੀਂ ਸੀ ਕਿਉਂਕਿ ਮੇਲੇ 'ਚ ਚੱਕੀ ਰਾਹਿਆਂ ਵੱਲ ਮੇਲਾ ਦੇਖਣ ਵਾਲੇ ਘੱਟ ਹੀ ਗੌਰ ਕਰਿਆ ਕਰਦੇ ਹਨ। ਇਸੇ ਅਨੁਸਾਰ ਦੋਹਾਂ ਨੇ ਸੋਚ ਲੈਣਾ ਸੀ ਕਿ ਜਿਥੇ ਹੋਰ ਬਹੁਤ ਸਾਰੇ ਭਗਤ ਸਿੰਘ ਨੂੰ ਸ਼ਹੀਦ ਨਹੀਂ ਮੰਨਦੇ (ਜਾਂ ਉਪਰੋਂ ਉਪਰੋਂ ਮੰਨਦੇ ਹਨ), ਜੇਕਰ ਇਹ ਬੁੱਧੀਜੀਵੀ ਵੀ ਉਨ੍ਹਾਂ 'ਚ ਰਲ ਗਿਐ ਤਾਂ ਕੋਈ ਆਫਤ ਨੀ ਆਉਣ ਲੱਗੀ। ਪਰ ਹੁਣ ਕਿਉਂਕਿ ਗੱਲ ਸ਼ਹੀਦ ਦੇ ਸੰਕਲਪ ਤੇ ਹੀ ਤੁਰ ਪਈ ਹੈ ਕਿ ਕਿਸ ਨੂੰ ਸ਼ਹੀਦ ਮੰਨਣਾ ਹੈ ਜਾਂ ਨਹੀਂ, ਇਸ ਲਈ ਹਰ ਇਕ ਨੂੰ ਇਸ ਦਾ ਨੋਟਿਸ ਲੈਣਾ ਬਣਦਾ ਹੈ। ਬੁੱਧੀਜੀਵੀ ਜੀ ਲਿਖਦੇ ਹਨ ਕਿ "ਕੌਮਾਂ ਦੇ ਸਭਿਆਚਾਰ ਪ੍ਰਭਾਵ ਨੂੰ ਨਸ਼ਟ ਕਰਨ ਲਈ ਅਪਣਾਇਆ ਗਿਆ ਇਕ ਤਰੀਕਾ ਇਹ ਵੀ ਹੈ ਕਿ ਉਸ ਦੇ ਨਿਰਣਾਇਕ ਅਕੀਦਿਆਂ ਨੂੰ ਪ੍ਰਗਟ ਕਰਦੇ ਸ਼ਬਦਾਂ ਅਤੇ ਨਾਵਾਂ ਇਤਿਆਦ ਨੂੰ ਨਵੇਂ ਅਤੇ ਕਈ ਵਾਰੀ ਵਿਰੋਧੀ ਅਰਥ ਪ੍ਰਦਾਨ ਕੀਤੇ ਜਾਣ।" ਬਿਲਕੁਲ ਸੋਲਾਂ ਆਨੇ ਸੱਚ ਹੈ, ਤੇ ਸਾਨੂੰ ਸਾਰਿਆਂ ਨੂੰ ਇਸ ਬੁੱਧੀਜੀਵੀ ਜੀ ਵਲੋਂ ਬਹੁਤ ਹੀ ਕੀਮਤੀ ਮੱਤ ਹੈ। ਇਸ ਮੱਤ ਦੇਣ ਦਾ ਮਤਲਬ ਸਪਸ਼ਟ ਕਰਦੇ ਹੋਏ ਉਹ ਲਿਖਦੇ ਹਨ ਕਿ ਸ਼ਹੀਦ ਦੇ "ਬਿੰਬ ਦਾ ਤਿੜਕ ਜਾਣਾ ਸਿੱਖ ਕੌਮੀ ਜੀਵਨ ਲਈ ਬੇਹੱਦ ਘਾਤਕ ਸਿੱਧ ਹੋ ਸਕਦਾ ਹੈ।" ਹੈਂ, ਇਹ ਕੀ! ਜੇ ਸ਼ਹੀਦ ਸ਼ਬਦ ਦਾ ਬਿੰਬ ਤਿੜਕਦਾ ਹੈ ਤਾਂ ਸਰਬੱਤ ਲਈ ਘਾਤਕ ਕਿਉਂ ਨਹੀਂ ਤੇ ਸਿਰਫ "ਸਿੱਖ ਕੌਮੀ ਜੀਵਨ ਲਈ" ਹੀ "ਬੇਹੱਦ ਘਾਤਕ" ਕਿਉਂ ਹੈ? ਸਿੱਖ ਸਰਬੱਤ ਦੀ ਪ੍ਰੀਭਾਸ਼ਾ ਨਹੀਂ ਬਣਦੇ? ਚਲੋ ਛੱਡੋ ਇਹ ਤਾਂ! ਆਉ ਦੇਖੋ ਇਸ ਦਾ ਭਾਵ ਕੀ ਹੈ? ਪ੍ਰਗਟ ਰੂਪ 'ਚ ਭਾਵੇਂ ਪੂਰਾ-ਸੂਰਾ ਨਾ ਵੀ ਦਿਸੇ ਪਰ ਇਸ 'ਚੋਂ ਇਕ ਗੱਲ ਤਾਂ ਸਪਸ਼ਟ ਉਭਰਦੀ ਹੈ ਕਿ ਸਰਬੱਤ ਨਾਲੋਂ ਸਿੱਖ ਕੌਮ ਦੇ ਕੌਮੀ ਜੀਵਨ ਲਈ ਕੋਈ ਘਾਤਕ ਸਿੱਧ ਹੋਣ ਵਾਲੀ ਗੱਲ ਇਸ ਬੁੱਧੀਜੀਵੀ ਜੀ ਦੇ ਦਿਮਾਗ 'ਚ ਜ਼ਿਆਦਾ ਖਲਲ ਪਾਉਂਦੀ ਹੈ। ਪਰ ਆਪ? ਆਪ ਉਹ ਇਸੇ ਲੇਖ 'ਚ ਆਰੀਅਨ ਲੋਕਾਂ ਨੂੰ ਫਿਟਕਾਰ ਪਾਉਣ ਦੀ ਧੁਨ 'ਚ ਲੀਨ ਹੋਏ ਲਿਖਦੇ ਹਨ ਕਿ "ਇਤਿਹਾਸ ਵਿਚ ਅਨੇਕਾਂ ਦੇਵਤਿਆਂ ਦਾ ਦਾਨਵੀਕਰਣ ਹੋਇਆ ਹੈ।" ਭਲਾ ਦੇਵਤਿਆਂ ਦਾ ਸੰਕਲਪ ਸਿੱਖੀ ਫਲਸਫੇ 'ਚ ਕਿੱਥੇ ਆਉਂਦਾ ਹੈ। ਹਾਂ, ਜੇ ਕਿਸੇ ਸਿੱਖ ਗੁਰੂ ਨੇ ਕਿਸੇ ਵੇਲੇ ਕਿਸੇ ਥਾਂ 'ਤੇ ਦੇਵੀ ਦੇਵਤੇ ਦੇ ਸ਼ਬਦ ਦੀ ਵਰਤੋਂ ਕੀਤੀ ਹੈ ਤਾਂ ਸਿਰਫ ਇਕ ਪ੍ਰਤੀਕ ਵਜੋਂ ਨਾ ਕਿ ਵਾਸਤਵਿਕ ਵਜੂਦ ਵਜੋਂ। ਸਗੋਂ ਸਿੱਖੀ ਫਲਸਫਾ ਤਾਂ ਦੇਵੀ-ਦੇਵਤਿਆਂ ਦੇ ਸੰਕਲਪ ਨੂੰ ਮੁੱਢੋਂ ਸੁੱਢੋਂ ਹੀ ਰੱਦ ਕਰਦਾ ਹੈ? ਖੈਰ ਛੱਡੋ ਇਹ ਵੀ। ਇਹ ਸਿੱਖ ਧਰਮ ਵਾਲਿਆਂ ਅਤੇ ਸਿੱਖੀ ਦੇ ਪ੍ਰੋਫੈਸਰ ਗੁਰਤੇਜ ਸਿੰਘ ਜੀਆਂ ਦੇ ਵਿਚਕਾਰਲਾ ਮਸਲਾ ਹੈ ਜਿਵੇਂ ਮਰਜ਼ੀ ਨਜਿੱਠਣ ਸਾਡਾ ਇਥੇ ਦੱਸਣ ਤੋਂ ਮਤਲਬ ਤਾਂ ਸਿਰਫ ਇਹ ਸੀ ਕਿ ਭਗਤ ਸਿੰਘ ਬਾਰੇ ਛੇੜੀ ਬਹਿਸ 'ਤੇ ਇਸ ਬੁੱਧੀਜੀਵੀ ਨੇ ਸਿੱਖੀ ਫਲਸਫੇ ਦੀ ਦਾੜ੍ਹੀ ਨੂੰ ਹੀ ਜਾ ਹੱਥ ਪਾਇਐ।

ਇਹ ਬੁੱਧੀਜੀਵੀ ਸਾਡੇ ਮੂਹਰੇ ਸ਼ਹਾਦਤ ਦਾ ਸੰਕਲਪ ਪਰੋਸਦਿਆਂ ਕਹਿੰਦੇ ਹਨ ਕਿ "ਸ਼ਹਾਦਤ ਲਫਜ਼ ਅਰਬੀ ਮੂਲ ਦਾ ਹੈ। ਪ੍ਰਮੁੱਖ ਤੌਰ 'ਤੇ ਸ਼ਹਾਦਤ ਦਾ ਸੰਕਲਪ ਈਸਾਈ ਮਤ, ਇਸਲਾਮ ਅਤੇ ਸਿੱਖ ਮਤ ਵਿਚ ਪ੍ਰਚੱਲਤ ਹੈ। ਜਦੋਂ ਇਸਲਾਮੀ ਸਭਿਅਤਾ ਹਿੰਦੁਸਤਾਨ ਉਤੇ ਭਾਰੂ ਹੋਈ ਤਾਂ ਸ਼ਹੀਦੀ ਦਾ ਸੰਕਲਪ ਏਸ ਨਾਲ ਇਥੇ ਪੁੱਜਾ।" ਹੁਣ ਇਸ ਵਿਚੋਂ ਕਿੰਨੇ ਹੀ ਸਵਾਲ ਪੈਦਾ ਹੁੰਦੇ ਹਨ। ਨੰਬਰ ਇਕ ਤਾਂ ਇਹ ਕਿ ਇਸਲਾਮੀ ਸਭਿਅਤਾ ਆਉਣ ਤੋਂ ਪਹਿਲਾਂ ਇਥੇ ਸਾਡੇ ਦੇਸ਼ ਅੰਦਰ ਸਾਡੀ ਆਪਣੀ ਮਾਤ-ਭਾਸ਼ਾ ਵਿਚ ਸ਼ਹੀਦ (ਜਾਂ ਸ਼ਹਾਦਤ) ਦਾ ਕੀ ਸੰਕਲਪ ਸੀ, ਇਸ ਵਾਰੇ ਸਾਡੇ ਬੁੱਧੀਜੀਵੀ ਜੀ ਚੁੱਪ ਹਨ। ਪਤੈ ਕਿਉਂ! ਕਿਉਂਕਿ ਇਸ ਨਾਲ ਉਹਨਾਂ ਦਾ ਹੋਣ ਵਾਲਾ ਸ਼ਹਾਦਤ ਦਾ ਸੰਕਲਪ ਨਹੀਂ ਸੀ ਰਹਿਣਾ। ਜਾਂ ਉਹ ਹਿੱਕ ਥਾਪੜ ਕੇ ਇਹ ਕਹਿੰਦੇ ਕਿ ਉਸ ਤੋਂ ਪਹਿਲਾਂ ਕੋਈ

ਸ਼ਹੀਦ ਹੀ ਨਹੀਂ ਹੋਇਆ, ਇਸ ਲਈ ਸ਼ਹਾਦਤ ਦੇ ਸੰਕਲਪ ਦੀ ਲੋੜ ਹੀ ਨਹੀਂ ਪਈ। ਇਸ ਗੱਲ ਦਾ ਨਿਬੇੜਾ ਅਸੀਂ ਉਨ੍ਹਾਂ ਤੇ ਹੀ ਛੱਡਦੇ ਹਾਂ ਕਿ ਉਹ ਇਸ ਸੰਕਲਪ ਦੇ ਆਉਣ ਤੋਂ ਪਹਿਲਾਂ (ਉਨ੍ਹਾਂ ਅਨੁਸਾਰ) ਇਸ ਦੇ ਸ਼ਮਾਨਅਰਥੀ ਸੰਕਲਪ ਨਹੀਂ ਸੀ ਅਤੇ ਜੇ ਸੀ ਤਾਂ ਉਹ ਕੀ ਸੀ ? ਫੇਰ ਦੇਖਾਂਗੇ ਕਿ ਬੁੱਧੀਜੀਵੀ ਜੀ ਦਾ ਜਵਾਬ ਕਿੰਨਾ ਨਿੱਗਰ ਹੈ।

ਹੁਣ ਲਓ ਕਿ ਸ਼ਹਾਦਤ ਦਾ ਸੰਕਲਪ ਇਸਲਾਮ ਸਭਿਅਤਾ ਨਾਲ ਸਾਡੇ ਦੇਸ਼ ਆ ਗਿਆ। ਚਲੋਂ ਚੰਗੀ ਹੀ ਹੋਇਆ, ਨਹੀਂ ਸ਼ਾਇਦ ਇਹੋ ਜਿਹਾ ਬੁੱਧੀਜੀਵੀ ਇਸ ਸੰਕਲਪ ਤੋਂ ਅਣਜਾਣ ਹੀ ਰਹਿ ਜਾਂਦੇ। ਬੁੱਧੀਜੀਵੀ ਅਨੁਸਾਰ ਸੰਕਲਪ ਇਹ ਹੈ ਕਿ "ਸ਼ਹੀਦ ਹੋਣ ਵਾਲੇ ਲਈ ਲਾਜ਼ਮੀ ਹੈ ਕਿ ਉਹ ਉਨ੍ਹਾਂ ਕਦਰਾਂ ਕੀਮਤਾਂ ਦਾ ਧਾਰਨੀ ਹੋਵੇ ਜਿਨ੍ਹਾਂ ਲਈ ਸ਼ਹੀਦ ਹੋਣਾ ਲੋਚਦਾ ਹੈ। ਉਸ ਦੇ ਕਿਰਦਾਰ ਵਿਚੋਂ ਪ੍ਰਮਾਤਮਾ ਦੇ ਹੁਕਮ ਨੂੰ ਮੰਨਣ ਦੀ ਝਲਕ ਪੈਣੀ ਮੁਨਾਸਬ ਹੈ।" ਸ਼ਹਾਦਤ ਦੇ ਇਸ ਸੰਕਲਪ 'ਚ ਕਿੰਨਾਂ ਕੁ ਤੱਤ ਐ, ਇਹ ਤਾਂ ਅਸੀਂ ਫਿਰ ਦੇਖਾਂਗੇ, ਪਹਿਲਾਂ ਇਹ ਦੇਖ ਲਈਏ ਕਿ ਆਪਣੀ ਲਿਖਤ ਅੰਦਰ ਸ਼ਹਾਦਤ ਦੇ ਇਸ ਸੰਕਲਪ ਉਤੇ ਉਹ ਆਪ ਖੜ੍ਹਦੇ ਵੀ ਹਨ ਕਿ ਨਹੀਂ। ਉਹ ਲਿਖਦੇ ਹਨ ਕਿ "ਕੋਈ ਰਾਜਪੂਤ (ਹੈਰਾਨ ਨਾ ਹੋਇਓ ਪਾਠਕ ਵੀਰੋ, ਸਿਰਫ ਰਾਜਪੂਤ ਹੀ ਹੋਰ ਕੋਈ ਕੌਮ ਨਹੀਂ - ਲੇਖਕ) ਸ਼ਾਨ ਨੂੰ ਕਾਇਮ ਰੱਖਣ ਲਈ ਮਾਤ੍ਰਭੂਮੀ ਤੋਂ ਕੁਰਬਾਨ ਹੋ ਸਕਦਾ ਹੈ। ਉਸ ਦੀ ਕੁਰਬਾਨੀ ਸ਼ਲਾਘਾਯੋਗ ਹੈ, ਲੇਕਿੰਨ ਇਹ 'ਬਲੀਦਾਨ' ਜਾਂ 'ਵੀਰਗਤੀ' ਤੋਂ ਉੱਚਾ ਦਰਜਾ ਨਹੀਂ ਰੱਖਦੀ ਯਾਨੀ ਸ਼ਹੀਦ ਦੇ ਦਰਜੇ ਬਰਾਬਰ ਨਹੀਂ। ਇਸ ਸਾਊ ਬੁੱਧੀਜੀਵੀ ਜੀ ਨੂੰ ਕੀ ਅਸੀਂ ਪੁੱਛ ਸਕਦੇ ਹਾਂ ਕਿ ਜਿਹੜੇ ਰਾਜਪੂਤ ਅਧਿਆਤਮਕ ਜੀਵਨ ਵਾਲੇ ਹਨ ਤੇ ਉਸੇ ਅਕੀਦੇ ਨਾਲ ਸ਼ਹਾਦਤ ਵੀ ਦੇ ਗਏ ਫਿਰ ਉਹ ਥੋੜੇ ਹੀ ਸੰਕਲਪ ਦੇ ਉਲਟ ਕਿਵੇਂ ਬਣ ਗਏ ਯਾਨੀ ਸ਼ਹੀਦ ਕਿਵੇਂ ਨਾ ਹੋਏ ? ਮਹਾਂਭਾਰਤ ਦੀ ਮਿਸਾਲ ਲਵੋ। ਉਹ ਸਾਰੇ ਅਧਿਆਤਮਵਾਦੀ ਸਨ ਅਤੇ ਅਧਿਆਤਮਕ ਕਦਰਾਂ-ਕੀਮਤਾਂ ਦੇ ਧਾਰਨੀ ਸਨ। ਅੱਜ ਕੋਈ ਜਣਾ ਕਿਸੇ ਵੀ ਧਿਰ ਨੂੰ (ਚਾਹੇ ਕੌਰਵਾਂ ਨੂੰ ਤੇ ਚਾਹੇ ਪਾਂਡਵਾਂ ਨੂੰ) ਠੀਕ ਸਮਝ ਸਕਦੈ, ਪਰ ਉਸ ਜਣੇ ਦੇ ਮੰਨਣ ਅਨੁਸਾਰ ਉਸ ਧਿਰ ਦੇ ਉਸ ਯੁੱਧ ਵਿਚ ਵੀਰਗਤੀ ਨੂੰ ਪ੍ਰਾਪਤ ਹੋਣ ਵਾਲੇ ਸਭ ਸ਼ਹੀਦ ਦਾ ਰੁਤਬਾ ਹੀ ਰੱਖਣਗੇ ਤੇ ਨਾਲੇ ਇਸ ਬੁੱਧੀਜੀਵੀ ਦੇ ਸੰਕਲਪ ਦੇ ਮਾਪ-ਦੰਡ ਦੇ ਅਨੁਸਾਰ ਵੀ ਹੈ। ਪਰ ਇਹ ਬੁੱਧੀਜੀਵੀ ਤਾਂ ਇਸ ਨੂੰ ਸਿਰਫ ਵੀਰਗਤੀ ਜਾਂ ਬਲੀਦਾਨ ਹੀ ਕਹਿੰਦੇ ਹਨ, ਯਾਨੀ ਆਪਣੇ ਸੰਕਲਪ ਤੇ ਇਕ ਸਕਿੰਟ ਵੀ ਨਹੀਂ ਖੜ੍ਹਦੇ।

ਹੋਰ ਲਓ ! ਉਨ੍ਹਾਂ ਨੇ ਪੀਰ ਬਹਾਵਲ ਸ਼ਾਹ ਦੇ ਵਾਹਰ ਹੱਥੋਂ "ਨਾ-ਹੱਕ ਮਾਰੇ ਜਾਣ ਕਾਰਨ" ਉਨ੍ਹਾਂ ਨੂੰ ਸ਼ਹੀਦ ਲਿਖਿਆ ਹੈ। ਕਿ ਜਿਹੜਾ ਵਿਅਕਤੀ ਵਾਹਰ ਹੱਥੋਂ ਜਾਂ ਕਿਸੇ ਦੇ ਵੀ ਹੱਥੋਂ ਨਾ-ਹੱਕਾ ਮਾਰਿਆ ਜਾਂਦਾ ਹੈ, ਉਹ ਸ਼ਹੀਦ ਬਣ ਜਾਂਦੈ ? ਜੇ ਗੱਲ ਇਉਂ ਐ ਤਾਂ ਫਿਰ ਬੁੱਧੀਜੀਵੀ ਜੀ ਦੇ ਉਪਰਲੇ ਸੰਕਲਪ ਦਾ ਕੀ ਅਰਥ ਰਹਿ ਜਾਂਦੈ ? ਇਹ ਗੱਲ ਇਉਂ ਐ ਤਾਂ ਫਿਰ ਬੁੱਧੀਜੀਵੀ ਜੀ ਦੇ ਉਪਰਲੇ ਦਾ ਕੀ ਅਰਥ ਰਹਿ ਜਾਂਦੈ ? ਗੱਲ ਇਥੇ ਹੀ ਨਹੀਂ ਖੜ੍ਹਦੀ, ਅਜੇ ਹੋਰ ਅੱਗੇ ਚਲੋ। ਲਿਖਦੇ ਹਨ ਕਿ ਸ਼ਾਇਦ (ਪੱਕਾ ਪਤਾ ਨੀਂ, ਬੁੱਧੀਜੀਵੀ ਜੀਆਂ ਦਾ ਤੁੱਕਾ ਵੀ ਹੋ ਸਕਦੈ - ਲੇਖਕ) ਸਲਾਰ ਮਸੂਦ (ਮਹਿਮੂਦ ਗਜ਼ਨੀ ਦਾ ਭਤੀਜਾ) "ਹਿੰਦ ਵਿਚ ਪਹਿਲਾ ਮੁਸਲਮਾਨ ਸ਼ਹੀਦ ਸੀ ਜੋ ਕਾਫਿਰਾਂ ਵਿਰੁੱਧ ਜ਼ਹਾਦ ਵਿਚ ਮਰਿਆ। ਇਸ ਦਾ ਕੀ ਭਾਵ ਹੈ ? ਸਪਸ਼ਟ ਹੈ ਕਿ ਸਾਡੇ ਬੁੱਧੀਜੀਵੀ ਸਾਹਿਬ ਇਹ ਦਰਸਾਉਣਾ ਚਾਹੁੰਦੇ ਹਨ ਕਿ ਮਹਿਮੂਦ ਗਜ਼ਨੀ ਨੇ (ਆਪਣੇ ਭਤੀਜੇ ਸਮੇਤ) ਜਾਂ ਉਸ ਦੇ ਭਤੀਜੇ ਨੇ ਵੱਖਰੇ ਤੌਰ ਤੇ ਹਿੰਦੁਸਤਾਨ ਵਿਰੁੱਧ ਜਹਾਦ (ਧਰਮਯੁੱਧ-ਲੇਖਕ) ਛੇੜਿਆ ਹੋਇਆ ਸੀ। ਪਰ ਕੀ ਸਾਡੇ ਦੇਸ਼ ਨੇ ਉਨ੍ਹਾਂ ਦੀ ਧਰਤੀ ਤੇ ਹਮਲਾ ਕੀਤਾ ਸੀ ਤੇ ਸਾਡੀ ਕੌਮ ਉਨ੍ਹਾਂ ਦੇ ਧਰਮ ਨੂੰ ਨਸ਼ਟ ਕਰਨ ਤੇ ਤੁਲੀ ਹੋਈ ਸੀ ? ਸਗੋਂ ਗੱਲ ਤਾਂ ਸਾਰੀ ਉਲਟ ਹੈ। ਹਮਲਾ ਕੀਤਾ ਮਹਿਮੂਦ ਗਜ਼ਨੀ ਨੇ (ਜਾਂ ਉਸ ਦੇ ਭਤੀਜੇ ਨੇ ਉਸ ਨਾਲ ਰਲ ਕੇ) ਤੇ ਕਾਫਰ ਬਣ ਗਏ ਅਸੀਂ ਹਿੰਦੁਸਤਾਨੀ। ਕਿਵੇਂ ਕੌਮੀ ਸਵੈ-ਮਾਣ ਡੁੱਲ-ਡੁੱਲ੍ਹ ਪੈਂਦੇ ਇਸ ਬੁੱਧੀਜੀਵੀ ਚੋਂ ! ਗਜ਼ਨੀ ਧਾੜਵੀ ਤਾਂ ਜਹਾਦੀ ਤੇ ਕੁਚਲੀ ਜਾਂਦੀ ਸਾਡੀ ਕੌਮ ਕਾਫਰ। ਇਸ ਨੂੰ ਕਹਿੰਦੇ ਐ, "ਕੁਕੜ ਖੇਹ ਉਡਾਈ ਤੇ ਆਪਣੇ ਸਿਰ ਹੀ ਪਾਈ"। ਚਲੋ ਫਿਰ ਵੀ ਜੇ ਆਪਾ-ਮਿੰਟ ਦੀ ਮਿੰਟ ਬੁੱਧਜੀਵੀ ਦੇ ਇਸ ਅਨੋਖੇ ਤੇ "ਬੌਧਿਕਤਾ ਭਰੇ" ਨਿਰਣੈ ਨਾਲ ਸਹਿਮਤ ਵੀ ਹੋ ਜਾਈਏ ਕਿ ਦੂਸਰੇ ਦੇਸ਼ਾਂ ਨੂੰ ਗੁਲਾਮ ਬਣਾਉਣ ਖਾਤਰ ਲੜੀ ਜਾਂਦੀ ਲੜਾਈ 'ਚ ਸ਼ਾਮਲ ਧਾੜਵੀ ਵੀ ਸ਼ਹੀਦ ਦਾ ਰੁਤਬਾ ਲੈ ਸਕਦੇ ਹਨ ਪਰ ਬੁੱਧੀਜੀਵੀ ਜੀ ਦੂਸਰੇ ਹੀ ਪਲ ਇਸ ਤੋਂ ਆਪ ਹੀ ਭੱਜ ਖੜ੍ਹੋਦੇ ਹਨ। ਜਦੋਂ ਉਹ ਲਿਖਦੇ ਹਨ ਕਿ "ਮਨੁੱਖੀ ਗੁਲਾਮੀ ਨੂੰ ਕਾਇਮ ਰੱਖਣ ਲਈ ਲੜਦੇ ਅੰਗਰੇਜ਼ਾਂ ਜਾਂ ਦੱਖਣੀ ਅਫਰੀਕਨਾਂ ਵਿਚ ਕੋਈ ਵੀ

ਸ਼ਹੀਦ ਦਰਜੇ ਦਾ ਦਾਅਵੇਦਾਰ ਨਹੀਂ ਹੋ ਸਕਦਾ।" ਇਸ ਬੁੱਧੀਜੀਵੀ ਨੂੰ ਪੁੱਛੀਏ ਤਾਂ ਸਹੀ ਪਈ ਕਿਉਂ ਨਹੀਂ ? ਜੇ ਮੁਸਲਿਮ ਧਾੜਵੀ ਸ਼ਹੀਦ ਕਹਾ ਸਕਦੈ ਤਾਂ ਅੰਗਰੇਜ਼ ਜਾਂ ਦੱਖਣੀ ਅਫ਼ਰੀਕਨ ਕਿਉਂ ਨਹੀਂ ? ਕੀ ਇਸ ਤਰ੍ਹਾਂ ਚਮੜੀ ਦਾ ਰੰਗ ਸ਼ਹਾਦਤ ਦਾ ਆਧਾਰ ਨੀਂ ਬਣ ਜਾਂਦਾ ? ਪਰ ਬੁੱਧੀਜੀਵੀ ਹੀ ਇਸ ਨੂੰ ਸਪਸ਼ਟ ਤੌਰ 'ਤੇ ਆਪਣੀ ਲਿਖਤ 'ਚ ਨਹੀਂ ਮੰਨਦੇ। ਪਰ ਉਨ੍ਹਾਂ ਨੂੰ ਇਸ ਕਸੂਤੀ ਹਾਲਤ ਚੋਂ ਹੋਹੂੰ ਨਿਕਲਣੈ ਆਉਂਦੈ। ਆਹ ਚੁੱਕੋ ਬੁਧੀਜੀਵੀ ਵਲੋਂ ਸ਼ਹਾਦਤ ਦਾ ਹੋਰ ਸੰਕਲਪ। ਫ਼ਰਮਾਉਂਦੇ ਹਨ ਕਿ ਇਸ ਸ਼ਬਦ (ਸ਼ਹਾਦਤ) ਦੀ ਵਿਆਖਿਆ ਅਤੇ ਇਸ ਦੀ ਪ੍ਰੀਭਾਸ਼ਾ ਦਾ ਨਿਰਧਾਰਨ ਕੇਵਲ "ਸਿੱਖ ਅਕੀਦਿਆਂ, ਸਿੱਖ ਇਤਿਹਾਸ ਅਤੇ ਪਰੰਪਰਾ ਦਾ ਸੰਦਰਭ ਵਿਚ ਹੋ ਸਕਦਾ ਹੈ"। ਇਸ ਨੂੰ ਕਹਿੰਦੇ ਐ ਕਿ "ਸੱਚ ਉਹ ਜੋ ਮੂੰਹ ਚੜ੍ਹ ਬੋਲੇ।" ਬੁੱਧੀਜੀਵੀ ਸਾਹਿਬ ਤਾਂ ਇਥੋਂ ਵੀ ਦੁੜਕੀ ਲਾ ਗਏ। ਲਿਖਦੇ ਹਨ ਕਿ ਜ਼ਾਹਰ ਹੈ ਕਿ ਹਿੰਦੁਸਤਾਨੀਆਂ ਵਿਚ ਸ਼ਹੀਦੀ ਪਰੰਪਰਾ ਨੂੰ ਨਵੇਂ ਨਰੋਏ ਰੂਪ ਵਿਚ ਕੇਵਲ ਅਤੇ ਪੰਜਾਬ ਦੇ ਸਿੱਖਾਂ ਨੇ ਹੀ ਅਪਣਾਇਆ।" ਇਸ ਨੂੰ ਕੇਵਲ ਕਹਿੰਦੇ ਹਨ "ਬੌਧਿਕਤਾ ਦੀ ਪਰਪੱਕਤਾ ਤੇ ਟਿਕਾਊਪਣ"। ਲੱਗ ਗਿਐ ਪਤਾ ? ਪਹਿਲਾਂ ਸਿੱਖ ਫਿਰ "ਕੇਵਲ ਤੇ ਕੇਵਲ ਪੰਜਾਬ ਦੇ ਸਿੱਖ" ਯਾਨੀ ਪੰਜਾਬੋਂ ਬਾਹਰਲੇ ਸਿੱਖ ਵੀ ਸ਼ਹਾਦਤ ਦੇ ਘੇਰੇ ਚੋਂ ਬਾਹਰ। ਕਿਆ ਧੋਬੀ ਪਟੜਾ ਹੈ। ਖੈਰ ਇਹ ਸਿੱਖ ਵੀਰ ਜਾਨਣ। ਫਿਰ ਭੂਗੋਲਿਕ ਲਗਦਾ ਮਸਲਾ ਤਾਂ ਕਿਵੇਂ ਨਾ ਕਿਵੇਂ ਸੂਤ ਹੋਜੂ, ਪਰ ਬੁੱਧੀਜੀਵੀ ਹੁਣ ਹੋਰ ਪੈਂਤੜਾ ਲੈ ਲੈਂਦੇ ਹਨ। ਫ਼ਰਮਾਉਂਦੇ ਹਨ ਕਿ "ਸ਼ਹੀਦ ਸ਼ਬਦ ਦੇ ਉਹੋ ਅਰਥ ਜਾਇਜ਼ ਹਨ ਜਿਨ੍ਹਾਂ ਨੂੰ ਕਾਇਮ ਰੱਖਣ ਲਈ ਮਹਾਂ ਪਰਉਪਕਾਰੀ ਖਾਲਸਾ ਪੰਥ ਦੇ ਅਨੇਕਾਂ ਕਾਫਲੇ ਇਸ ਰਾਹ ਤੋਂ ਗੁਜ਼ਰੇ ਹਨ।" ਕਿੱਡੀ ਲਭਾਉਣੀ ਬਾਣੀ ਹੈ। ਪਰ ਇਹ ਤਾਂ ਬੁੱਧੀਜੀਵੀ ਸਾਹਿਬ ਨੇ ਵੈਸੇ ਹੀ ਕਹੀ ਲੱਗਦੀ ਐ ਕਿਉਂਕਿ ਦੂਸਰੇ ਹੀ ਪਲ ਉਹ ਹੋਰ ਪਾਲਾ ਵਗਲ ਲੈਂਦੇ ਹਨ ਤੇ ਭਗਤ ਸਿੰਘ ਨੂੰ ਸ਼ਹੀਦ ਮੰਨਣ ਵਾਲਿਆਂ ਨੂੰ ਲਲਕਾਰ ਕੇ ਕਹਿੰਦੇ ਹਨ "ਕਿਸੇ ਵੀ ਲੇਖੇ-ਜੋਖੇ ਅਨੁਸਾਰ ਸ਼ਹਾਦਤ ਦਾ ਦਰਜਾ ਪ੍ਰਾਪਤ ਕਰਨ ਲਈ ਸਭ ਤੋਂ ਵੱਧ ਸਿੱਖ ਹੀ ਹਨ।" ਇਹ ਹੈ ਸ਼ਬਦੀ ਕਮਾਲ। ਇਥੇ ਸ਼ਬਦ ਹਨ, 'ਸਭ ਤੋਂ ਵੱਧ ਸਿੱਖ ਯਾਨੀ ਕੇਵਲ ਸਿੱਖ ਨਹੀਂ। ਮੰਨ ਲਉ ਸ਼ਹੀਦ ਸਭ ਤੋਂ ਵੱਧ ਸਿੱਖ ਹੋਏ, ਪਰ ਬੁੱਧੀਜੀਵੀ ਜੀਓ, ਫੇਰ ਬਾਕੀ ਸ਼ਹੀਦ ਹੋਣ ਵਾਲੇ ਕੌਣ ਸਨ ? ਉਹ ਸਿੱਖ ਤਾਂ ਹੋ ਨਹੀਂ ਸਕਦੇ ਕਿਉਂਕਿ ਫਿਰ ਤਾਂ ਤੁਸੀਂ ਜਿੱਡੇ ਨਿਧੜਕ ਹੋ ਸਾਫ ਹੀ ਕਹਿ ਦੇਣਾ ਸੀ ਕਿ ਸ਼ਹੀਦ ਸਿਰਫ ਤੇ ਸਿਫਰ ਸਿੱਖ ਹੀ ਹੋਏ ਹਨ। ਇਸ ਲਈ ਜੇ ਉਹ ਸਿੱਖ ਅਕੀਦਿਆਂ ਵਾਲੇ ਸ਼ਹੀਦ ਨਹੀਂ ਤਾਂ ਉਹ ਤੁਹਾਡੇ ਸੰਕਲਪ ਅਨੁਸਾਰ ਸ਼ਹੀਦ ਕਿਵੇਂ ਹੋਏ ? ਜਾਂ ਤਾਂ ਉਨ੍ਹਾਂ ਨੂੰ ਸ਼ਹੀਦ ਕਹਿਣਾ ਬੰਦ ਕਰੋ ਜਾਂ ਸੰਕਲਪ ਛੱਡੋ ਜਾਂ ਫਿਰ ਸੰਕਲਪ ਦੀ ਛਾਗ-ਛਗਾਈ ਜਾਂ ਵਾਧਾ ਕਰ ਕੇ ਸੰਕਲਪ ਲੈ ਆਓ ਕਿਉਂਕਿ ਸ਼ਹੀਦ ਹੋਣ ਲਈ ਤਾਂ ਔਖਿਆਈ ਝੱਲਣੀ ਪਵੇਗੀ ਪਰ ਸ਼ਹੀਦੀ ਸੰਕਲਪ ਲਈ ਤਾਂ ਕਲਮ ਦੀਆਂ ਦੋ ਝਰੀਟਾਂ ਹੀ ਮਾਰ ਦੇਣੀ ਐ।

ਅੱਗੇ ਹੋਰ ! ਉਹ ਸ਼ਹਾਦਤ ਦੇ ਸੰਕਲਪ ਬਾਰੇ ਲਿਖਦੇ ਹਨ ਕਿ "ਉਸਦੇ (ਸ਼ਹੀਦ ਦੇ-ਲੇਖਕ) ਕਿਰਦਾਰ ਵਿਚੋਂ ਪ੍ਰਮਾਤਮਾਂ ਦੇ ਹੁਕਮ ਨੂੰ ਮੰਨਣ ਦੀ ਝਲਕ ਪੈਣੀ ਮੁਨਾਸਬ ਹੈ"। ਚਲੋ ਜੇ ਇਹ ਮੰਨ ਵੀ ਲਈਏ ਤਾਂ ਇਸ ਦਾ ਮਤਲਬ ਇਹ ਕਿਵੇਂ ਬਣ ਗਿਆ ਕਿ "ਪਰਮਾਤਮਾ ਦੇ ਹੁਕਮ" ਨੂੰ ਨਾ ਮੰਨਣ ਵਾਲੇ ਨੂੰ ਸ਼ਹੀਦ ਨਹੀਂ ਕਿਹਾ ਜਾ ਸਕਦਾ। ਕਿਉਂਕਿ 'ਮੁਨਾਸਿਬ' ਅਤੇ 'ਲਾਜ਼ਮੀ' ਸ਼ਬਦਾਂ ਦਾ ਅਰਥ ਤਾਂ ਇਕੋ ਜਿਹਾ ਨਹੀਂ ਹੈ। ਬੁੱਧੀਜੀਵੀ ਸਾਹਿਬ ਦਾ ਤਾਂ ਲੇਖ ਦੇ ਸ਼ੁਰੂ 'ਚ ਹੀ ਲਿਖਦੇ ਹਨ ਕਿ "ਹਰ ਬੋਲੀ ਵਿਚ ਕਈ ਸ਼ਬਦਾਂ ਨਾਲ ਅਧਿਆਤਮਕ ਜੀਵਨ ਦੇ ਕਈ ਪੱਖ... ਵੀ ਰਲਗੱਡ ਹੁੰਦੇ ਹਨ।" ਚਲੋ ਮੰਨ ਲਿਆ। ਪਰ ਕਈ ਸ਼ਬਦਾਂ ਤਾਂ ਨਹੀਂ ਬਣ ਸਕਦਾ ਬੁੱਧੀਜੀਵੀ ਜੀਓ। ਫਿਰ ਤੁਸੀਂ ਇਹ ਦਾਅਵਾ ਕਿਸ ਆਧਾਰ ਉਤੇ ਕਰ ਦਿੱਤਾ ਕਿ ਸ਼ਹਾਦਤ ਸ਼ਬਦ 'ਚ ਲਾਜ਼ਮੀ ਅਧਿਆਤਮਕ ਪੱਖ ਹੋਣਾ ਚਾਹੀਦਾ ਹੈ।

ਨਿਚੋੜ ਇਹ ਹੈ ਕਿ ਬੁੱਧੀਜੀਵੀ ਸਾਹਿਬ ਕਦੇ ਤਾਂ ਵਾਹਰ ਹੱਥੋਂ ਨਾ-ਹੱਕੇ ਮਾਰੇ ਜਾਣ ਵਾਲੇ ਨੂੰ ਸ਼ਹਾਦਤ ਵਾਲਾ, ਕਦੇ ਧਾੜਵੀ ਨੂੰ ਸ਼ਹਾਦਤ ਵਾਲਾ, ਤੇ ਕਦੇ ਧਾੜਵੀ ਨੂੰ ਨਾ-ਸ਼ਹਾਦਤ ਵਾਲਾ, ਕਦੇ ਧਾੜਵੀਆਂ ਨੂੰ ਲੜਨ ਵਾਲੇ ਸ਼ਹੀਦ ਤੇ ਕਦੇ ਇਸ ਦੇ ਉਲਟ ਧਾੜਵੀ ਸ਼ਹੀਦ, ਕਦੇ ਸਿਰਫ ਇਕੱਲੇ ਸਿੱਖ ਹੀ ਸ਼ਹੀਦ ਤੇ ਉਹ ਵੀ ਪੰਜਾਬ ਅੰਦਰਲੇ ਅਤੇ ਸਿੱਖਾਂ ਤੋਂ ਬਾਹਰ ਵਾਲੇ ਨੂੰ ਸ਼ਹੀਦ ਭਾਵੇ ਉਨ੍ਹਾਂ ਦਾ ਧਾਰਮਿਕ ਅਕੀਦਾ ਕੋਈ ਹੋਵੇ, ਯਾਨੀ ਇਸ ਬੁੱਧੀਜੀਵੀ ਨੇ ਸ਼ਹਾਦਤ ਦੇ ਸੰਕਲਪ ਦੀ ਐਸੀ-ਤੈਸੀ ਕਰਦਿਆਂ ਆਪਣੇ ਲੇਖ ਰਾਹੀਂ ਆਪਣੀ 'ਬੌਧਿਕਤਾ' ਦਾ ਸਬੂਤ

ਚਿੰਤਾ ਹੀ ਹੈ. ਨਾਲ ਦੀ ਨਾਲ ਅਸੀਂ ਸਮਝਦੇ ਹਾਂ ਕਿ ਇਸ ਬੁੱਧੀਜੀਵੀ ਨੂੰ ਆਪਣੇ ਪਹਿਲੇ ਲਏ ਗਲਤ ਨਿਰਣੇ ਮੁਜਰਮ ਠਹਿਰਾਉਂਣਾ ਇੰਨਾ ਤਰਲੋਂ-ਮੱਛੀ ਹੋਣਾ ਪੈ ਰਿਹਾ ਹੈ। ਸਾਡੀ ਜਾਚੇ ਸ਼ਹਾਦਤ ਦਾ ਸੰਕਲਪ ਕੀ ਹੈ ? "ਹਰ ਉਹ ਜਣਾ ਜਿਹੜਾ ਮਾਨਵਤਾ ਦੇ ਸਰਵ-ਪੱਖੀ ਵਿਕਾਸ ਤੇ ਖੁਸ਼ਹਾਲੀ ਵਾਲੇ ਸੱਚੇ-ਸੱਚੇ ਅਦਰਸ਼ਾਂ ਖਾਤਰ ਜੂਝਦਾ ਹੋਇਆ ਆਪਣੀ ਜਾਨ ਕੁਰਬਾਨ ਕਰ ਦੇਵੇ, ਉਹ ਸ਼ਹੀਦ ਹੈ।" ਇਸ ਸੰਕਲਪ ਵਿਚ ਕੋਈ ਭੁਗੋਲਿਕ, ਰੰਗ ਨਸਲ, ਜਾਤ, ਮਜ਼ਹਬ, ਮੱਤ, ਕੌਮ, ਫਿਰਕਾ, ਜਾਤੀ, ਦੇਸ਼ ਲਿੰਗ ਦਾ ਸੌੜਾ ਭਿੰਨ-ਭੇਦ ਨਹੀਂ ਹੈ। ਇਸ ਮਾਪ-ਦੰਡ ਅਨੁਸਾਰ ਭਗਤ ਸਿੰਘ ਸਾਡੀ ਕੌਮ ਦਾ ਸ਼ਹੀਦ ਸੀ। ਰਹੀ ਗੱਲ ਉਸ ਦੇ ਦਹਿਸ਼ਤਪਸੰਦ ਜਾਂ ਵਿਅਕਤੀਗਤ ਕਤਲਾਂ ਦੇ ਹਾਮੀ ਹੋਣ ਬਾਰੇ, ਕਿਉਂਕਿ ਗੱਲ ਹੀ ਇਕੱਲੀ ਸੰਕਲਪ ਦੀ ਸੀ, ਇਸ ਲਈ ਅੱਜ ਤਾਂ ਸਿਰਫ ਅਸੀਂ ਇੰਨਾਂ ਹੀ ਕਹਾਂਗੇ ਕਿ ਉਹ ਅਸਲ 'ਚ ਉਸਦਾ ਇਸ ਬਾਰੇ ਆਪਣਾ ਕੀ ਦ੍ਰਿਸ਼ਟੀਕੋਣ ਸੀ, ਇਹ ਕਦੇ ਫਿਰ ਸਪਸ਼ਟ ਕਰਨ ਦੀ ਕੋਸ਼ਿਸ਼ ਕਰਾਂਗੇ।

(ਪੰਜਾਬੀ ਟ੍ਰਿਬਿਊਨ, ਅਕਤੂਬਰ ੧੫, ੨੦੦੦ 'ਚੋਂ ਧੰਨਵਾਦ ਸਹਿਤ)

¤

# ਚੁਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ !

ਇਕ ਅਕਤੂਬਰ ਦੇ ਪੰਜਾਬੀ ਟ੍ਰਿਬਿਊਨ ਵਿਚ, ਪ੍ਰੋਫੈਸਰ ਆਫ ਸਿੱਖਇਜ਼ਮ, ਸਰਦਾਰ ਗੁਰਤੇਜ ਸਿੰਘ ਜੀ ਦਾ ਇਕ ਲੇਖ 'ਪੰਜਾਬੀ ਬੋਲੀ ਅਤੇ ਪਰੰਪਰਾ ਵਿਚ ਸ਼ਹੀਦੀ ਰੁਤਬਾ' ਛਪਿਆ ਸੀ। ਇਹ ਲੇਖ ਸ਼ਹਾਦਤ ਦੇ ਸੰਕਲਪ ਤੇ ਭਰਪੂਰ ਰੌਸ਼ਨੀ ਪਾਉਣ ਵਾਲਾ ਤਾਂ ਸੀ ਹੀ, ਨਾਲ ਇਤਿਹਾਸਕ ਜਾਣਕਾਰੀ ਦਾ ਵੀ ਅਣਮੁੱਲਾ ਖ਼ਜ਼ਾਨਾ ਸੀ। ਦਾਨਸ਼ਵਰੀ ਨਾਲ ਦੂਰ ਦਾ ਰਿਸ਼ਤਾ ਰੱਖਣ ਵਾਲੇ ਵੀ ਇਸ ਲੇਖ ਨੂੰ ਪੜ੍ਹ ਕੇ ਅਸ਼ ਅਸ਼ ਕਰਦੇ ਸਨ। ਉਮੀਦ ਸੀ ਕਿ ਇਸ ਲੇਖ ਉਪਰੰਤ ਪਿਛਲੇ ਦਿਨਾਂ ਤੋਂ ਸਰਦਾਰ ਭਗਤ ਸਿੰਘ ਦੀ ਸ਼ਹਾਦਤ ਬਾਬਤ ਛਿੜੀ ਬਹਿਸ ਬੰਦ ਹੋ ਜਾਵੇਗੀ; ਕਿਉਂਜੁ ਕਮਾਲ ਦੀ ਸ਼ਾਇਸਤਗੀ ਨਾਲ, ਕਲਾਮਈ ਅੰਦਾਜ਼ ਵਿਚ ਸਰਦਾਰ ਭਗਤ ਸਿੰਘ ਦਾ ਨਾਂ ਲਏ ਬਗੈਰ ਉਸ ਬਾਬਤ ਛਿੜੀ ਬਹਿਸ ਸਿਰੇ ਲਗਾ ਦਿੱਤੀ ਗਈ ਸੀ।

ਪੁਰਾਣੇ ਸਮਿਆਂ ਵਿਚ ਪਿਪਲਾਂ ਬਰੋਟਿਆਂ ਹੇਠ ਤੇ ਬੂਹਿਆਂ ਵਿਚ ਬੈਠੀਆਂ ਸੱਥਾਂ ਵਿਚ ਸਧਾਰਨ ਗੱਲਾਂ ਬਾਤਾਂ ਰਾਹੀਂ ਗਹਿਰ ਗੰਭੀਰ ਮਸਲਿਆਂ ਨੂੰ ਨਜਿੱਠ ਲਿਆ ਜਾਂਦਾ ਸੀ। ਕੁਝ ਆਪਾ ਚੀਨਣ ਵਾਲੇ ਮਹਾਂ ਪੁਰਸ਼ ਇਕਾਂਤ-ਮਈ ਕਿਸੇ ਗੋਛੇ ਵਿਚ ਬੈਠ ਕੇ ਕਿਤਾਬ ਦੇ ਜ਼ਰੀਏ ਉਤਕ੍ਰਿਸ਼ਟ ਬਹਿਸ ਮੁਬਾਹਿਸਾ ਰਚਾਉਂਦੇ ਸਨ। ਆਮ ਤੌਰ ਪਰ ਸੱਥਾਂ ਵਾਲੇ ਕਿਤਾਬ ਨਹੀਂ ਲਿਖਦੇ ਸਨ ਤੇ ਕਿਤਾਬ ਵਾਲੇ ਸੱਥਾਂ 'ਚ ਨਹੀਂ ਬੈਠਦੇ ਸਨ। ਹੁਣ ਨਵੇਂ ਜ਼ਮਾਨੇ ਦੇ ਨਵੇਂ ਦੌਰ ਵਿਚ ਅਖ਼ਬਾਰ ਇਕ ਬਹੁਤ ਵੱਡੀ ਸੱਥ ਦਾ ਰੂਪ ਧਾਰਣ ਕਰ ਗਈ ਹੈ। ਇਸ ਮਹਾਂ ਸੱਥ ਦੀ ਕਸ਼ਿਸ਼ ਇਤਨੀ ਹੈ ਕਿ ਕਿਤਾਬ ਵਾਲੇ ਵਿਦਵਾਨ ਵੀ ਇਸ ਵਿਚ ਸ਼ਾਮਲ ਹੋ ਜਾਂਦੇ ਹਨ। ਪੁਰਾਤਨ ਸੱਥਾਂ ਦੀ ਅਣਕਹੇ ਅਣ ਐਲਾਨੇ ਨਿਯਮ ਸਨ ਕਿ ਸਰੋਤੇ ਦੇ ਤੌਰ ਪਰ ਕੋਈ ਵੀ ਸੱਥ ਵਿਚ ਬੈਠ ਸਕਦਾ ਹੈ ਪਰ ਬਹਿਸ ਵਿਚ ਹਿੱਸਾ ਕੋਈ ਗਿਆਨਵਾਨ ਪੁਰਸ਼ ਹੀ ਲੈਂਦੇ ਸਨ। ਪਰ ਅਖ਼ਬਾਰ ਨੇ ਆਪਣੇ ਅਣਐਲਾਨੇ ਨਿਯਮਾਂ ਤਹਿਤ ਕਿਸੇ ਵੀ ਊਠ ਪਟਾਂਗ ਸ਼ਖ਼ਸ ਨੂੰ ਕਿਸੇ ਭਲੇਮਾਣਸ ਦਾਨਸ਼ਵਰ ਦੀ ਸ਼ਾਨ ਦੇ ਖ਼ਿਲਾਫ਼ ਊਲ-ਜਲੂਲ ਲਿਖਣ ਤੇ ਛਾਪਣ ਦਾ ਬੇਅੰਤ ਅਧਿਕਾਰ ਦਿੱਤਾ ਹੋਇਆ ਹੈ। ਕਿਸੇ ਧੜੱਲੇ ਦੀ ਛਿੰਝ ਵਿਚ ਨਾਮੀ ਪਹਿਲਵਾਨ ਨਾਲ ਘੋਲ ਕਰਨ ਦਾ ਬਹਾਨਾ ਲਾਕੇ ਮੈਦਾਨ ਵਿਚ ਆਇਆ ਕੋਈ ਪਾਗਲ ਬਕ ਬਕ ਕਰਕੇ ਇਸ ਦੀ ਸ਼ਾਨ ਨੂੰ ਬੇਸ਼ਾਨ ਕਰਨ ਦੀ ਹਮਾਕਤ ਕਰ ਜਾਵੇ ਤਾਂ ਨਾਮੀ ਪਹਿਲਵਾਨ ਉਸਦੇ ਕਮਲਪੁਣੇ ਨੂੰ ਨਜ਼ਰ ਅੰਦਾਜ਼ ਕਰਇਆ ਮੁਆਫ਼ ਕਰਨ ਤੋਂ ਸਿਵਾ ਕੀ ਕਰ ਸਕਦਾ ਹੈ। ਸਰਦਾਰ ਗੁਰਤੇਜ ਸਿੰਘ ਜੀ ਨੇ, ੧੫ ਅਕਤੂਬਰ ਨੂੰ ਕਿਸੇ ਹੇਮ ਰਾਜ ਸਟੈਨੋ ਦੀ ਸ਼ਹੀਦੀ ਰੁਤਬੇ ਦੀ ਵਿਆਖਿਆ ਵਾਲੇ ਲੇਖ ਵਿਚ ਘੋਟੇ ਹੋਏ ਕਮਲਪੁਣੇ, ਝੱਲਪੁਣੇ ਤੇ ਲੱਚਰਪੁਣੇ ਦਾ ਜਵਾਬ ਨਾ ਦੇਕੇ ਸ਼ਾਇਸਤਗੀ ਦੇ ਸ਼ੁਧ ਮਿਆਰਾਂ ਅਤੇ ਪਰੰਪਰਾ ਨੂੰ ਕਾਇਮ ਰੱਖਿਆ ਹੈ।

ਸਿੱਖੀ ਦੇ ਨਿਰਮਲ ਸਿਧਾਂਤ ਮੁਤਾਬਕ ਜਦੋਂ ਸਿੱਖ ਤਲਵਾਰ ਦੀ ਵਰਤੋਂ ਵੀ ਕਰਦਾ ਹੈ ਤਾਂ ਉਹ ਕਿਸੇ ਈਰਖਾ ਸਾੜੇ ਜਾਂ ਮੰਦ ਬਿਰਤੀ ਦਾ ਧਾਰਣੀ ਹੋ ਕੇ ਨਹੀਂ ਕਰਦਾ, ਸਗੋਂ ਕਿਸੇ ਕੁਕਰਮੀ 'ਤੇ ਵਾਰ ਕਰਨ ਸਮੇਂ ਵੀ ਉਹ ਧਰਮੀ, ਪ੍ਰਾਕਰਮੀ ਅਤੇ ਵੱਡਾ ਕਿਰਪਾਲੂ ਹੁੰਦਾ ਹੈ। ਕਰਤਾਰਪੁਰ ਸਾਹਿਬ ਦੀ ਜੰਗ ਵਿਚ ਪੈਂਦੇ ਖਾਂ ਪਠਾਣ ਨੇ ਜਦੋਂ ਗੁਰੂ ਹਰਗੋਬਿੰਦ ਜੀ ਉਤੇ ਤਿੰਨ ਵਾਰ ਕੀਤੇ ਤਾਂ ਗੁਰੂ ਸਾਹਿਬ ਨੇ ਆਪਣੇ ਕਿਰਪਾਨ ਦੇ ਇਕੋ ਵਾਰ ਨਾਲ ਉਸ ਦੇ ਧੜ ਨੂੰ ਦੋ ਹਿੱਸਿਆਂ ਵਿਚ ਤਕਸੀਮ ਕਰ ਦਿੱਤਾ। ਉਸ ਦਾ ਸਿਰ ਗੁਰੂ ਜੀ ਨੇ ਆਪਣੀ ਗੋਦ ਵਿਚ ਰੱਖ ਕੇ ਉਸ ਦੇ ਵਕਤੇ ਆਖ਼ਿਰ ਸਮੇਂ ਕਲਮਾ ਪੜ੍ਹਨ ਲਈ ਆਖਿਆ ਤਾਂ ਪੈਂਦੇ ਖਾਂ ਨੇ ਜਵਾਬ ਵਿਚ ਕਿਹਾ ਸੀ, "ਹਜ਼ੂਰ ਦੀ ਕਿਰਪਾਨ ਹੀ ਮੇਰਾ ਕਲਮਾ ਹੋ ਗਈ ਹੈ, ਕਿਰਪਾ ਨਿਧਾਨ।" ਪੈਂਦੇ ਖਾਂ ਜਾਣਦਾ ਸੀ ਕਿ ਤਲਵਾਰ ਦਾ ਵਾਰ ਕਰਨ ਸਮੇਂ ਵੀ ਗੁਰੂ ਕਿਰਪਾ ਨਿਧਾਨ ਹੈ। ਇਸ ਘਟਨਾ ਦੀ ਗਵਾਹੀ ਮੋਹਸਿਨ ਫਾਨੀ 'ਦਬਿਸਤਾਨ-ਏ-ਮਜ਼ਾਹਿਬ' ਵਿਚ ਦਿੰਦਾ ਹੈ। ਦਸਮ ਪਾਤਸ਼ਾਹ ਆਪਣੇ ਜ਼ਫ਼ਰਨਾਮਹ ਵਿਚ ਚਮਕੌਰ ਦੀ ਗੜ੍ਹੀ ਅੰਦਰ ਲੜੀ ਜੰਗ ਦਾ ਵਰਨਣ ਕਰਦਿਆਂ ਲਿਖਦੇ ਹਨ ਕਿ ਜੇ ਫਲਾਂ ਸਿਪਾਹੀ ਰਤਾ ਕੁ ਕਿਲੇ ਦੀ ਕੰਧ ਤੋਂ ਉਪਰ ਉਠਦਾ ਤਾਂ ਮੈਂ ਉਸਨੂੰ ਵੀ ਇਕ ਤੀਰ ਬਖ਼ਸ਼ ਦਿੰਦਾ। ਗੁਰੂ ਦੇ ਭੱਥੇ ਚੋਂ ਨਿਕਲਕੇ ਕਮਾਨ 'ਤੇ ਚੜ੍ਹੇ ਅਦੁੱਤੀ ਤੀਰ ਮੁਕਤੀ ਦੇ ਦੂਤ ਬਣ, ਮੌਤ ਦੀ ਬਖਸ਼ਿਸ਼ ਲੈਕੇ

ਹਵਾ ਨੂੰ ਚੀਰਦੇ ਹੋਏ ਦੁਸ਼ਮਣ ਵੱਲ ਵਗਦੇ ਸਨ ।

ਉਡੀਕ ਕੀਤੀ ਜਾ ਰਹੀ ਸੀ ਕਿ ਕੋਈ ਗੁਰੂ ਕਾ ਲਾਲ ਆਪਣੇ ਮਸਤਕ ਦੇ ਭੱਥੇ ਵਿਚੋਂ ਖਿਆਲਾਂ ਦੇ ਅਣਿਆਲੇ ਤੀਰ ਚੁਣ ਕੇ ਕਲਮ ਦੀ ਕਮਾਣ ਤੇ ਚਾੜ੍ਹਕੇ ਸ੍ਰੀ ਹੇਮ ਰਾਜ ਸਟੈਨੋ ਜੀ ਦੇ ਜ਼ਿਹਨ ਨੂੰ ਸਟੇਨ ਭਾਵ ਨਫਰਤ, ਈਰਖਾ, ਸਾੜੇ ਦੇ ਮੈਲੇ ਧੱਬਿਆਂ ਤੋਂ ਮੁਕਤੀ ਦੁਆ ਦੇਵੇ। ਕਿਸੇ ਭਲੇ ਵੇਲੇ ਸਿਰਦਾਰ ਕਪੂਰ ਸਿੰਘ ਜੀ ਨੂੰ ਸਿੱਖ ਕੌਮ ਦੇ ਸੁਕਰਾਤ ਕਹਿਣ ਤੇ ਲਿਖਣ ਵਾਲੇ ਸਿੱਖ ਸੰਸਥਾਵਾਂ ਅੰਦਰ ਲੰਬੇ ਸਮੇਂ ਤੱਕ ਪ੍ਰਿੰਸੀਪਲ ਦੇ ਅਹੁਦੇ 'ਤੇ ਬਿਰਾਜਮਾਨ ਰਹਿਣ ਵਾਲੇ ਦਿਮਾਗ ਭਰਪੂਰ ਪਰ ਅਕਲੋਂ ਖਾਲੀ ਮਨੁੱਖ, ਆਪਣੀਆਂ ਨਖਿਧ ਪੁਸਤਕਾਂ ਦੀ ਭੂਮਿਕਾ ਜਾਂ ਰੀਵਿਊ ਲਿਖਵਾਉਣ ਲਈ ਸਿਰਦਾਰ ਸਾਹਿਬ ਦੇ ਤਰਲੇ ਕਰਨ ਵਾਲੇ, ਕੱਚ ਘਰੜ ਪੁਸਤਕਾਂ ਨਾਲ ਗੁਰਦੁਆਰਿਆਂ ਦੀਆਂ ਨਿਕੀਆਂ ਨਿਕੀਆਂ ਲਾਇਬਰੇਰੀਆਂ ਤੂੜ ਦੇਣ ਵਾਲੇ ਅਤੇ ਦੋ ਦੋ ਸੌ ਰੁਪਏ ਵਿਚ ਆਪਣੇ ਭਾਸ਼ਣ ਵੇਚਣ ਵਾਲੇ ਪਦਮ ਅਤੇ ਰਾਜਿਆਂ ਮਹਾਂਰਾਜਿਆਂ ਦੇ ਦਰਬਾਰੀ ਗ੍ਰੰਥੀਆਂ ਦੇ ਦਾਨਿਸ਼ਵਰ ਬੇਟੇ ਜਦੋਂ ਵੱਡੇ ਦੇਸ਼ ਸੇਵਕਾਂ ਦੀ ਕਤਾਰ ਵਿਚ ਖੜੋ ਕੇ ਸਰਬੱਤ ਦੇ ਭਲੇ ਦੀ ਲਾਸਾਨੀ ਸਿੱਖ ਪਰੰਪਰਾ ਤੇ ਇਤਿਹਾਸ ਦੇ ਪ੍ਰਚਾਰਕ, ਸ਼ੁੱਧ ਸਿੱਖੀ ਸਿਧਾਂਤਾਂ ਦੇ ਮਹਾਨ ਗਿਆਤਾ, ਰੌਸ਼ਨ ਜ਼ਮੀਰ, ਨੈਸ਼ਨਲ ਪ੍ਰੋਫੈਸਰ ਆਫ ਸਿੱਖਇਜ਼ਮ ਸਿਰਦਾਰ ਕਪੂਰ ਸਿੰਘ ਆਈ.ਸੀ.ਐਸ. ਉਤੇ ਚਿਕੜ ਉਛਾਲਣ ਲੱਗ ਜਾਣ ਤਾਂ ਹੋਰ ਵੀ ਜ਼ਰੂਰੀ ਹੋ ਗਿਆ ਹੈ ਕਿ ਕੋਈ ਸਿੱਖ ਮਸੀਹਾ ਸਿੱਕ ਕਲਮਾਂ ਦੀ ਸਿਕਨੈਸ ਦੂਰ ਕਰੇ।

ਸ੍ਰੀ ਹੇਮ ਰਾਜ ਸਟੈਨੋ ਜੀ ਦਾ ਲੇਖ ਪੜ੍ਹਕੇ, ਇਨ੍ਹਾਂ ਸਤਰਾਂ ਦੇ ਲੇਖਕ ਦਾ ਮਨਸ਼ਾ ਚੁਪ ਰਹਿਣ ਦਾ ਸੀ। ਪਰ ਪੰਜਾਬੀ ਦੇ ਨਾਮਵਰ ਸ਼ਾਇਰ ਸਰਦਾਰ ਸੁਰਜੀਤ ਸਿੰਘ ਜੀ ਦੀ ਕਵਿਤਾ ਦੇ ਬੋਲ 'ਚੁਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ' ਰਸਤੇ ਵਿਚ ਆਕੇ ਖੜ੍ਹੋ ਗਏ ਤੇ ਕਲਮ ਨੂੰ ਜ਼ੁੰਬਸ਼ ਦੇ ਗਏ ।

ਸ੍ਰੀ ਸਟੈਨੋ ਜੀ ਦੀ ਲਿਖਤ ਦਾ ਵਿਸ਼ਲੇਸ਼ਣ ਕਰਨ ਤੋਂ ਪਹਿਲਾਂ ਉਸ ਦੀ ਜ਼ਿਹਨੀ ਮੁਤਾਲਿਆ ਬੇਹੱਦ ਜ਼ਰੂਰੀ ਹੈ। ਕਿਉਂਕਿ ਜਿਸ ਮਸਤਕ 'ਚੋਂ ਸਰਦਾਰ ਗੁਰਤੇਜ ਸਿੰਘ ਲਈ ਹੋਛੇ, ਭੱਦੇ ਤੇ ਕਮੀਨੇ ਜਹੇ ਲਕਬ ਇਸ ਤਰ੍ਹਾਂ ਫੁਟ ਰਹੇ ਹਨ ਜਿਵੇਂ ਕਿਸੇ ਪੁਰਾਣੇ ਨਾਸੂਰ ਵਿਚੋਂ ਕਿਰਮ ਬਾਹਰ ਵੱਲ ਨੂੰ ਆਉਂਦੇ ਹਨ, ਦੇਖਿਆ ਤਾਂ ਜਾਵੇ ਉਸ ਮਿਆਰ ਦੀ ਬਣਤਰ ਕੈਸੀ ਹੈ। ਭਾਰਤੀ ਪ੍ਰਬੰਧ ਅੰਦਰ ਸੇਵਾਯੁਕਤ ਸਟੈਨੋ ਨੂੰ ਆਪਣੇ ਬੌਸ ਅਫਸਰ ਅੱਗੇ ਜੀ ਸਰ, ਜੀ ਸਰ ਕਰਦਿਆਂ, ਖਰੀ ਖੋਟੀ ਹਰੇਕ ਗੱਲ ਅੱਗੇ ਚੁੱਪ ਚਾਪ ਸਿਰ ਝੁਕਾਉਣਾ ਪੈਂਦਾ ਹੈ। ਬੇਵਜਹ ਝਿੜਕਾਂ ਖਾਈ ਜਾਣਾ ਤਾਂ ਇਕ ਸਟੈਨੋ ਦੀ ਆਦਤ ਬਣ ਜਾਂਦੀ ਹੈ। ਵਿਚਾਰਾਂ ਨੂੰ ਜੇ ਰਤਾ ਕੁ ਪਾਸੇ ਰੱਖਕੇ ਦੇਖੀਏ ਪਈ ਜਿਸ ਤਰ੍ਹਾਂ ਸ੍ਰੀ ਹੇਮ ਰਾਜ ਸਟੈਨੋ ਜੀ ਨੇ ਸਰਦਾਰ ਗੁਰਤੇਜ ਸਿੰਘ ਜੀ ਨੂੰ ਆਪਣੇ ਲੇਖ ਵਿਚ ਵਾਰ ਵਾਰ ਸੰਬੋਧਨ ਕੀਤਾ ਹੈ, ਉਸ ਤੋਂ ਜਾਪਦਾ ਹੈ ਕਿ ਸਟੈਨੋ ਜੀ ਹੁਣ ਸੇਵਾ ਮੁਕਤ ਹੋ ਗਏ ਹੋਣਗੇ ਤੇ ਆਪਣੀ ਤਮਾਮ ਸੇਵਾ ਅਵਧੀ ਸਮੇਂ ਬੌਸ ਅਫਸਰਾਂ ਤੋਂ ਖਾਧੀਆਂ ਨਿਰਲੱਜ ਝਿੜਕਾਂ ਦਾ ਬਦਲਾ ਸਰਦਾਰ ਗੁਰਤੇਜ ਸਿੰਘ ਤੋਂ ਲੈ ਰਹੇ ਹਨ ਕਿਉਂਕਿ ਸਰਦਾਰ ਗੁਰਤੇਜ ਸਿੰਘ ਕਿਸੇ ਵੇਲੇ ਸੁਯੋਗ ਆਈ.ਸੀ.ਐਸ. ਅਫਸਰ ਰਹੇ ਹਨ ਅਤੇ ਜੇ ਉਹ ਸ੍ਰੀ ਹੇਮ ਰਾਜ ਦੇ ਨਹੀਂ ਤਾਂ ਉਸ ਵਰਗੇ ਸੈਂਕੜੇ ਸਟੈਨੋਆਂ ਦੇ ਅਫਸਰ ਤਾਂ ਜ਼ਰੂਰ ਰਹੇ ਹੋਣਗੇ। ਸਰਦਾਰ ਗੁਰਤੇਜ ਸਿੰਘ ਵਰਗੇ ਜਿਸ ਖੁਦਦਾਰ ਅਫਸਰ ਅੱਗੇ ਜੀ ਸਰ ਜੀ ਸਰ ਕਰਦਿਆਂ ਜਿਸ ਸਟੈਨੋ ਦੀ ਜ਼ੁਬਾਨ ਕਦੀ ਥੱਕਦੀ ਨਹੀਂ ਹੋਵੇਗੀ ਉਹ ਸੇਵਾ ਮੁਕਤੀ ਉਪਰੰਤ ਉਸਨੂੰ ਮਹਿਜ਼ ਸੰਬੋਧਨ ਕਰਨ ਲਈ ਹਾਸੋ ਹੀਣੇ ਮੰਦ ਭਾਵਨਾਂ ਨਾਲ ਭਰਪੂਰ ਲਕਬਾਂ ਦਾ ਇਸਤੇਮਾਲ ਕਰੇ ਤਾਂ ਸਟੈਨੋ ਜਿਹੇ ਮਨੋਰੋਗੀਆਂ ਦੀਆਂ ਮਾਨਸਿਕ ਗੁਥੀ ਦਾ ਵਿਸ਼ਲੇਸ਼ਣ ਕਰਨ ਸਿਆਣਿਆਂ ਲਈ ਕੋਈ ਮੁਸ਼ਕਲ ਕਾਰਜ ਨਹੀਂ ਹੈ। ਕਹਾਂ ਦਿਲ ਜਲੇ ਕੋ ਸਕੂੰ ਚਾਹੀਏ, ਜੁਨੂੰ ਕੇ ਲੀਏ ਬਸ ਜੁਨੂੰ ਚਾਹੀਏ।

ਸ੍ਰੀ ਸਟੈਨੋ ਨੂੰ ਦਰਅਸਲ ਸਰਦਾਰ ਗੁਰਤੇਜ ਸਿੰਘ ਦਾ ਲੇਖ ਉਕਾ ਹੀ ਸਮਝ ਨਹੀਂ ਆਇਆ, ਸਿਆਣੇ ਬੰਦਿਆਂ ਲਈ ਜੁ ਲਿਖਿਆ ਗਿਆ ਸੀ ਇਹ ਲੇਖ! ਲੇਖ ਵਿਚ ਫੈਲੇ ਵਿਅੰਗ ਦੀ ਸਮਝ ਆਉਣੀ ਤਾਂ ਸ੍ਰੀ ਸਟੈਨੋ ਲਈ ਦੂਰ ਦੀ ਗੱਲ ਸੀ। ਬੇਸਮਝੀ ਦੇ ਮਹਾਂ ਆਲਮ ਵਿਚ ਹੀ ਕਾਗਜ਼ ਦੀ ਹਿੱਕ ਉਤੇ ਕਲਮ ਘੜੀਸਦੇ ਰਹੇ, ਜੋ ਲਿਖਿਆ ਗਿਆ ਸੋ ਅਖ਼ਬਾਰ ਦੇ ਪੰਨਿਆਂ ਤੇ ਉਗ ਆਇਆ। ਲੇਖ ਵਿਚਲੇ ਜਜ਼ਬਾਤੀ ਤੇ ਖ਼ਿਆਲੀ ਛੜੱਪੇ ਇਸ ਗੱਲ ਦੇ ਗਵਾਹ ਹਨ ਕਿ ਸ੍ਰੀ ਸਟੈਨੋ ਜੀ ਤਮਾਮ ਉਮਰ ਸ਼ਾਰਟਹੈਂਡ ਕਰਦੇ ਕਰਦੇ ਆਪਣੇ ਅੰਦਰੋਂ ਧੀਰਜ ਨੂੰ ਹੀ ਸ਼ਾਰਟ ਕਰ ਬੈਠੇ। ਦਸਮ ਪਿਤਾ ਜੀ ਦਾ ਫੁਰਮਾਨ ਹੈ ਕਿ ਧੀਰਜ ਤੋਂ ਬਿਨਾਂ ਬੁੱਧੀ ਦਾ ਚਰਾਗ ਨਹੀਂ ਬਲਦਾ ਤੇ ਬੁੱਧੀ

ਦਾ ਚਰਾਗ ਬਲੇ ਬਗੈਰ ਠੀਕ ਗਲਤ ਦਾ ਨਿਰਣਾ ਕਰਨ ਦੀ ਸਮਰੱਥਾ ਹਾਸਲ ਨਹੀਂ ਹੁੰਦੀ।

ਸਮੁੱਚੇ ਲੇਖ ਵਿਚ ਉਂਜ ਤਾਂ ਕੋਈ ਵੀ ਵਿਚਾਰ ਐਸਾ ਨਹੀਂ ਜਿਸ ਦਾ ਜ਼ਿਕਰ ਹੋ ਸਕੇ ਲੇਕਿਨ ਲੇਖ ਦੇ ਅੰਤਮ ਭਾਗ ਵਿਚ ਸ੍ਰੀ ਸਟੈਨੋ ਜੀ ਨੇ ਜਿਹੜੀ ਸ਼ਹੀਦੀ ਪਰਿਭਾਸ਼ਾ ਦਾ ਨਿਰਮਾਣ ਕੀਤਾ ਹੈ, ਉਸਨੂੰ ਪੜ੍ਹਕੇ ਸ੍ਰੀ ਸਟੈਨੋ ਦੇ ਹਮ ਪੰਜਾਲੀ ਵਿਦਵਾਨ ਜ਼ਰੂਰ ਹੀ ਮੱਥੇ ਤੇ ਹੱਥ ਮਾਰ ਮਾਰ ਪਿੱਟੇ ਹੋਣਗੇ ਕਿ "ਭਾਈ ਇਸ ਪਰਿਭਾਸ਼ਾ ਮੁਤਾਬਕ ਤਾਂ ਭਗਤ ਸਿੰਘ ਨੂੰ ਉੱਕਾ ਹੀ ਸ਼ਹੀਦ ਨਹੀਂ ਕਿਹਾ ਜਾ ਸਕਦਾ।" ਪਰਿਭਾਸ਼ਾ ਇਸ ਤਰ੍ਹਾਂ ਹੈ : "ਹਰ ਉਹ ਜਣਾ ਜਿਹੜਾ ਮਾਨਵਤਾ ਦੇ ਸਰਵਪੱਖੀ ਵਿਕਾਸ ਤੇ ਖ਼ੁਸ਼ਹਾਲੀ ਵਾਲੇ ਸੱਚੇ ਸੁੱਚੇ ਆਦਰਸ਼ਾਂ ਖ਼ਾਤਰ ਜੂਝਦਾ ਹੋਇਆ ਆਪਣੀ ਜਾਨ ਕੁਰਬਾਨ ਕਰ ਦੇਵੇ ਉਹ ਸ਼ਹੀਦ ਹੈ।" ਪਰਿਭਾਸ਼ਾ ਤੋਂ ਪਹਿਲਾਂ ਊਟ ਪਟਾਂਗ ਦਾ ਜਵਾਬ ਦੇਣ ਵਿਚ ਸਮਾਂ ਬਰਬਾਦ ਕਰਨ ਤੋਂ ਬਿਹਤਰ ਹੈ ਕਿ ਸ੍ਰੀ ਸਟੈਨੋ ਜੀ ਦੇ ਅੰਤਮ ਵਿਚਾਰ ਇਸ ਪਰਿਭਾਸ਼ਾ ਦੀ ਹੀ ਚੀਰ ਫਾੜ ਕਰ ਲਈ ਜਾਵੇ। ਸ੍ਰੀ ਸਟੈਨੋ ਜੀ ਸ਼ਹੀਦ ਉਸ ਨੂੰ ਮੰਨਦੇ ਹਨ ਜੋ ਸੁੱਚੇ ਆਦਰਸ਼ਾਂ ਲਈ ਜੂਝਦਾ ਹੋਇਆ ਆਪਣੀ ਜਾਨ ਕੁਰਬਾਨ ਕਰ ਦੇਵੇ। ਜ਼ਾਹਿਰ ਹੈ ਕਿ ਜਾਨ ਕੁਰਬਾਨ ਕਰਨ ਤੋਂ ਉਰੇ ਉਰੇ ਕਿਸੇ ਜੁਝਾਰੂ ਦੇ ਆਦਰਸ਼ ਕਿਤਨੇ ਵੀ ਸੱਚੇ ਸੁਚੇ ਹੋਣ ਸਟੈਨੋ ਜੀ ਉਸ ਨੂੰ ਸ਼ਹੀਦ ਮੰਨਣ ਲਈ ਤਿਆਰ ਨਹੀਂ। ਜਾਨ ਕੁਰਬਾਨ ਕਰ ਦੇਣਾ ਸ਼ਹੀਦੀ ਦੀ ਬੁਨਿਆਦ ਹੈ। ਪਰ ਜਾਨ ਦੇਣ ਤੇ ਜਾਨ ਨਾ ਬਚਾ ਸਕਣ ਵਿਚ ਬਹੁਤ ਫਰਕ ਹੈ। ਜਿਹੜਾ ਜੁਝਾਰੂ ਜਾਨ ਦੇਣ ਦੀ ਠਾਣ ਲੈਂਦਾ ਹੈ ਉਸ ਕੋਲ ਜੇ ਜਾਨ ਬਚਾ ਲੈਣ ਦਾ ਅਵਸਰ ਹੋਵੇ ਤਾਂ ਵੀ ਉਹ ਜਾਨ ਤੋਂ ਪਿਆਰੇ ਮਨੋਰਥ ਖ਼ਾਤਰ ਜਾਨ ਦੇ ਦੇਵੇ ਐਸੀ ਧਰਮੀ ਯੋਧੇ ਨੂੰ ਸ਼ਹੀਦ, ਸਟੈਨੋ ਜੀ ਦੀ ਪਰਿਭਾਸ਼ਾ ਅਨੁਸਾਰ ਕਿਹਾ ਜਾ ਸਕਦਾ ਹੈ। ਮੁਗਲਾਂ ਨੇ ਹਰ ਸਿੱਖ ਸ਼ਹੀਦ ਨੂੰ ਇਸਲਾਮ ਧਾਰਣ ਕਰਕੇ ਜਾਨ ਬਖਸ਼ਾ ਲੈਣ ਦਾ ਮੌਕਾ ਦਿੱਤਾ ਸੀ ਪਰ ਸਿੱਖਾਂ ਨੇ ਸੱਚੇ ਸੁੱਚੇ ਆਦਰਸ਼ਾਂ ਨੂੰ ਤਿਆਗ ਕੇ ਜਾਨ ਬਚਾ ਲੈਣ ਤੋਂ ਜਾਨ ਕੁਰਬਾਨ ਕਰਨ ਨੂੰ ਬਿਹਤਰ ਜਾਣਿਆ ਤੇ ਸ਼ਹੀਦੀ ਜਾਮ ਪੀਤੇ। ਗੁਰੂ ਅਰਜਨ, ਗੁਰੂ ਤੇਗ ਬਹਾਦਰ, ਭਾਈ ਮਤੀ ਦਾਸ, ਛੋਟੇ ਸਾਹਿਬਜਾਦੇ, ਭਾਈ ਤਾਰੂ ਸਿੰਘ, ਸ਼ਾਹਬਾਜ ਸਿੰਘ, ਸੁਬੇਗ ਸਿੰਘ ਤੇ ਭਾਈ ਮਨੀ ਸਿੰਘ ਜੀ ਜਹੇ ਮਹਾਨ ਪਰਾਕਰਮੀ ਯੋਧਿਆਂ ਸੂਰਬੀਰਾਂ ਨੂੰ ਜਾਨ ਬਚਾ ਲੈਣ ਦਾ ਅਵਸਰ ਜਰੂਰ ਦਿੱਤਾ ਗਿਆ ਸੀ। ਪਰ ਸਰਦਾਰ ਭਗਤ ਸਿੰਘ ਬਾਬਤ ਛਪੇ ਸ਼ੁੱਧ ਇਤਿਹਾਸ ਵਿਚ ਐਸੀ ਕਨਸੋ ਕਿਤੇ ਨਹੀਂ ਪੈਂਦੀ ਕਿ ਫਿਰੰਗੀਆਂ ਨੇ ਸਰਦਾਰ ਭਗਤ ਸਿੰਘ ਨੂੰ ਜਾਨ ਬਖਸ਼ੀ ਕਰਨ ਦਾ ਕੋਈ ਵੀ ਮੌਕਾ ਦਿੱਤਾ ਹੋਵੇ। ਹਾਂ, ਸਰਦਾਰ ਭਗਤ ਸਿੰਘ ਜ਼ਰੂਰ ਕੀਤੇ ਕਤਲਾਂ 'ਤੇ ਰਾਜਸੀ ਪਰਦਾਪੋਸ਼ੀ ਕਰਕੇ ਫਾਂਸੀ ਦੀ ਸਜ਼ਾ ਤੋਂ ਬਚਣ ਲਈ ਉਪਰਾਲੇ ਕਰਦਾ ਰਿਹਾ ਸੀ। ਭਾਵੇਂ ਸਕਾਟ ਉਤੇ ਲਾਲਾ ਲਾਜਪਤ ਰਾਏ ਨੂੰ ਡਾਗਾਂ ਨਾਲ ਮਾਰ ਸੁਟਣ ਦਾ ਦੋਸ਼ ਵੀ ਬੇਬੁਨਿਆਦ ਹੀ ਸੀ ਪਰ ਇਸ ਸਕਾਟ ਦੇ ਭੁਲੇਖੇ ਜੇ ਸਰਦਾਰ ਭਗਤ ਸਿੰਘ ਨੇ ਨਿਰਦੋਸ਼ ਸਾਂਡਰਸ ਤੇ ਉਸ ਨੂੰ ਬਚਾਉਣ ਦਾ ਧਰਮ ਪਾਲਦੇ ਵਿਚਾਰੇ ਚੰਨਣ ਸਿੰਘ ਨੂੰ ਬੇਵਜਹ ਕਤਲ ਕਰਨ ਦਾ ਘਿਨਾਉਣਾ ਜੁਰਮ ਨਾ ਕੀਤਾ ਹੁੰਦਾ ਤਾਂ ਨਿਰਾ ਪਟਾਕਾ ਚਲਾਉਂਦ ਬਦਲੇ ਫਿਰੰਗੀਆਂ ਨੇ ਸਰਦਾਰ ਭਗਤ ਸਿੰਘ ਨੂੰ ਫਾਂਸੀ ਨਹੀਂ ਸੀ ਚਾੜ੍ਹਨਾ। ਨਿਰਦੋਸ਼ ਸਾਂਡਰਸ ਤੇ ਚੰਨਣ ਸਿੰਘ ਦਾ ਕਤਲ ਕਰਕੇ ਸਰਦਾਰ ਭਗਤ ਸਿੰਘ ਦੇ ਕਿਹੜੇ ਸੱਚੇ ਸੁੱਚੇ ਆਦਰਸ਼ਾਂ ਦੀ ਪੂਰਤੀ ਹੋਈ ਸੀ ਇਹ ਤਾਂ ਸ੍ਰੀ ਸਟੈਨੋ ਜੀ ਹੀ ਚੰਗੀ ਤਰ੍ਹਾਂ ਦੱਸ ਸਕਦੇ ਹਨ।

ਚੇਤੇ ਰਹੇ ਕਿ ਸਰਦਾਰ ਭਗਤ ਸਿੰਘ 'ਤੇ ਚੱਲ ਰਿਹਾ ਬੰਬ ਕੇਸ ਰਫਾ ਦਫਾ ਹੋਣ ਹੀ ਵਾਲਾ ਸੀ ਕਿ ਅਚਾਨਕ ਸਰਦਾਰ ਭਗਤ ਸਿੰਘ ਦੀ ਹੱਥ ਲਿਖਤ ਦਾ ਨਮੂਨਾ ਕੋਰਟ ਦੀਆਂ ਨਜ਼ਰਾਂ ਵਿਚ ਆ ਗਿਆ, ਜਿਸਤੋਂ ਸਪਸ਼ਟ ਹੋ ਗਿਆ ਸੀ ਕਿ ਲਾਹੌਰ ਵਿਚ ਸਾਂਡਰਸ ਤੇ ਚੰਨਣ ਸਿੰਘ ਨੂੰ ਸਰਦਾਰ ਭਗਤ ਸਿੰਘ ਨੇ ਹੀ ਕਤਲ ਕੀਤਾ ਹੈ। ਸਾਂਡਰਸ ਤੇ ਚੰਨਣ ਸਿੰਘ ਦੇ ਕਤਲ ਦੇ ਫੌਰਨ ਬਾਦ ਲਾਹੌਰ ਦੀਆਂ ਕੰਧਾਂ ਤੇ ਕੁਝ ਹੱਥ ਲਿਖੇ ਇਸ਼ਤਿਹਾਰ ਚਿਪਕਾਏ ਗਏ ਸਨ ਜਿਨ੍ਹਾਂ 'ਤੇ ਲਿਖਿਆ ਹੋਇਆ ਸੀ ਕਿ "ਲਾਲਾ ਲਾਜਪਤ ਰਾਏ ਦੀ ਮੌਤ ਦਾ ਬਦਲਾ ਲੈ ਲਿਆ ਗਿਆ ਹੈ।" ਇਨ੍ਹਾਂ ਇਸ਼ਤਿਹਾਰਾਂ ਦੀ ਲਿਖਾਈ ਸਰਦਾਰ ਭਗਤ ਸਿੰਘ ਦੀ ਲਿਖਾਈ ਨਾਲ ਹੂ ਬਹੂ ਮਿਲਦੀ ਸੀ। ਫਿਰ ਸਰਦਾਰ ਭਗਤ ਸਿੰਘ ਨੇ ਬਚਣ ਦਾ ਕੋਈ ਵੀ ਰਾਹ ਨਾ ਦੇਖ ਕੇ ਕਤਲਾਂ ਦਾ ਜ਼ਿੰਮਾ ਲਿਆ ਸੀ, ਫਲਸਰੂਪ ਉਸਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ।" ਮਾਨਵਤਾ ਦੇ ਸਰਵਪੱਖੀ ਵਿਕਾਸ ਅਤੇ ਖੁਸ਼ਹਾਲੀ ਦਾ ਦਾਹਵੇਦਾਰ ਸ੍ਰੀ ਸਟੈਨੋ, ਸਰਦਾਰ ਭਗਤ ਸਿੰਘ ਨੂੰ ਨਿਰਦੋਸ਼ ਕਤਲਾਂ ਤੋਂ ਬਰੀ ਨਹੀਂ ਕਰ ਸਕਦਾ। ਹਾਂ, ਸ੍ਰੀ ਸਟੈਨੋ ਭਾਵੇਂ ਕਹਿੰਦੇ ਹਨ ਕਿ ਸ਼ਹਾਦਤ ਦੇ "ਸੰਕਲਪ ਵਿਚ ਕੋਈ ਭੂਗੋਲਕ, ਰੰਗਾਂ, ਨਸਲ, ਜਾਤ, ਮਜ਼ਹਬ, ਮੱਤ, ਕੌਮ, ਫਿਰਕਾ, ਜਾਤੀ, ਦੇਸ਼, ਲਿੰਗ ਦਾ

ਸੌੜਾ ਭਿੰਨ ਭੇਦ ਨਹੀਂ ਹੈ।" ਪਰ ਉਕਤ ਸਾਰੇ ਭਿੰਨ ਭੇਦ ਉਨ੍ਹਾਂ ਦੇ ਅੰਦਰ ਕੁਟ ਕੁਟ ਕੇ ਭਰੇ ਹੋਏ ਹਨ, ਕਿਉਂਕਿ ਉਹਨਾਂ, ਸ੍ਰੀ ਸਟੈਨੋਂ ਜੀ, ਨੂੰ ਚੰਨਣ ਸਿੰਘ ਦੀ ਬੇਗੁਨਾਹੀ ਸਿਰਫ ਉਸ ਦਾ ਸਿੱਖ ਮਤ ਦਾ ਧਾਰਣੀ ਹੋਣ ਕਰਕੇ ਅਤੇ ਸਾਂਡਰਸ ਦੀ ਨਿਰਦੋਸ਼ਤਾ ਸਿਰਫ ਉਸਦੇ ਗੋਰੀ ਨਸਲ ਦਾ ਹੋਣ ਕਰਕੇ ਨਜ਼ਰ ਨਹੀਂ ਆਉਂਦੀ। ਰੰਗ ਨਸਲ ਦੇ ਮਤ ਦੇ ਭਿੰਨ ਭੇਦ ਦੀ ਸੌੜੀ ਨਹੀਂ ਚੌੜੀ ਪੱਟੀ ਅੱਖਾਂ ਮੂਹਰੇ ਬੰਨ ਕੇ ਸ੍ਰੀ ਸਟੈਨੋ ਨੂੰ ਸਿੱਖਾਂ ਤੇ ਗੋਰਿਆਂ ਦੀ ਮਾਨਵਤਾ ਕਿਵੇਂ ਦਿਖਾਈ ਦੇ ਸਕਦੀ।

ਹੈਰਾਨੀ ਦੀ ਗੱਲ ਹੈ ਕਿ ਜੋ ਲੋਕ ਆਪਣੇ ਹਮ ਵਤਨੀ, ਹਮ ਮਜ਼ਹਿਬ, ਹਮ ਨਸਲ, ਹਮ ਜਾਤ, ਆਪਣੇ ਫਿਰਕੇ ਤੇ ਆਪਣੀ ਮੱਤ ਦੇ ਧਾਰਣੀ, ਆਪਣੇ ਭਰਾ ਦੇ ਗਲਤ ਕਾਰਨਾਮੇਂ ਨੂੰ ਗਲਤ ਕਰਾਰ ਦੇਣ ਦੀ ਫ਼ਰਾਖ਼ਦਿਲੀ ਰੱਖਦੇ ਹਨ, ਉਨ੍ਹਾਂ 'ਤੇ ਸੌੜੀ ਸੋਚ ਰੱਖਣ ਦਾ ਘਿਰਨਾਜਨਕ ਲੇਬਲ ਲਾਇਆ ਜਾ ਰਿਹਾ ਹੈ ਜਦ ਕਿ ਇਸ ਦੇ ਉਲਟ ਇਕ ਬੇਗੁਨਾਹ ਫਿਰੰਗੀ ਅਫਸਰ ਸਾਂਡਰਸ ਨੂੰ ਕੇਵਲ ਵੱਖਰੇ ਮੱਤ ਤੇ ਮਜ਼ਹਬ ਦਾ ਧਾਰਣੀ ਹੋਣ ਸਦਕਾ ਉਸਦਾ ਰੰਗ ਗੋਰਾ ਤੇ ਨਸਲ ਗੋਰੀ ਹੋਣ ਸਦਕਾ ਹੀ ਗੁਨਾਹਗਾਰ ਕਹਿਣ ਵਾਲਿਆਂ ਅਤੇ ਉਸ ਨੂੰ ਲੁਕ ਛਿਪ ਕੇ ਮਾਰ ਦੇਣ ਨੂੰ ਵੱਡੀ ਦੇਸ਼ ਭਗਤੀ ਕਹਿਣ ਵਾਲਿਆਂ ਨੂੰ ਅਰੜਾ ਅਰੜਾ ਕੇ ਵੱਡੇ ਮਾਨਵਤਾ ਪ੍ਰੇਮੀ ਸਾਬਤ ਕਰਨ ਦੀ ਨਾਕਾਮ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਹ ਲੋਕ ਆਪਦੀਆਂ ਅੱਖਾਂ ਅੱਗਿਉਂ ਤੰਗ ਦਿਲੀ ਦੀ ਚੌੜੀ ਪੱਟੀ ਕਦੋਂ ਖੋਹਲਣਗੇ ? ਇਕ ਪ੍ਰਸਿੱਧ ਪ੍ਰੋਫੈਸਰ ਨਰਿੰਦਰ ਸਿੰਘ ਕਪੂਰ ਨੇ ਆਪਣੀ ਪੁਸਤਕ ਵਿਚ ਲਿਖਿਆ ਹੈ ਕਿ ਮਾਨਵਤਾ ਦਾ ਸੱਚਾ ਪ੍ਰੇਮੀ ਉਹ ਹੈ ਜੋ ਜੰਗ ਦੇ ਮੈਦਾਨ ਅੰਦਰ ਵਿਰੋਧੀ ਨੂੰ ਆਪਣੀ ਕਿਰਪਾਨ ਉਧਾਰੀ ਦੇ ਸਕਦਾ ਹੋਵੇ। ਪਰ ਆਪਣੇ ਵਿਰੋਧੀ ਦੀ ਬੇਗੁਨਾਹੀ ਨੂੰ ਹੀ ਉਸ ਦਾ ਮਹਾਂਦੋਸ਼ ਗਰਦਾਨਣ ਵਾਲੇ ਮਾਨਵਤਾ ਦੇ ਪ੍ਰੇਮੀ ਕਿਵੇਂ ਹੋਏ।

ਦਰਅਸਲ ਸ੍ਰੀ ਸਟੈਨੋ ਜੀ ਨੂੰ ਮੱਤ ਨਾਲ ਸਖਤ ਨਫ਼ਰਤ ਹੈ, ਕਿਉਂਕਿ ਮੱਤ ਦੀ ਹੋਂਦ ਨੂੰ ਸੌੜਾ ਭਿੰਨ ਭੇਦ ਮੰਨਦੇ ਹਨ। ਸੋ ਮੱਤ ਦੀ ਗ਼ੈਰ ਹਾਜ਼ਰੀ ਵਿਖ ਸ੍ਰੀ ਸਟੈਨੋ ਜੀ ਨੂੰ ਕੇਵਲ ਢਿੱਡ ਭੇਦ ਹੋ ਸਕਦਾ ਹੈ ਜਿਹੜਾ ਕਿ ਉਹਨਾਂ ਨੂੰ ਹੈ ਵੀ। ਜਿਸ ਸ਼ਖ਼ਸ ਦੇ ਢਿਡ ਵਿਚ ਗੜਬੜ ਹੋਵੇ ਤੇ ਮੱਤ ਦਾ ਚੂਰਨ ਕਿਤੇ ਆਸ ਪਾਸ ਹੋਵੇ ਨਾ ਤਾਂ ਫਿਰ ਐਸੇ ਸ਼ਖ਼ਸ ਤੋਂ ਇਹੋ ਜਹੇ ਲੇਖ ਦੀ ਹੀ ਉਮੀਦ ਰੱਖੀ ਜਾ ਸਕਦੀ ਹੈ ਜਿਹੋ ਜਿਹਾ ਸ੍ਰੀ ਸਟੈਨੋ ਜੀ ਨੇ ਲਿਖਿਆ ਹੈ। ਵੱਖਰੀ ਮੱਤ ਦੇ ਵੱਖਰੀ ਨਸਲ ਦੇ ਸ਼ਖ਼ਸ ਦੇ ਕਤਲ ਨੂੰ ਜੁਰਮ ਨਾ ਕਹਿਣ ਦਾ ਜ਼ੁਲਮ ਉਹੀ ਸ਼ਖ਼ਸ ਕਰ ਸਕਦਾ ਹੈ ਜੋ ਖ਼ੁਦ ਮੁਕੰਮਲ ਮੱਤ ਹੀਣ ਹੋਵੇ ਅਤੇ ਜਿਸ ਦੀ ਨਸਲ ....... "ਕੁਛ ਕਿਹਾ ਤਾਂ ਹਨੇਰਾ ਜਰੇਗਾ ਕਿਵੇਂ।"

ਖ

# ੨੩ ਤੋਂ ੩੦ ਅਕਤੂਬਰ ਤੱਕ ਅਖਬਾਰਾਂ ਵਿੱਚ ਛਪੀਆਂ ਚਿੱਠੀਆਂ

## ਆਸਤਕ ਸਨ ਸ਼ਹੀਦ ਭਗਤ ਸਿੰਘ

ਸ੍ਰੀ (ਸ.) ਭਗਤ ਸਿੰਘ ਦੇ ਭਾਣਜੇ ਪ੍ਰੋ: ਜਗਮੋਹਨ ਸਿੰਘ ਨੇ ਪਹਿਲੀ ਅਕਤੂਬਰ ਦੇ ਅੰਕ ਵਿਚ ਇਹ ਕਿਹਾ ਹੈ ਕਿ ਸ੍ਰੀ (ਸ.) ਭਗਤ ਸਿੰਘ ਦਾ ਮਾਨਵਤਾ ਦੇ ਖਿਲਾਫ ਧਰਮਾਂ ਵਿਚ ਕੋਈ ਵਿਸ਼ਵਾਸ਼ ਨਹੀਂ ਸੀ। ਉਹ ਪੂਰੀ ਤਰ੍ਹਾਂ ਨਾਸਤਿਕ ਸੀ। ਅਫਸੋਸ ਦੀ ਗੱਲ ਹੈ ਕਿ ਪ੍ਰੋਫੈਸਰ ਸਾਹਿਬ ਨੇ ਕਿਸੇ ਧਰਮ (ਖਾਸ ਕਰ ਸਿੱਖ) ਨੂੰ ਪੜਤਾਲਿਆ ਹੀ ਨਹੀਂ।

ਕੀ ਸਿੱਖ ਧਰਮ ਮਾਨਵਤਾ ਦੇ ਖਿਲਾਫ ਹੈ? ਕੀ ਕਿਸੇ ਵਿਅਕਤੀ ਦੇ ਸ੍ਰੀ (ਸ.) ਭਗਤ ਸਿੰਘ ਬਾਰੇ ਬੋਲਣ ਨੂੰ ਸਮੂਹ ਧਰਮ ਨਾਲ ਤੋਲਿਆ ਜਾ ਸਕਦਾ ਹੈ? ਬਿਆਨ ਤੋਂ ਤਾਂ ਲਗਦਾਂ ਹੈ ਕਿ ਪ੍ਰੋਫੈਸਰ ਸਾਹਿਬ ਆਪਣੇ ਹੀ ਮਾਮੇ ਸ੍ਰੀ (ਸ.) ਭਗਤ ਸਿੰਘ ਬਾਰੇ ਕੋਈ ਬਹੁਤਾ ਇਤਿਹਾਸ ਨਹੀਂ ਪੜ੍ਹ ਸਕੇ। ਇਕ ਬਾਰੇ ਸਿਰਫ ਇਕ ਹੀ ਉਦਾਹਰਣ ਕਾਫੀ ਹੈ ਕਿ ਸਦਾ ਸੱਚ ਬੋਲਣ ਵਾਲੀ ਪਵਿੱਤਰ ਆਤਮਾ ਦੀ ਰੂ-ਬ-ਰੂ ਮੁਲਾਕਾਤ ਹੈ ਜੋ ੪ ਅਕਤੂਬਰ ੧੯੩੦ ਨੂੰ ਲਾਹੌਰ ਸੈਂਟਰਲ ਜੇਲ੍ਹ ਵਿਚ ਹੋਈ ਸੀ। ਭਾਈ ਸਾਹਿਬ ਭਾਈ ਰਣਧੀਰ ਸਿੰਘ ਨੇ ਆਪਣੀ ਪੁਸਤਕ 'ਜੇਲ੍ਹ ਚਿੱਠੀਆਂ' ਵਿਚ ਸਪਸ਼ਟ ਲਿਖਿਆ ਹੈ ਕਿ ਮੁਲਾਕਾਤ ਸਮੇਂ ਸ੍ਰੀ (ਸ.) ਭਗਤ ਸਿੰਘ ਨੇ ਕਿਹਾ ਕਿ 'ਮੈਂ ਪੂਰਾ ਨਾਸਤਿਕ ਸੀ, ਪ੍ਰੰਤੂ ਆਪ ਦੀ ਮੁਲਾਕਾਤ ਨਾਲ ਅੱਜ ਮੈਂ ਆਸਤਕ ਭਗਤ ਸਿੰਘ ਹੋਵਾਂਗਾ। ਹੁਣ ਮੈਂ ਕਦੇ ਦਾਹੜਾ ਨਹੀਂ ਕਟਾਵਾਂਗਾ। ਸਿੱਖ ਨਿਸ਼ਚੇ ਵਿਚ ਫਾਂਸੀ ਚੜ੍ਹਾਂਗਾ।' ੨੯ ਮਾਰਚ ੧੯੪੯ ਦੇ ਬਲਿਟਜ਼ ਅਖਬਾਰ ਵਿਚ ਸ੍ਰੀ ਭਗਤ ਸਿੰਘ ਦਾ ਕੇਸਾਂ ਵਾਲਾ ਫੋਟੋ ਛਪਿਆ ਸੀ। ਇਹ ਫੋਟੋ ਫਾਂਸੀ ਲੱਗਣ ਤੋਂ ਕੁਝ ਮਿੰਟ ਪਹਿਲਾਂ ਖਿੱਚੀ ਗਈ ਸੀ। ਸਸਕਾਰ ਕਰਾਉਣ ਵਾਲੇ ਗ੍ਰੰਥੀ ਭਾਈ ਨੱਥਾ ਸਿੰਘ ਦਾ ਅਖਬਾਰਾਂ ਵਿਚ ਬਿਆਨ ਛਪਿਆ ਸੀ ਕਿ ਸਸਕਾਰ ਵੇਲੇ ਸ੍ਰੀ ਭਗਤ ਸਿੰਘ ਦੇ ੬-੬ ਇੰਚ ਕੇਸ ਸਨ।

ਸਰਕਾਰ ਨੇ ਵੀ ਐਲਾਨ ਕੀਤਾ ਸੀ ਕਿ ਮ੍ਰਿਤਕ ਦਾ ਸਸਕਾਰ ਸਿੱਖ ਧਰਮ ਅਨੁਸਾਰ ਹੋਵੇ। (ਜੇਲ੍ਹ ਚਿੱਠੀਆਂ ਪੰਨਾ ੪੫੬)। ਸਵਾਲ ਇਹ ਹੈ ਕਿ ਇਕ ਹੀ ਮੁਲਾਕਾਤ ਵਿਚ ਸ੍ਰੀ ਭਗਤ ਸਿੰਘ ਵਿਚ ਐਨੀ ਵੱਡੀ ਤਬਦੀਲੀ ਕਿਵੇਂ ਆਈ? ਇਹ ਦੇਖਣ ਲਈ ਜੇ ਸਾਰੀ ਮੁਲਾਕਾਤ ਪੜ੍ਹ ਲਈ ਜਾਵੇ ਤਾਂ ਹੋ ਸਕਦਾ ਹੈ ਕਿ ਸ੍ਰੀ ਭਗਤ ਸਿੰਘ ਨੂੰ ਨਾਸਤਿਕ ਕਹਿਣ ਵਾਲੇ ਵੀ ਸ਼ਾਇਦ ਆਸਤਕ ਬਣ ਜਾਣ।

ਕੇਸਰ ਸਿੰਘ,
ਪਿੰਡ ਬਿਸ਼ਨਪੁਰਾ (ਪਟਿਆਲਾ)।

(ਪੰਜਾਬੀ ਟ੍ਰਿਬਿਊਨ, ਅਕਤੂਬਰ ੨੯, ੨੦੦੦ 'ਚੋਂ ਧੰਨਵਾਦ ਸਹਿਤ)

~~~

## 'ਸਾਈਮਨ ਕਮਿਸ਼ਨ ਦੇ ਬਾਈਕਾਟ ਦਾ ਰਹੱਸ'

੮ ਅਕਤੂਬਰ ਦੇ ਅੰਕ ਵਿਚ ਪ੍ਰੋਫੈਸਰ ਗੁਰਤੇਜ ਸਿੰਘ ਦਾ ਲੇਖ 'ਸਾਈਮਨ ਕਮਿਸ਼ਨ ਦੇ ਬਾਈਕਾਟ ਦਾ ਰਹੱਸ' ਪੜ੍ਹਿਆ। ਪੜ੍ਹ ਕੇ ਮਨ ਨੂੰ ਬਹੁਤ ਠੇਸ ਪਹੁੰਚੀ ਕਿ ਲੇਖਕ ਨੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ, ਕਿ ਸਾਈਮਨ ਕਮਿਸ਼ਨ ਦਾ ਬਾਈਕਾਟ ਕਰਨਾ ਉਸ ਸਮੇਂ ਦੀ ਕਾਂਗਰਸ ਵਲੋਂ ਫੋਕੀ ਸ਼ੁਹਰਤ ਦੀ ਪ੍ਰਾਪਤੀ ਲਈ ਕੀਤਾ ਗਿਆ ਇਕ ਕੋਝਾ ਯਤਨ ਸੀ, ਕਿਉਂਕਿ ਸਾਈਮਨ ਕਮਿਸ਼ਨ ਨੇ ਇਕ ਭਾਰਤੀ ਨੂੰ ਮੈਂਬਰ ਬਣਾਉਣ ਦੀ ਗੱਲ ਮੰਨ ਲਈ ਸੀ, ਜਿਸ ਨੂੰ ਉਸ ਸਮੇਂ ਦੀ ਕਾਂਗਰਸ ਨੇ ਅਣਗੌਲਿਆ ਕਰ ਦਿੱਤਾ।

ਇਨ੍ਹਾਂ ਸਤਰਾਂ ਨੂੰ ਪੜ੍ਹ ਕੇ ਹਰ ਗੈਰਤ-ਮੰਦ ਭਾਰਤੀ ਦਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ ਕਿ ਅਖੌਤੀ ਬੁੱਧੀਜੀਵੀ ਫੋਕੀ ਸ਼ੁਹਰਤ ਦੀ ਪ੍ਰਾਪਤੀ ਦੀ ਹੋੜ ਵਿਚ ਕਿਸ ਤਰ੍ਹਾਂ ਸ਼ਹੀਦਾਂ ਅਤੇ ਆਜ਼ਾਦੀ ਘੁਲਾਟੀਆਂ 'ਤੇ ਕਿਤੂੰ ਪ੍ਰੰਤੂ ਕਰਨ ਵਿਚ ਲੱਗੇ ਹੋਏ ਹਨ। ਲੇਖਕ ਦੀ ਵਿਚਾਰਧਾਰਾ ਉਸ ਸਮੇਂ ਦੀ ਕਾਂਗਰਸ ਤੋਂ ਅਲੱਗ ਹੋ ਸਕਦੀ ਹੈ ਪਰ ਆਜ਼ਾਦੀ ਪ੍ਰਾਪਤੀ ਲਈ ਆਰੰਭੇ ਸੰਘਰਸ਼ ਦੀ ਸਿਰਫ ਇਕੋ-ਇਕ ਵਿਚਾਰਧਾਰਾ ਸੀ, ਉਹ ਸੀ ਆਜ਼ਾਦੀ, ਜਿਸ ਨੂੰ ਹਿੰਦੂ, ਸਿੱਖਾਂ ਅਤੇ ਮੁਸਲਮਾਨਾਂ ਨੇ ਆਪਣਾ ਖੂਨ ਵਹਾ ਕੇ ਅਤੇ ਕੁਰਬਾਨੀਆਂ ਦੇ ਕੇ ਪ੍ਰਾਪਤ ਕੀਤਾ। ਹੋ ਸਕਦਾ ਹੈ ਕਿ ਲੇਖਕ ਦੇ ਵਿਚਾਰ ਕਿਸੇ ਇਕ ਕਤਾਰ ਦੇ ਹੋਣ ਪਰ ਸ਼ਹੀਦਾਂ ਨੂੰ ਕਤਾਰਬੱਧ ਕਰਨਾ ਸ਼ਹੀਦਾਂ ਦਾ ਘੋਰ ਅਪਮਾਨ
~~~

ਹੈ।

ਤੁਸੀਂ ਸਾਈਮਨ ਕਮਿਸ਼ਨ ਦੀ ਗੱਲ ਕੀਤੀ ਹੈ ਕਿ ਇਸ ਦਾ ਵਿਰੋਧ ਬੇ-ਬੁਨਿਆਦ ਕੀਤਾ ਗਿਆ ਜਦ ਕਿ ਇਸ ਬਾਰੇ ਸਾਰੇ ਹਿੰਦੋਸਤਾਨੀ ਜਾਣਦੇ ਹਨ ਕਿ ਇਸ ਕਮਿਸ਼ਨ ਦੇ ਬਹੁਗਿਣਤੀ ਮੈਂਬਰ ਅੰਗਰੇਜ਼ਾਂ ਦੇ ਪੱਖੀ ਸਨ ਅਤੇ ਤੁਹਾਡੇ ਲੇਖ ਅਨੁਸਾਰ ਅੰਗਰੇਜ਼ਾਂ ਨੇ ਕੇਵਲ ਇਕ ਹਿੰਦੁਸਤਾਨੀ ਨੂੰ ਮੈਂਬਰ ਲੈਣ ਦੀ ਗੱਲ ਮੰਨੀ ਸੀ। ਇਕ ਹਿੰਦੋਸਤਾਨੀ ਮੈਂਬਰ ਸਰਕਾਰ ਦੇ ਕਿਸੇ ਵੀ ਮਤੇ ਨੂੰ ਰੋਕ ਨਹੀਂ ਸਕਦਾ ਸੀ ਜਦ ਕਿ ਉਸ ਸਮੇਂ ਦੀ ਕਾਂਗਰਸ ਅਤੇ ਲਾਲਾ ਲਾਜਪਤ ਰਾਏ ਜੀ ਸਾਈਮਨ ਕਮਿਸ਼ਨ ਵਿਚ ਬਰਾਬਰ ਹਿੰਦੋਸਤਾਨੀਆਂ ਦੀ ਨੁਮਾਇੰਦਗੀ ਦੀ ਮੰਗ ਕਰਦੇ ਸਨ ਤਾਂ ਕਿ ਅੰਗਰੇਜ਼ ਸਰਕਾਰ ਕੋਈ ਵੀ ਕਾਲਾ ਕਾਨੂੰਨ ਪਾਸ ਨਾ ਕਰ ਸਕੇ। ਉਸ ਤੋਂ ਪਹਿਲਾਂ ਅੰਗਰੇਜ਼ਾਂ ਵਲੋਂ ਹਿੰਦੋਸਤਾਨ ਨੂੰ ਇਕ ਡੁਮਿਨੀਅਲ ਸਟੇਟਸ ਦਾ ਦਰਜਾ ਦੇਣਾਂ ਜਾਂ ਕਹਿਣਾਂ ਮਹਿਜ਼ ਇਕ ਡਰਾਮਾ ਸੀ। ਜੇਕਰ ਭਾਰਤੀ ਲੋਕ ਸਾਈਮਨ ਕਮਿਸ਼ਨ ਨੂੰ ਨਾ ਨਕਾਰਦੇ ਤਾਂ ਸਾਈਮਨ ਕਮਿਸ਼ਨ ਦੀ ੧੯੩੫ ਵਿਚ ਦਿੱਤੀ ਗਈ ਰਿਪੋਰਟ ਇਹ ਨਹੀਂ ਹੋਣੀ ਸੀ ਜਿਸ ਦਾ ਲੇਖਕ ਜ਼ਿਕਰ ਕਰ ਰਿਹਾ ਹੈ। ਹਕੂਮਤ ਨੇ ਉਸ ਸਮੇਂ ਦੇ ਲੋਕ ਰੋਹ ਨੂੰ ਦੇਖਦਿਆਂ ਹੀ ਇਕ ਰਿਪੋਰਟ ਦਿੱਤੀ। ਨਹੀਂ ਤਾਂ ਇਹ ਇਕ ਲਾਰਾ ਹੀ ਸਾਬਤ ਹੋਣਾ ਸੀ। ਸਾਰਾ ਕੁਝ ਲਿਖਣ ਤੋਂ ਬਾਅਦ ਲੇਖਕ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ਲਈ ਲਿਖਦਾ ਹੈ ਕਿ ਇਤਿਹਾਸ ਦੀਆਂ ਭੁੱਲ ਭੁਲਾਈਆਂ ਵਿਚ ਕੀ ਕੁਝ ਲੁਕਿਆ ਪਿਆ ਹੈ ਕੌਣ ਜਾਣੇ। ਜਾਂ ਲਿਖਦਾ ਹੈ ਬੁੱਲਿਆ ਮੈਂ ਕੀ ਜਾਣਾ ਕਉਣ।

ਜੇਕਰ ਤੁਸੀਂ ਇਤਿਹਾਸ ਦੀਆਂ ਭੁੱਲ ਭੁਲਾਈਆਂ ਨਹੀਂ ਜਾਣਦੇ ਤਾਂ ਸਤਿਕਾਰਿਤ ਸ਼ਹੀਦਾਂ ਤੇ ਕਿੰਤੂ ਪ੍ਰੰਤੂ ਕਿਉਂ ਕਰਦੇ ਹੋ? ਲੋਕਾਂ ਦੀਆਂ ਭਾਵਨਾਵਾਂ ਭੜਕਾ ਕੇ ਕੀ ਸਾਬਤ ਕਰ ਰਹੇ ਹੋ? ਕੀ ਸ਼ਹੀਦਾਂ ਨੂੰ ਇਕਪਾਸੜ ਦੱਸ ਕੇ ਫਿਰਕੂ ਦੰਗੇ ਕਰਵਾਉਣਾ ਚਾਹੁੰਦੇ ਹੋ?

ਦੇਵ ਬਾਵਾ,

ਪਿੰਡ ਤੇ ਡਾਕ ਢੁੱਡੀਕੇ, ਮੋਗਾ।

(ਪੰਜਾਬੀ ਟ੍ਰਿਬਿਊਨ, ਅਕਤੂਬਰ ੨੯, ੨੦੦੦ 'ਚੋਂ ਧੰਨਵਾਦ ਸਹਿਤ)

~~~
~~~

## ਭਾਗ ੫

## ਨਾਮੀ ਲੋਕਾਂ ਦੀ ਰਾਇ ਅਤੇ ਕੁਝ ਵਿਚਾਰ

### ਸਿਰਦਾਰ ਕਪੂਰ ਸਿੰਘ

ਪੰਜਾਬ ਦਾ ਮਰਦਊਪੁਣਾ, ਬਾਲ ਭਗਤ ਸਿੰਘ, ਜਿਸ ਨੂੰ ਕਿ ਨੈਸ਼ਨਲਿਸਟ ਸਿੱਖੀ, ਆਪਣੇ ਚਾਚੇ ਅਜੀਤ ਸਿੰਘ ਕੋਲੋਂ, ਤੇ ਦੇਸ਼ ਭਗਤੀ ਆਪਣੇ ਪਿਤਾ ਸਰਦਾਰ ਕਿਸ਼ਨ ਸਿੰਘ ਕੋਲੋਂ ਵਿਰਸੇ ਵਿਚ ਮਿਲੀ ਸੀ, ਦੇ ਸਰਲ ਹਿਰਦੇ ਵਿੱਚ ਪ੍ਰਜੁਲਤ ਹੋ ਉਠਿਆ। ....... ਜਦੋਂ ਮੈਨੂੰ ਭਗਤ ਸਿੰਘ ਨੂੰ ਸ਼ਨਾਖਤ ਕਰਨ ਦਾ ਸੁਝਾਉ ਦਿੱਤਾ ਗਿਆ ਤੇ ਲਾਲਚ ਭੀ, ਤਾਂ ਮੈਂ ਸਾਫ ਇਨਕਾਰ ਕਰ ਦਿੱਤਾ। ਮੈਂ ਭਗਤ ਸਿੰਘ ਨੂੰ ਪਹਿਲਾਂ ਹੀ ਜਾਣਦਾ ਸੀ ....। ਭਗਤ ਸਿੰਘ .... ਉਤੇ ਕਤਲ ਦਾ ਮੁਕੱਦਮਾ ਚੱਲਿਆ ਤਾਂ ਉਸ ਨੇ ਬਹੁਤ ਹੌਸਲਾ ਰਖਿਆ ਤੇ ਅੰਤ ਫਾਸੀ ਚੜ੍ਹਨ ਤਕ, ਉਹ ਹਠ ਵਿੱਚ ਰਿਹਾ। .... ਹੁਣ ਰਾਜਸੀ ਹਿੰਦੂਆਂ ਨੇ ਭਗਤ ਸਿੰਘ ਦੀ ਵਿਚਾਰਧਾਰਾ ਅਤੇ ਉਸ ਦੇ ਸਰੀਰਕ ਰੂਪ ਨੂੰ, ਹੋਰ ਦਾ ਹੋਰ, ਸਿੱਖੀ ਤੋਂ ਉੱਕਾ ਉਪਰਾਮ ਰੰਗ ਦੇ ਦਿੱਤਾ ਹੈ .... ।

ਕੀ ਭਗਤ ਸਿੰਘ ਨੂੰ .... ਗਿਆਨ ਹੋ ਗਿਆ ਸੀ ਕਿ ਉਸ ਨੇ ਸਾਂਡਰਸ ਤੇ ਚੰਨਣ ਸਿੰਘ ਦਾ ਕਤਲ ਕਰ ਕੇ, ਸਿੱਖ ਧਰਮ ਤੇ ਸਿੱਖ ਕੀਮਤਾਂ ਦਾ ਨਿਸ਼ੇਧ ਕੀਤਾ ਹੈ ? ਕੀ ਉਹ ਸਮਝ ਗਿਆ ਸੀ ਕਿ ਬੇ-ਗੁਨਾਹ ਆਦਮੀ ਨੂੰ ਬਿਨਾਂ ਵੰਗਾਰਨ ਦੇ, ਅਗਿਆਤ ਰੀਤ ਨਾਲ ਮਾਰਨਾਂ, ਸਿੱਖੀ ਸ਼ੌਰਜ ਤੇ ਸਿੰਘ-ਧਰਮ ਦੇ ਵਿਰੁੱਧ ਹੈ ? ਕੀ ਉਸ ਨੂੰ ਬੋਧ ਹੋ ਗਿਆ ਸੀ ਕਿ ਜੋ ਕਾਰਾ ਉਸ ਨੇ ਕੀਤਾ ਹੈ ਉਸ ਦੀ ਸਿਧਾਂਤਕ ਤਰਕ-ਸਿੱਧੀ, ਘੋਰ ਵਾਮ ਸ਼ਾਕਤ ਮਤ ਦੇ, ਕਾਲੀ ਮਾਤਾ ਨੂੰ ਪ੍ਰਸੰਨ ਕਾਰਿਨ ਮਨੁਸ਼ਮੇਧ ਕਰਮ ਕਾਂਡਾਂ ਵਿਚ ਤਾਂ ਹੈ, ਪਰ ਸਿੱਖੀ ਵਿਚ ਕਦਾਚਿਤ ਨਹੀਂ ? .... ਸਿੱਧ ਹੁੰਦਾ ਹੈ ਕਿ ਭਗਤ ਸਿੰਘ ਨੈਸਨਾਲਿਸਟ ਆਦਿ, ਨਵੀਨ ਸਿੱਖੀ ਤੇ ਨਰੋਲ ਗੁਰੂਆਂ ਦੀ ਸਿੱਖੀ ਦੇ ਅੰਤਰ ਦੀ ਰੂਪ ਰੇਖਾ ਪਛਾਣ ਗਿਆ ਸੀ ....

ਅਸਾਡੇ ਕੁਝ ਦੇਸ਼ਵਾਸੀ ਭਗਤ ਸਿੰਘ ਨੂੰ "ਸ਼ਹੀਦੇ-ਆਜ਼ਮ" ਕਹਿੰਦੇ ਹਨ, ਪਰੰਤੂ ਭਗਤ ਸਿੰਘ ਨੂੰ "ਸ਼ਹੀਦ" ਕਹਿਣਾਂ ਹੀ, ਬਿਲਕੁਲ ਅਯੋਗ ਤੇ ਅਗਿਆਨ-ਆਸ੍ਰਿਤ ਹੈ, "ਸ਼ਹੀਦੇ-ਆਜ਼ਮ" ਤਾਂ ਬੜੇ ਦੂਰ ਦੀ ਗੱਲ ਹੈ। "ਸ਼ਹੀਦ" ਪਦ ਪਦਵੀ ਦੋ ਲਕਸ਼ਣਾਂ ਉਤੇ ਆਧਾਰਤ ਹੈ, 1) ਮ੍ਰਿਤੂ ਪ੍ਰਾਪਤ ਕਰਨ ਵਾਲਾ ਆਪਣੇ ਕਿਸੇ ਦ੍ਰਿੜ੍ਹ ਧਾਰਮਿਕ ਨਿਸ਼ਚਾ, ਵਿਸ਼੍ਵਾਸ, ਈਮਾਨ, ਅਕੀਦੇ ਦੀ ਕਤੱਈ ਗਵਾਹੀ ਆਪਣੀ ਜਾਨ ਵਾਰ ਕੇ, ਦੇਣ ਲਈ ਤਤਪਰ ਹੋਵੇ, ਅਤੇ, 2) ਮ੍ਰਿਤੂ ਪ੍ਰਾਪਤ ਕਰਨ ਤੋਂ ਪਹਿਲਾਂ ਉਸ ਨੂੰ ਆਪਣਾਂ ਵਿਸ਼੍ਵਾਸ ਅਕੀਦਾ ਤਿਆਗ ਕੇ ਜਾਨ ਬਚਾਉਣ ਦੀ ਖੁਲ੍ਹ ਹੋਵੇ। ਜਿੱਥੇ ਇਹ ਦੋਵੇ ਲਕਸ਼ਣ ਪੂਰਣ ਤੌਰ ਉਤੇ ਲਾਗੂ ਨ ਹੁੰਦੇ ਹੋਣ, ਉਥੇ 'ਸ਼ਹੀਦੀ' ਦੀ ਗੱਲ ਕਰਨਾਂ ਨਿਰਮੂਲ ਹੈ, ਕੁਰਬਾਨੀ ਭਾਵੇਂ ਕਿਤਨੀ ਵੀ ਵੱਡੀ, ਕਿਤਨੇ ਵੀ ਮਹਾਨ ਮੰਤਵ ਲਈ, ਕਿਤਨੀ ਭੀ ਦਲੇਰੀ ਨਾਲ ਕਿਉਂ ਨਾ ਦਿੱਤੀ ਗਈ ਹੋਵੇ। ਭਗਤ ਸਿੰਘ .... ਉਤੇ ਇਹ ਦੋਵੇਂ ਲਕਸ਼ਣ ਲਾਗੂ ਨਹੀਂ ਹੁੰਦੇ। .... ਉਸ ਦਾ ਚਰਿਤ੍ਰ ਦਲੇਰੀ ਤੇ ਨਿਰਭੈਤਾ ਪੂਰਤ ਸੀ। ਉਸ ਨੇ .... ਮਾਰ ਕੇ ਕਾਲੀ ਮਾਤਾ ਜੋ ਕਿ ਆਧੁਨਿਕ ਰਾਸਟਰਵਾਦੀ ਹਿੰਦੂਆਂ ਦੇ ਵਿਚਾਰ ਵਿਚ, ਭਾਰਤਮਾਤਾ ਦਾ ਹੀ ਅਧਿਯਾਤਮਕ ਰੂਪ ਹੈ, ਦੀ ਪ੍ਰਸੰਸਾ ਪ੍ਰਾਪਤ ਕੀਤੀ ਹੈ। .... ਉਸ ਨੇ .... ਸਿੱਖੀ ਦੇ ਚਿਨ੍ਹ, ਪਵਿਤ੍ਰ ਕੇਸ ਕਤਲ ਕਰਵਾ ਦਿੱਤੇ ਸਨ, ਜਿਸ ਨੀਚ ਕਰਮ ਨੂੰ .... ਹਿੰਦੂ .... ਦਾ ਇਕ ਵਰਗ ਮੁੱਢ ਤੋਂ ਹੀ ਵੱਡਾ ਪ੍ਰਸੰਸਾ-ਜਨਕ ਤੇ ਪੁਨਯ ਕਰਮ ਸਮਝਦਾ ਰਿਹਾ ਹੈ।

(ਸਾਚੀ ਸਾਖੀ, ਸਫੇ 66,67,68,69 ਤੋਂ )

~~~

### ਭਗਤ ਸਿੰਘ ਦਾ ਅਸਲ ਪ੍ਰੇਰਨਾ ਸ੍ਰੋਤ

"ਸਾਚੀ ਸਾਖੀ" ਵਿਚ (ਪੰਨਾ ੬੭) ਸਿਰਦਾਰ ਸਾਹਿਬ ਪੁਛਦੇ ਹਨ : "ਕੀ ਉਸ (ਭਗਤ ਸਿੰਘ) ਨੂੰ ਬੋਧ ਹੋ
~~~

ਗਿਆ ਸੀ ਕਿ ਜੋ ਕਾਰਾ ਉਸ ਨੇ ਕੀਤਾ ਹੈ ਉਸ ਦੀ ਸਿਧਾਂਤਕ ਤਰਕ-ਸਿੱਧੀ, ਘੋਰ ਵਾਮ ਸ਼ਾਕਤ ਮਤ ਦੇ, ਕਾਲੀ ਮਾਤਾ ਨੂੰ ਪ੍ਰਸੰਨ ਕਰਿਕ ਮਨੁਸ਼ਮੇਧ ਕਰਮ ਕਾਂਡਾਂ ਵਿੱਚ ਤਾਂ ਹੈ ਪਰ ਸਿੱਖੀ ਵਿੱਚ ਕਦਾਚਿਤ ਨਹੀਂ ?

ਜੇ ਇਹ ਸਿੱਧ ਹੋ ਸਕੇ ਕਿ ਭਗਤ ਸਿੰਘ ਨੇ ਸੌਂਡਰਸ ਯਾਂ ਸਕੌਟ ਨੂੰ ਮਾਰਨ ਦਾ ਪ੍ਰਯੋਜਨ ਕਿਸ ਪ੍ਰਭਾਵ ਅਧੀਨ ਬਣਾਇਆ ਸੀ ਤਾਂ ਸਿਰਦਾਰ ਦੀ ਉਪਰੋਕਤ ਟਿੱਪਣੀ ਦੇ ਸਾਰਥਿਕ ਯਾ ਨਿਰਾਰਥਿਕ ਹੋਣ ਬਾਰੇ ਕੁਝ ਕਿਹਾ ਜਾ ਸਕਦਾ ਹੈ। ਕੁਲਦੀਪ ਨੱਯਰ (ਪੰਨਾ ੩੭ ਉਤੇ) ਲਿਖਦਾ ਹੈ ਕਿ (ਇੱਕ ਮੀਟਿੰਗ ਵਿਚ) "ਭਗਤ ਸਿੰਘ ਨੇ ਆਖਿਆ, ਹਰ ਮਾਰੇ ਗਏ ਹਿਦੋਸਤਾਨੀ ਬਦਲੇ ਦਸ ਅੰਗ੍ਰੇਜ਼ ਮਾਰੇ ਜਾਣਗੇ।" ਏਸ ਤਰਕ ਵਿੱਚ 'ਅਨੰਦਮੱਠ' ਵਾਲੀ ਭਾਵਨਾ ਮੌਜੂਦ ਹੈ। ਪ੍ਰੰਤੂ ਭਗਤ ਸਿੰਘ ਦੀ ਜੇਲ੍ਹ ਡਾਇਰੀ ਤੋਂ ਮੁਆਮਲਾ ਹੋਰ ਵੀ ਸ਼ਪਸ਼ਟ ਹੋ ਜਾਂਦਾ ਹੈ ਕਿ ਉਸਦੀ ਪ੍ਰੇਰਨਾ ਦਾ ਸ੍ਰੋਤ ਸਿਧਾ ਸ਼ਾਕਤਾਂ ਵਾਲਾ, ਭਾਰਤ ਨੂੰ ਦੇਵੀ ਸਮਝ ਕੇ ਮਨੁਸ਼ਮੇਧ ਯਗ ਰਾਹੀਂ ਉਸਦੀ ਪ੍ਰਸੰਨਤਾ ਹਾਸਲ ਕਰਨਾਂ ਹੀ ਸੀ। ਛਪੀ ਪੁਸਤਕ ਦੇ ਪੰਨਾ ੧੫੨ ਅਨੁਸਾਰ ਭਗਤ ਸਿੰਘ ਨੇ ਲਿਖਿਆ : "......... ਭਾਰਤ ਮਾਂ ਦੀ ਪਵਿਤਰ ਭੂਮੀ ਦੂਸ਼ਿਤ ਨਾ ਕਰੋ। ਪੁੰਨ ਅਤੇ ਪਾਪ ਵਿੱਚ ਫਰਕ ਕਰਨ ਵਾਸਤੇ ਆਪਣੇ ਸ਼ਾਸ਼ਤਰ ਸਾਡੇ ਮਾਰਗ ਦਰਸ਼ਕ ਹਨ। ..... ਵਾਰ ਵਾਰ ਸਾਨੂੰ ਦਸਦੇ ਹਨ ਕਿ ਇਨ੍ਹਾਂ ਗੋਰੇ ਕਮੀਨਿਆਂ ਅਤੇ ਉਹਨਾਂ (ਦੇ) ਸਹਿਯੋਗੀ ਝੋਲੀ ਚੁੱਕਾਂ ਅਤੇ ਸਹਿ ਅਪਰਾਧੀਆਂ ਨੂੰ ਕਤਲ ਕਰਨਾ ਅਸ਼ਵਮੇਧ ਯੱਗ ਦੇ ਬਰਾਬਰ ਹੈ। ਆਓ ਆਪਾਂ ਸਾਰੇ ਮਿਲਕੇ ਇਸ ਬਲੀ ਬੇਦੀ ਓੱਤੇ ਆਪਣੀ ਯੱਗ-ਆਹੂਤੀ ਅਰਪਿਤ ਕਰੀਏ, ਅਤੇ ਪ੍ਰਾਰਥਨਾ ਕਰੀਏ ਕਿ ਇਸ ਯੱਗ ਵਿੱਚ ਸਾਰੇ ਗੋਰੇ ਸਪ ਇਸਦੀ ਜਵਾਲਾ ਵਿੱਚ ਇੰਝ ਹੀ ਭਸਮ ਹੋ ਜਾਣ ਜਿਵੇਂ ਜਨਮੇਜਯ ਯੱਗ ਵਿੱਚ ਸੱਪ ਨਸ਼ਟ ਹੋ ਗਏ ਸਨ। ਯਾਦ ਰੱਖੋ, ਇਹ ਕਤਲ ਨਹੀਂ : ਯੱਗ ਹੈ।"

ਭਗਤ ਸਿੰਘ ਦੀ ਡਾਇਰੀ ਦੀ ਏਸ ਲਿਖਤ ਦਾ ਮੂਲ ਸਰੋਤ (ਜਿਵੇਂ ਕਿ ਫੁਟ ਨੋਟ ਵਿੱਚ ਦਰਜ ਹੈ) ਸ਼ਿਰੋਲ ਦੀ "ਇੰਡੀਅਨ ਅਨਰੈਸਟ" (੧੯੧੦) ਪੁਸਤਕ ਵਿਚੋਂ ਲਿਆ ਗਿਆ ਹੈ ਅਤੇ ਏਸਨੂੰ ਸਿੱਧਾ ਸ਼ਾਕਤ ਮੱਤ ਨਾਲ ਜੋੜਦਾ ਹੈ। ਜ਼ਾਹਿਰ ਹੈ ਕਿ ਭਗਤ ਸਿੰਘ ਏਸਦੇ ਤਰਕ ਤੋਂ ਪ੍ਰਭਾਵਤ ਸੀ ਅਤੇ ਘੱਟੋ ਘੱਟ ਫਾਂਸੀ ਦੀ ਸਜ਼ਾ ਸੁਣਾਏ ਜਾਣ ਤੱਕ ਪ੍ਰਭਾਵਿਤ ਰਿਹਾ। ਪਿਛੋਂ ਤਬਦੀਲੀ ਆਈ ਕਿ ਨਾਂ, ਵੱਖਰਾ ਵਿਸ਼ਾ ਹੈ।

~~~

## V.B. PATEL

"I cannot identify myself with their methods. I have no doubt that political murder is no reprehensible than any other; but the patriotism, the daring and the sacrifice of Bhagat Singh and his comrades command my admiration." (91)

~~~

## M.K. GANDHI

"I must warn the youth of the country against following their example.... though we praise the courage of these brave young men we should never countenance their activities.... The Government certainly had the right to hang those young men.

.... the cult of violence can have no meaning. .... I want the greater bravery .... of the meek, the gentle and the non-violent...

~~~

## J.L. NEHRU

Our way is not Bhagat Singh's way .... only by the method of Gandhi will the country gain freedom. If we leave the path of non-violence, we shall not be free for years to come.

~~~

## KISHAN SINGH (BHAGAT SINGH'S FATHER)

You must support your general (Gandhi). You must support all congress leaders. Only then will you be able to win independence for the country.

¤

(The above have been culled from the speeches of these leaders delivered at the Karachi session of the Congress held six days after the hanging of Bhagat Singh and others.)

## M.K. GANDHI

If I had a completely peaceful atmosphere we would have gained our end already.

— In response to Sukhdev's letter

~~~

*From Kuldip Nayar's book on Bhagat Singh*

p.19. "Bhagat Singh had little faith in Gandhi or his non-violence".

p.20. (In the background of withdrawl of Non-cooperation in response to Chauri Chaura incident of Feb. 12, 1921)
"Bhagat Singh told his father that he could neither understand Gandhi's political strategy, nor his moral approach, which had hacked the movement to pieces with a single blow."

p.32 " ... decided to respond to Gandhi's call to boycott the Simon Commission."

p.32. Bhagat Singh differed with Lajpat Rai, "who had authored the idea that India should be divided into two countries : Hindu India and Muslim India."

p.33. "With Lajpat Rai, Bhagat Singh had joined issues more than once. He had regretted his tilt towards Hindus Chauvinism. Lajpat Rai, in turn, had denounced him as a 'Russian Agent'. He regarded revolutionaries as irresponsible' young men.

p. 46. "... had met Sukhdev at National College ... they never separated for the rest of their lives."

p.52. Trailokinath "Chakraborti nor any other Bengali revolutionary had faith in the methods that Bhagat Singh and his comrades followed in Punjab and U.P."

p.65. Sukhdev chided Bhagat for not joining the team lest he should be jailed ... compared him with Bhai Parmanand who later became a staunch Hindu leader."

p.66. "Although the brain and spirit behind the party, he was a comrade at heart. ...in the grip of a woman", alleged Sukhdev.
~~~

*Bhagat Singh's religious views*

Kuldip Nayar :

p.15. "He regarded Karl Marx as his Guru."

p.18. Bhagat Singh, writes to his father, about "the time of my sacred thread ceremony early in years..." (at 7 years of age)

p.21. "The cult of martyrdom was what Bhagat Singh liked most in Sikhism."

p.21. But Bhagat Singh did not believe in Sikhism or any other religion. He was an atheist. For him religion was ... opium for (six) the masses."

p.26. "Bhagat Singh was once a devout believer, an Arya Samajist... preserved ... unshorn ... hair. But he cold never believe in the mythology and doctrine of Sikhism or any other religion."

p.29. In fact, the revolutionary groups were recognisably anti-Muslim of Bengal revolutionaries.

p.52. Naujawan Bhart Sabha ... "Halal and Jhatka meat was cooked together and eaten by Hindus, Muslims and Sikhs."

p.63. "... belief in God is the outcome of mysticism which is the natural consequence of depression." — Bhagat Singh.

p.115. I deny the very existence of that Almighty Supreme Being."

p.115. I used to recite "Gayatri Mantra" for hours and hours.

*Saunders' murder*

Kuldip Nayar :

p. 39. Rajguru shot him with his German Mauser pistol. Bhagat Singh shouted : "No, no, he is not the man". ... Then he "too pumped bullets from his pistol into the dead body."

p.40. Channan Singh... "Rajguru shot him dead."

p.61. "Bhagat Singh and his comrades discussed the fallout of the Saunders killing at the Agra house the desired results. There had been no exodus of the British as they had imagined."

p.106. Hans Raj Vohra on why he turned approver : "Secondly I found that about eight or ten members of the party, and every senior members at that had become the king's witnesses or approvers as (they) call them."

~~~

*Contemporaries*

Kuldip Nayar :

p. 77. Statement before Judge Leonard Middleton, Sessions Court, — "Bhagat Singh had a dig at Gandhi, "We have only marked the end
~~~

of an era of utopian non-violence of whose futility the rising generation has been convinced beyond the shadow of doubt."

p. 78. Claims to be, 'inspired by the ideals which guided Guru Gobind Singh, shivaji, Kawal Pasha, Riza Khan, Washington, Garibaldi, Lafayette and Lenin."

p.92. Gandhi - "This country must not be liberated through bloodshed." In a speech at Karachi Session: Gandhi, "The government certainly had the right to hang those youngmen."

~~~

*Noorani*

Gandhi writes to B.S.Memorial Commitee on June 20, 1931.

p.251. "A memorial erected in Honour of anybody undoubtedly means that the memorialists would copy the deeds of those in whose memory they erect the memorial. It is also an invitation to posterity to copy such deeds. I am therefore unable to identify myself in any way with the memorial."

p.67. Gandhi did not approve of the fast by undertrials and chided Nehru for publishing the news in the Congress Bulletin.

p.239. Gandhi "I said about Bhagat Singh : 'He is undoubtedly a brave man but I would certainly say that he is not in his right mind...I cannot expect any government to "release him". CWMG Vol. 45, p.209.

*Noorani*

p.102. message sent by B.S. & B.K. Dutt to All-Punjab Students Conference at Bradlaugh Hall on Oct.19,............ It was read out by its President Subhash Chandra Bose

"We cannot advise youngmen to take up bombs and pistols". Students encouraged to support the congress about to declare "a grim fight for the country's liberation".

## *Gandhi's role in the Execution of Bhagat Singh, Rajguru and Sukhdev*

(The following extracts are from A.G. Noorani, *Trial of Bhagat Singh.*)

p. 236 Based on archival material a charge has been levelled that not only did Gandhi make no effort worth the name to save Bhagat Singh's life in his talks with the Viceroy, but showed a lack of interest which could not have failed to fortify Irwin in his resolve to execute the death sentence.

p. 238 Gandhi never for a moment claimed that he had tried to make clemency for Bhagat Singh or his release a condition to the pact and
~~~

failed. Subhas Chandra Bose ....... acknowledged that Gandhi plainly refused to "go so far" as to wreck the pact ...... "and it naturally made a great difference when the Viceroy realised that the Mahatma would not break on that question."

p. 239 He did not plead for commutation ..... But he did ask for postponement in present circumstance .... "I cannot expect any government to" release him.

p. 241 Indeed he (Gandhi) on meeting the Viceroy on March 18, "seemed rather to acquiesce in the execution, which he knew, was fixed for March 24."

p. 241-42 H.W. Emerson, Chief Secretary to the Government of India says, "He agreed that of the two alternatives it is better not to wait, but he suggested, though not seriously, that .... commutation of the sentence would have been better still. He did not seem to be particularly concerned about the matter ... I asked him to do all that he could to prevent meetings being held in Delhi during the next few days and to restrain violent speeches. He promised to do what he could.

p. 243

1 Daryaganj, Delhi
March 20, 1931

Dear Mr. Emerson,

I thank you for your letter just received. I knew about the meeting you refer to. (A protest meeting was to be addressed by Subhas Chandra Bose at 5:30 PM.). I have already taken every precaution possible and hope that nothing untoward will happen. I suggest that there should be no display of force and no interference at the meeting. Initation is undoubtedly there. It would be better to allow it to find vent through meetings etc.

Yours sincerely,
M.K. Gandhi

"In his conversation and correspondence with Emerson, he went step further. He counselled the government how best to manage the situation arising out of imminent execution."

p. 243 Irwin was agreeable to postponement of execution but it was Gandhi who preferred that they be carried out before the Karachi Congress met. Gandhis' version in public statements was, of course, to the contrary.

p. 243-44 Gandhi himself definitely stated to the Viceroy that if the boys should be hanged they had better be hanged before the Congress than after.

ਨ

# ਸੁਖਦੇਵ ਅਤੇ ਵੋਹਰਾ ਵਿਚਲੀ ਵਿੱਥ

ਜੋ ਕੁਝ ਸੁਖਦੇਵ ਬਾਰੇ ਜਾਣਿਆ ਜਾਂਦਾ ਹੈ ਉਸਨੂੰ ਇੱਕ ਰਹੱਸਮਈ ਛਵਿ ਪ੍ਰਦਾਨ ਕਰਦਾ ਹੈ। ਭਗਤ ਸਿੰਘ ਨੈਸ਼ਨਲ ਕਾਲਜ ਦੀ ਪਹਿਲੀ ਮੁਲਾਕਾਤ ਦੇ ਸਮੇਂ ਤੋਂ ਹੀ ਏਸ ਦਾ ਬਹੁਤ ਸਤਿਕਾਰ ਕਰਦਾ ਸੀ ਅਤੇ ਆਖਰ ਦੋਨੋਂ ਇਕੱਠੇ ਫਾਂਸੀ ਲੱਗੇ। ਅਸੰਬਲੀ ਵਿਚ ਬੰਬ ਸੁੱਟਣ ਦੀ ਜ਼ਿਮੇਵਾਰੀ ਪਹਿਲਾਂ ਬੁਟਕੇਸ਼ਵਰ ਦੱਤ ਅਤੇ ਸ਼ਿਵ ਵਰਮਾ (ਯਾਂ ਸਿਨਹਾਂ) ਨੇ ਚੁੱਕੀ ਸੀ। ਓਸ ਮੀਟਿੰਗ ਵਿਚ ਸੁਖਦੇਵ ਨਹੀਂ ਸੀ ਆ ਸਕਿਆ। ਅਗਲੀ ਮੀਟਿੰਗ ਵਿਚ ਅਤਿਅੰਤ ਭਰਿਆ ਪੀਤਾ ਆਇਆ। ਉਸਨੇ ਭਗਤ ਸਿਘ ਨੂੰ ਜ਼ਬਰਦਸਤ ਮਿਹਣੇ ਮਾਰੇ। ਪਹਿਲਾਂ ਇਹ ਆਖਿਆ ਕਿ ਜੋ ਆਦਮੀ ਪਾਰਟੀ ਦਾ ਸਭ ਤੋਂ ਵਧੀਆ ਕੇਸ ਜਨਤਾ ਦੇ ਸਾਹਮਣੇ ਪੇਸ਼ ਕਰ ਸਕਦਾ ਹੈ ਉਹ (ਭਗਤ ਸਿੰਘ) ਬੰਬ ਸੁੱਟਣ ਨਹੀਂ ਜਾ ਰਿਹਾ। ਉਸਨੇ ਭਗਤ ਸਿੰਘ ਨੂੰ ਬੁਜ਼ਦਿਲ ਵੀ ਕਿਹਾ ਅਤੇ ਭਾਈ ਪਰਮਾਨੰਦ ਵਾਂਗ ਵੱਡਾ ਨੇਤਾ ਬਣਨ ਦੀ ਇੱਛਾ ਧਾਰਨ ਵਾਲਾ ਵੀ। ਦੁਰਗਾ ਭਾਬੀ ਨਾਲ ਓਸਦੇ ਸਬੰਧਾਂ ਬਾਰੇ ਵੀ ਸੁਖਦੇਵ ਨੇ ਕਟੂਤਾ ਨਾਲ ਜ਼ਿਕਰ ਕੀਤਾ।

ਭਗਤ ਸਿੰਘ ਨੇ ਜਜ਼ਬਾਤੀ ਹੋ ਕੇ ਬੁਟਕੇਸ਼ਵਰ ਦੱਤ ਨਾਲ ਜਾ ਕੇ ਬੰਬ ਸੁਟਣ ਦੀ ਯੋਜਨਾ ਬਣਾ ਲਈ। ਪਹਿਲਾਂ ਫੈਸਲਾ ਇਹ ਸੀ ਕਿ ਬੰਬ ਸੁੱਟਣ ਵਾਲਿਆਂ ਨੂੰ ਉਹਨਾਂ ਦੇ ਸਾਥੀ ਚੰਦਰ ਸ਼ੇਖਰ ਆਜ਼ਾਦ, ਜੈ ਦੇਵ 'ਤੇ ਸਦਾਸ਼ਿਵ ਅਸੰਬਲੀ ਵਿਚੋਂ ਸਹੀ ਸਲਾਮਤ ਕੱਢ ਲਿਆਉਣਗੇ। ਨਵੀਂ ਯੋਜਨਾ ਇਹ ਬਣੀ ਕਿ ਬੰਬ ਸੁੱਟਣ ਵਾਲੇ ਓਥੇ ਹੀ ਰਹਿ ਕੇ ਗ੍ਰਿਫਤਾਰੀ ਦੇਣਗੇ। ਏਵੇਂ ਹੀ ਹੋਇਆ।

ਸੌਂਡਰਸ ਨੂੰ ਜੈ ਗੋਪਾਲ ਦੀ ਗਲਤ ਨਿਸ਼ਾਨ ਦੇਹੀ ਉਤੇ ਸਕੌਟ ਦੇ ਭੁਲੇਖੇ ਮਾਰਿਆ ਗਿਆ ਸੀ ਅਸਲ ਨਿਸ਼ਾਨਾ ਸਕੌਟ ਹੀ ਸੀ ਜਿਸ ਉਤੇ ਲਾਲਾ ਲਾਜਪਤ ਰਾਏ ਨੇ ਲਾਠੀ ਚਾਰਜ ਦਾ ਇਲਜ਼ਾਮ ਲਗਾਇਆ ਸੀ। ਮੁਕੱਦਮੇ ਦੇ ਫੈਸਲੇ ਵਿੱਚ ਲਿਖਿਆ ਹੈ ਕਿ ੧ ਜਨਵਰੀ ੧੯੨੯ ਵਾਲੇ ਦਿਨ ਸੁਖਦੇਵ, ਅਤੇ ਕਿਸ਼ੋਰੀ ਲਾਲ ਲਾਹੌਰ ਫਿਰੋਜਪੁਰ ਸੜਕ ਦੇ ਪੁਲ ਉੱਤੇ ਖੜ੍ਹੇ ਸਨ ਕਿ ਅਚਾਨਕ ਉਹਨਾਂ ਦੇ ਸਾਹਮਣੇ ਸਕੌਟ ਆ ਗਿਆ। ਸੁਖਦੇਵ ਕੋਲ ਭਰਿਆ ਹੋਇਆ ਪਸਤੌਲ ਸੀ, ਉਸ ਦੇ ਸਾਥੀ ਨੇ ਇਸ਼ਾਰਾ ਕੀਤਾ ਕਿ ਅਸਲ ਮੁਜਰਮ ਸਾਹਮਣੇ ਹੈ। ਸੁਖਦੇਵ ਨੇ ਗੋਲੀ ਨਾ ਚਲਾਈ ਅਤੇ ਇਹ ਕਾਰਣ ਦੱਸਿਆ ਕਿ ਸਕੌਟ ਇੱਕ ਵਾਰੀ ਮੌਤ ਤੋਂ ਬਚ ਚੁਕਿਆ ਹੈ, ਏਸਨੂੰ ਦੁਬਾਰੇ ਮਾਰਨ ਦੀ ਕੀ ਚੇਸ਼ਟਾ ਕਰਨੀ।

ਇਹ ਵੀ ਸੱਚ ਹੈ ਕਿ ੭ ਵਾਅਦਾ ਮੁਆਫ ਗਵਾਹਾਂ ਵਿੱਚੋਂ ਦੋ ਜੈ ਗੋਪਾਲ ਅਤੇ ਹੰਸ ਰਾਜ ਵੋਹਰਾ ਵੀ ਸੁਖਦੇਵ ਦੇ ਹੀ ਭਰਤੀ ਕੀਤੇ ਹੋਏ ਸਨ ਅਤੇ ਜੈ ਗੋਪਾਲ ਏਸਦੇ ਨਾਲ ਹੀ ੧੫ ਅਪ੍ਰੈਲ ੧੯੨੯ ਨੂੰ ਲਾਹੌਰ ਤੋਂ ਫੜਿਆ ਗਿਆ ਸੀ। ਗ੍ਰਿਫਤਾਰੀ ਸਮੇਂ ਸੁਖਦੇਵ ਦੀ ਜੇਬ ਵਿਚ ਭਰਿਆ ਹੋਇਆ ਪਸਤੌਲ ਸੀ। ਉਹ ਉਲਟੀ ਕਰਨ ਦੇ ਬਹਾਨੇ ਭਜ ਕੇ ਬਾਹਰ ਪਾਣੀ ਪੀਣ ਵੀ ਗਿਆ। ਪਰ ਉਸਨੇ ਪਸਤੌਲ ਨੂੰ ਵਰਤਿਆ ਨਹੀਂ। ਜੇਬ ਵਿੱਚੋਂ ਕੱਢਿਆ ਪਰ ਸਯਦ ਐਹਮਦ ਸ਼ਾਹ ਡਿਪਟੀ ਕੋਲੋਂ ਖੁਹਾ ਲਿਆ। ਹੱਥਕੜੀ ਲੱਗਣ ਤੋਂ ਬਾਅਦ ਸੁਖਦੇਵ ਨੇ ਪੁਲਸ ਉਤੇ ਇਕ ਹੋਰ ਵੱਡੀ ਮਿਹਰਬਾਨੀ ਕੀਤੀ ਜਦੋਂ ਉਸਨੇ ਖਿੜਕੀ ਉਤੇ ਪਏ ਬਕਸੇ ਵੱਲ ਇਸ਼ਾਰਾ ਕਰ ਕੇ ਦੱਸਿਆ ਕਿ ਉਸ ਵਿਚ ਇਕ ਖਤਰਨਾਕ ਬੰਬ ਪਿਆ ਹੈ।

ਹੰਸਰਾਜ ਵੋਹਰਾ ਵਾਅਦਾ ਮੁਆਫ ਗਵਾਹ ਬਣਿਆ ਅਤੇ ਗ਼ਦਾਰ ਕਹਾਇਆ। ਅੰਤ ਗੁਮਨਾਮੀ ਵਿਚ ਰਹਿੰਦਾ ਹੋਇਆ ਵਿਦੇਸ਼ਾਂ ਵਿਚ ਮਰਿਆ। ਮਰਨ ਤੋਂ ਪਹਿਲਾਂ ਸੁਖਦੇਵ ਦੇ ਭਰਾ ਦੇ ਪੁਛਣ ਉਤੇ ਕਿ ਉਸਨੇ ਗ਼ਦਾਰੀ ਕਿਉਂ ਕੀਤੀ, ਹੰਸ ਰਾਜ ਨੇ ਹੇਠ ਲਿਖੇ ਅਨੁਸਾਰ ਭੇਤ ਖੋਲ੍ਹਿਆ :

'ਮੈਨੂੰ ਪਹਿਲਾਂ ਹਿਰਾਸਤ ਵਿੱਚ ਲੈ ਕੇ ਪੁੱਛ ਗਿੱਛ ਕੀਤੀ ਗਈ ਸੀ ਪਰ ਮੈਂ ਕੁਝ ਨਾ ਦੱਸਿਆ। ਸੁਖਦੇਵ ਜਿਸਨੇ ਮੈਨੂੰ ਭਰਤੀ ਕੀਤਾ ਸੀ ਅਤੇ ਜਿਸ ਨੂੰ ਮੈਂ ਗੁਰੂ ਸਮਝਦਾ ਸਾਂ ਵੀ ਆਖਰ ਗ੍ਰਿਫਤਾਰ ਕਰ ਲਿਆ ਗਿਆ। ਉਹ ਤੁਰੰਤ ਦਿਵਾਲੀ ਦੇ ਅਨਾਰ ਵਾਂਗ ਫੁੱਟ ਪਿਆ। ਚੰਦ ਘੰਟਿਆਂ ਵਿਚ ਓਸਨੇ ਪੁਲਸ ਨੂੰ ਇਕ ਸਉ ਸਫਿਆਂ ਦਾ ਹੱਥ

ਲਿਖਤ ਬਿਆਨ ਦਿੱਤਾ ਜਿਸ ਵਿਚ ਉਸ ਨੇ ਅਲਫ ਤੋ ਯੇ ਤੱਕ ਪਾਰਟੀ ਦੇ ਸਾਰੇ ਭੇਦ ਦੱਸ ਦਿੱਤੇ। ਮੈਨੂੰ ਦੁਬਾਰਾ ਹਿਰਾਸਤ ਵਿਚ ਲੈ ਕੇ ਸੁਖਦੇਵ ਦਾ ਬਿਆਨ ਪੜ੍ਹਨ ਨੂੰ ਦਿੱਤਾ ਗਿਆ। ਮੇਰਾ ਵਿਸ਼ਵਾਸ਼ ਚਕਨਾਚੂਰ ਹੋ ਗਿਆ। ਮੈਂ ਕੇਵਲ ੧੭ ਸਾਲ ਦਾ ਸਾਂ ਮੇਰੇ ਬਾਲ ਮਨ ਉਤੇ ਕੀ ਬੀਤੀ ਮੈਂ ਹੀ ਜਾਣਦਾ ਹਾਂ। ਇਹ ਵੀ ਠੀਕ ਹੈ ਕਿ ਸੁਖਦੇਵ ਦਾ ਬਿਆਨ ਸ੍ਵੈਇੱਛਤ ਸੀ। ਪੁਲਸ ਨੇ ਕਿਸੇ ਨੂੰ ਬਿਆਨ ਵਾਸਤੇ ਮਜ਼ਬੂਰ ਜਾਂ ਤੰਗ ਨਹੀਂ ਸੀ ਕੀਤਾ। ਮੈਂ ਇਹ ਵੀ ਦੇਖਿਆ ਕਿ ਪਾਰਟੀ ਦੇ ਤੀਹ ਕੁ ਕਾਰਕੁਨਾਂ ਵਿੱਚੋਂ ਦਸ ਅਜੇਹੇ ਬਿਆਨ ਦੇ ਚੁੱਕੇ ਸਨ। ਇਹਨਾਂ ਵਿੱਚ ਪਾਰਟੀ ਦੇ ਅਹਿਮ ਅਹੁਦੇਦਾਰ ਸਨ। ਮੈਂ ਵੀ ਵਾਅਦਾ ਮੁਆਫ ਬਣ ਕੇ ਆਪਣੀ ਜਾਨ ਬਚਾਉਣ ਦੇ ਰਾਹ ਤੁਰ ਪਿਆ। ਮੈਂ ਧਿਆਨ ਨਾਲ ਵੇਖਿਆ ਕਿ ਸੁਖਦੇਵ ਤੋਂ ਦੋ ਭੇਦ ਦਸਣੇ ਰਹਿ ਗਏ ਸਨ। ਉਹਨਾਂ ਦੋਨਾਂ ਦਾ ਮੈਂ ਆਪਣੇ ਬਿਆਨ ਵਿੱਚ ਵੀ ਜ਼ਿਕਰ ਨਾ ਕੀਤਾ।' ਆਦਿ ਆਦਿ।

¤

## 'PUNJAB KESRI' VERSUS "PATRIOTS TO HEAVEN ALONE"

The two letters written by 'The Punjab Kesri' Lala Lajpat Rai have been taken from his book *The Story of my Deportation* which now forms a part of *Story of My Life* (DAV Publications Foundation, New Delhi, 1987, pp. 182-188). Many more letters on similar lines written by the 'Punjab Kesri' have been seen in the archives of different countries. One was seen by Dr S.S. Bal, my teacher and friend, in London. Sardar Nahar Singh saw more than one in the National Archives at Delhi. Dr. M.M. Puri the Ex-vice-chancellor of the Punjab University saw one in Delhi and asked for a photocopy, but it some how went missing from the file the next day. Sardar Jagjit Singh author of the *Sikh Revolution* had seen another. Lala ji was quite a prolific writer as we all know.

The letters being reproduced here were written during his deportation, in all lasting "six month and nine days" in his own words.

For no particular reason than to afford a glimpse into the conduct of ordinary people who were not 'Punjab Kesris' but simple Gadharites, an extract from Sirdar Kapur Singh's, *Sikhs and Sikhism* which now forms a part of his *MeJudice*, is being given. All of them were not first ranking leaders of the freedom movement nor were they the worshippers of the deified entity, Bharat Mata. They were simple Sikhs, who loved their Guru, were striving to free the land of their birth for no other reason than that humankind under God has a right to freedom and Justice. They of course died unmourned, unsung and have no place in the history of the country. Today they are forgotten even by the Sikhs who have every reason to be proud of them.

-1-

To

H.E. the Viceroy & Governor-General of India.
Simla

May it Please Your Excellency,

That your petitioner is a State Prisoner confined in Fort Dufferin, at Mandalay, Burma; that he was arrested at Lahore and deported therefrom on the 9th of May 1907 in pursuance of a warrant issued under the authority of Your Excellency in Council, in accordance with the provisions of Regulation III of 1818 and bearing the date of 7th May 1907;

That neither at the time of his arrest, nor subsequently, was your petitioner informed of the charge or charges against him on the basis of which action was taken against him under the said Regulation;

That your petitioner is not conscious of having done, or having

attempted to do, any thing which could make the Regulation applicable to his case;

That your petitioner respectfully but emphatically denies that at the time of his arrest, or immediately before or after it, there was any reasonable apprehension of any "commotion" taking place in any part of the dominions of His Majesty the King Emperor of India;

That your petitioner very respectfully but very emphatically denies ever having done or attempted to do any thing which was likely to cause "commotion" in the Indian dominions of His Majesty the King Emperor or which could otherwise justify the application of Regulation III of 1818 to him;

That your petitioner believes that he has been the victim of false information given against him by his enemies and of the biased reports of misinformed official based upon misunderstandings and misapprehensions on their part;

That your petitioner respectfully prays that he may be informed of the grounds on which action against him has been taken under Regulation III of 1818, so that he may be in a position to reply to or explain the same, at least, for the consideration of Your Excellency in Council;

That your petitioner has always been a peaceful worker, devoting most of his time in furthering the cause of education amongst his countrymen, organizing and distributing charity for the relief of orphans, widows and other famine-stricken people in time of famine and in organizing relief to the sufferers from the great earthquake in the Kangra Valley in the year 1905;

That he worked as a Municipal Commissioner for a period of three years and has been practising as a lawyer for about twentyfive years; That never in his public life extending over a period of twentyfive years has he ever been suspected or known to do anything which was likely to cause "commotion" in the dominions of His Majesty the King Emperor or to do any other act which would justify the application of Regulation III of 1818 to him;

That your petitioner is a constant sufferer from enlargement of the liver and diseases of the stomach; that he suffers from sleeplessness also; that in case of doubt, the facts may be ascertained by reference to his medical attendants at Lahore; that his prolonged confinement in a strange land and a strange climate and under conditions of restraint without sufficient opportunities of exercise is likely to tell heavily on his health;

That he prays that if his immediate release cannot be ordered he may be informed of the grounds on which action has been taken against

him and his petition may be forwarded to His Majesty the King Emperor of India. The petitioner further prays that in the meantime, pending consideration of his petition, he may be permitted;

a) to read Indian and English newspapers, as being deprived of the right of reading them, he feels extremely lonely;

b) to send for a servant of his own home to attend upon him;

That the petitioner shall further deem it a favour if he can be informed of the probable duration of the period of his confinement; for which your petitioner shall, as in duty bound, feel greateful and pray etc.

Fort Dufferin, Mandalay, Your Excellency's Humble Petitioner,
Dated 29th June 1907 Lajpat Rai of Lahore

-2-

To

The Right Honourable
The Secretary of State for India,
London

May it Please Your Excellency,

"That your petitioner is a State Prisoner confined in the Fort at Mandalay, Burma;

"That he was arrested at Lahore and deported to this place in pursuance to a warrant of committal under the authority of His Excellency the Governor-General of India in Council, under Regulation III of 1818;

"That neither at the time of his arrest nor afterwards, has your petitioner been informed of the charge or charges on the basis of which action has been taken against him under the aforesaid Regulation;

"That your petitioner has already in his petition addressed to the Viceroy and Governor-General of India submitted that he had done nothing which could justify the application of the aforesaid Regulation to him;

"That he had never done nor attempted to do anything which caused or was likely to cause commotion in the dominions of His Majesty the King-Emperor of India. That in fact there was no reasonable apprehension of any such "commotion" taking place at the time of petitioner's arrest;

"That your petitioner has been a victim of false information given by his enemies or of the biased reports of misinformed or prejudiced Government officials; and that if informed of the grounds of his deportation, he would be able to explain the same to the satisfaction of

Your Excellency;

"That your petitioner being kept in entire ignorance of the allegations against him is not in a position to make a more definite statement or to point out proofs of his innocence;

"That newspapers having been steadily disallowed to him, your petitioner is not even in a position to explain away or refute the "supposed grounds" of the Government of India's decision against him; that he, however, takes the liberty of respectfully repeating that the action of the Government of India in applying Regulation III of 1818 to him was quite unjustified and uncalled for; that there was no occasion for it, and that the Regulation was never meant for times of settled administration and for persons of your petitioner's humble position in life;

"That your petitioner further begs to submit that he took no part in the Lahore or Rawalpindi Riots; that he did not directly or indirectly encourage any person to bring about the same; that he did not make seditious speeches; that he was always within the bound of Law and the Constitution in expressing his disapproval of certain measures of the Government which were at the time of and immediately before his arrest exercising the public mind; that he never advocated any violent or illegal methods of redress; nor did he associate himself with any people who, to his knowledge, advocated such measures; that the suspicion, if entertained against him, of having tampered with the loyalty of the Native soldiers of His Majesty's Army, is entirely devoid of any foundation, your petitioner having had no opportunities whatsoever of mixing or communicating with the same;

"That the petitioner respectfully begs to add that in depriving him of his personal liberty without even informing him of the grounds thereof; in condemning him unheard and undefended; in acting on information given behind his back, and in refusing him access to legal advice, the Government of India have on this occasion failed to act in accordance with those principles of justice and fairplay which are generally believed to be characteristic of British Administration;

"That the petitioner has reason to think that the Regulation which has been enforced against him is an unconstitutional act of the late East India Company, beyond the powers granted to them by their Charter; that being opposed to the letter and spirit of the British Constitution and British Laws it is *ultra vires*; That it has never been approved of or sanctioned by the British Parliament. That the provisions of the said Regulation giving permanent powers for all times to the executive Government to deprive British Subjects of personal liberty without a proper trial by a Court of Justice are opposed to all notions of natural justice and Government by Law;

"That the petitioner very respectfully begs to point out that the 'personal restraint' mentioned by the Regulation could not have contemplated more than what was absolutely necessary for the object stated in the preamble; that the Regulation ostensibly aimed at prevention and not at the punishment of a man who had no trial;

"That looked at in this light the decision of the Government of India in disallowing newspapers and refusing to let the petitioner have a private servant of his own or a cook of his nationality are hardly just and necessary; nor can there be any justification for not allowing him to see any of his friends at all and in laying down that only such relatives can be permitted to see him as have received the previous sanction of the Government of the Punjab to the effect and that only in the presence and immediate hearing of an official;

"That the said restrictions are opposed to the practice observed in Great Britain for the treatment of political prisoners or persons confined under special acts of Parliament without a trial;

"That your petitioner is a married man having a wife and several children (including a young widowed daughter and her baby) to protect, educate and support;

"That in any case there can be no justification for his confinement continuing after the supposed apprehension of "Commotion" has ceased to exist;

"That your petitioner very earnestly hopes for that justice and fairplay for which the British Nation and their Government are renowned and that they will order the petitioner's release with permission to return and resume his ordinary vocation in life;

"That, last in case His Majesty's Government find it impossible to order the unconditional release of the petitioner and his restoration to his family, they may graciously be pleased to permit him to leave India for such time as they may in that behalf choose to fix, with liberty to reside in Great Britain or any other country on the continents of Europe or America, for which act of justice, the petitioner shall as in duty bound pray, etc.

Mandalay Fort Dufferin, Your Excellency's Humble Servant
22 September 1907, Lajpat Rai of Lahore

## -3-

## ਸਿੱਖੀ ਵਿਚ ਧਰਮ ਅਤੇ ਸਿਆਸਤ ਦਾ ਸਬੰਧ

ਸਿਰਦਾਰ ਕਪੂਰ ਸਿੰਘ

ਹੁਣ ਮੈਂ ੧੯੪੭ ਤੋਂ ਪਹਿਲੇ ਸਾਲਾਂ ਦੀ ਗੱਲ ਕਰਦਾ ਹਾਂ। ਪਹਿਲੇ ਵਿਸ਼ਵ ਯੁੱਧ ਤੋਂ ਪਹਿਲਾਂ ਜਦੋਂ ਕਿ ਭਾਰਤ ਨੂੰ ਵਿਦੇਸ਼ੀ ਸਾਮਰਾਜ ਦੀ ਪੰਜਾਲੀ ਤੋਂ ਆਜ਼ਾਦ ਕਰਾਉਣ ਦਾ ਵਿਚਾਰ ਭਾਰਤੀ ਲੋਕਾਂ ਦੇ ਮਨਾਂ ਨੂੰ ਉਤੇਜਿਤ

ਕਰ ਹੀ ਰਿਹਾ ਸੀ, ਤਾਂ ਸਿੱਖ ਇਸ ਲਹਿਰ ਦੇ ਮੁੱਖੀ ਸਨ। ਵੈਨਕੂਵਰ ਤੋਂ ੧੯੧੩ ਵਿਚ ਦੋ ਸੌ ਸਿੱਖਾਂ ਦਾ ਜਥਾ, ਜਿਸ ਵਿਚ ਦੋ ਜਾਂ ਤਿੰਨ ਗ਼ੈਰ-ਸਿੱਖ ਸਨ, ਬਾਕੀ ਸਾਰੇ ਦੇ ਸਾਰੇ ਸਿੱਖ ਸਨ, ਸਮੁੰਦਰ ਰਾਹੀਂ ਰਵਾਨਾ ਹੋਇਆ। ਸਧਾਰਨ ਲੋਕ, ਸਰੀਰਕ ਮੁਸ਼ੱਕਤ ਕਰਨ ਵਾਲੇ ਕਿਰਤੀ ਅਤੇ ਕਿਸਾਨ ਲੋਕ ਸਨ। ਪ੍ਰੰਤੂ ਉਹ ਅਸਲੀ ਸਿੱਖ ਸਨ ਜਿਨ੍ਹਾਂ ਦਾ ਗੁਰੂ ਅਤੇ ਗੁਰੂ ਜੀ ਦੇ ਉਪਦੇਸ਼ਾਂ ਵਿਚ ਬੇਦਾਗ਼ ਅਤੇ ਅਟੁੱਟ ਵਿਸ਼ਵਾਸ਼ ਸੀ। ਇਸ ਜਥੇ ਦੀ ਯੋਜਨਾ ਭਾਰਤੀ ਫ਼ੌਜ ਵਿਚ ਕ੍ਰਾਂਤੀਕਾਰੀ ਸਰਗਰਮੀਆਂ ਪੈਦਾ ਕਰਕੇ ਬਰਤਾਨਵੀ ਸਾਮਰਾਜ ਨੂੰ ਡੇਗਣਾ ਸੀ, ਉਹ ਅਸਫਲ ਰਹੇ। ਉਨ੍ਹਾਂ ਵਿਚੋਂ ਬਹੁਤ ਸਾਰੇ ਕੈਦ ਕੀਤੇ ਗਏ ਅਤੇ ਫਾਂਸੀ ਲਗਾ ਦਿੱਤੇ ਗਏ। ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਅੰਡੇਮਾਨ ਟਾਪੂਆਂ ਵਿਚ ਭੇਜ ਦਿੱਤਾ ਗਿਆ। ਉਹ ਉਥੇ ਜੀਵਨ ਭਰ ਰਹੇ। ਵੀਹ ਵਰ੍ਹੇ, ਪੱਚੀ ਵਰ੍ਹੇ! ਅਤੇ ਕਈ ਕੈਦਬੰਦੀ ਦੀਆਂ ਅਜਿਹੀਆਂ ਹਾਲਤਾਂ ਵਿਚ ਮਰ ਗਏ ਜਿਨ੍ਹਾਂ ਦੀ ਤੁਸੀਂ ਆਧੁਨਿਕ ਯੁੱਗ ਵਿਚ ਕਲਪਨਾ ਵੀ ਨਹੀਂ ਕਰ ਸਕਦੇ। ਅਜਿਹੀਆਂ ਮੁਸੀਬਤਾਂ ਅਤੇ ਹੋਂਦ ਦੀਆਂ ਅਜਿਹੀਆਂ ਭਿਆਨਕ ਹਾਲਤਾਂ ਨੂੰ ਉਨ੍ਹਾਂ ਨੇ ਸਹਿਣ ਕੀਤਾ। ਸਾਨੂੰ ਕਿਸੇ ਵੀ ਇਕ ਸਿੱਖ ਦੇ ਅਮਲੇ ਬਾਰੇ ਪਤਾ ਨਹੀਂ ਜੋ ਕਿ ਡੋਲ ਗਿਆ ਹੋਵੇ ਉਸ ਨੇ ਮੁਆਫ਼ੀ ਮੰਗ ਲਈ ਹੋਵੇ। ਭਾਵੇਂ ਉਸ ਨੂੰ ਬਹੁਤ ਸਾਰੇ ਅਵਸ਼ਰ (ਮੌਕੇ) ਇਹੋ ਇਕੋ ਸ਼ਬਦ ਕਹਿਣ ਲਈ ਦਿੱਤੇ ਗਏ ਹੋਣ ਕਿ "ਜੋ ਕੁਝ ਅਸੀਂ ਕੀਤਾ ਹੈ ਉਸ ਲਈ ਸਾਨੂੰ ਅਫ਼ਸੋਸ ਹੈ।" ਅਤੇ ਅਜਿਹਾ ਕਹਿਣ ਤੇ ਉਹ ਆਪਣੇ ਪਿੰਡ ਵਾਪਸ ਆ ਸਕਦੇ ਸੀ। ਉਨ੍ਹਾਂ ਨੂੰ ਜ਼ਮੀਨਾਂ ਮਿਲ ਸਕਦੀਆਂ ਸਨ ਅਤੇ ਆਪਣੇ ਦੂਸਰੇ ਦੇਸ਼ ਵਾਸੀਆਂ ਦੀ ਤਰ੍ਹਾਂ ਐਸ਼ ਅਰਾਮ ਦਾ ਜੀਵਨ ਗੁਜ਼ਾਰ ਸਕਦੇ ਸਨ। ਇਹ ਸਰਕਾਰੀ ਦਸਤਾਵੇਜ਼ਾਂ ਵਿਚ ਦਰਜ ਹੈ ਕਿ ਜਦੋਂ ਇਹਨਾਂ ਸਿੱਖਾਂ ਨੂੰ ਫ਼ਾਂਸੀ ਦੇਣ ਲਈ ਫ਼ਾਂਸੀ ਦੇ ਕਮਰੇ ਵਿਚ ਲੈ ਜਾਇਆ ਜਾਂਦਾ ਸੀ ਤਾਂ ਸ਼ਾਇਦ ਤੁਹਾਡੇ ਵਿਚੋਂ ਕੁਝ ਲੋਕਾਂ ਨੂੰ ਪਤਾ ਹੈ ਕਿ ਫ਼ਾਂਸੀ ਕਿਵੇਂ ਦਿੱਤੀ ਜਾਂਦੀ ਹੈ। ਮੈਨੂੰ ਪਤਾ ਹੈ। ਅੰਗਰੇਜ਼ਾਂ ਦੇ ਰਾਜ ਸਮੇਂ ਜਿਸ ਢੰਗ ਨਾਲ ਫ਼ਾਂਸੀ ਦਿੱਤੀ ਜਾਂਦੀ ਸੀ, ਮੈਂ ਉਸ ਤਰ੍ਹਾਂ ਦੀਆਂ ਕੁਝ ਫ਼ਾਂਸੀਆਂ ਦੀ ਨਿਗਰਾਨੀ ਕੀਤੀ ਹੈ। ਪਹਿਲਾਂ ਵਿਅਕਤੀ ਨੂੰ ਇਸ਼ਨਾਨ ਸੋਧਣ ਦਾ ਮੌਕਾ ਦਿੱਤਾ ਜਾਂਦਾ ਹੈ, ਫਿਰ ਉਸ ਦੀਆਂ ਪਿੱਛੇ ਨੂੰ ਕਰਕੇ ਬਾਹਾਂ ਬੰਨ੍ਹੀਆਂ ਜਾਂਦੀਆਂ ਹਨ। ਉਸ ਨੂੰ ਕਾਲੇ ਕੱਪੜੇ ਨਾਲ ਢੱਕ ਕੇ ਫ਼ਾਸੀ ਦੇ ਤਖ਼ਤੇ ਵੱਲ ਜਾਂ ਫ਼ਾਂਸੀ ਵਾਲੇ ਕਮਰੇ ਵੱਲ ਤੋਰ ਕੇ ਲੈ ਜਾਇਆ ਜਾਂਦਾ ਹੈ। ਫਿਰ ਉਸ ਨੂੰ ਫ਼ਾਂਸੀ ਦੇ ਫੰਦੇ ਹੇਠ ਖੜ੍ਹਾ ਕਰਕੇ ਉਸ ਦੇ ਗੱਲ ਵਿਚ ਰੱਸਾ ਪਾਇਆ ਜਾਂਦਾ ਹੈ ਅਤੇ ਪੁੱਛਿਆ ਜਾਂਦਾ ਹੈ "ਕੀ ਤੂੰ ਅੰਤਿਮ ਸ਼ਬਦ ਦੇ ਤੌਰ ਤੇ ਕੁਝ ਕਹਿਣਾ ਚਾਹੁੰਦਾ ਹੈ?" ਸਭ ਤੋਂ ਪਹਿਲਾਂ ਇਹ ਜਵਾਬ ਦੇਹ "ਕੀ ਤੂੰ ਫਲਾਣਾ ਫਲਾਣਾ ਹੈ?" ਉਹ ਆਖਦਾ ਹੈ, "ਹਾਂ ਮੈਂ ਫਲਾਣਾ ਫਲਾਣਾ ਹਾਂ।" ਠੀਕ ਹੈ ਤੈਨੂੰ ਫਲਾਂ ਫਲਾਂ ਜੁਰਮ ਕਾਰਨ ਫ਼ਾਂਸੀ ਦੀ ਸਜ਼ਾ ਹੋ ਰਹੀ ਹੈ ਅਤੇ ਹੁਣੇ ਹੀ ਅਸੀਂ ਲੀਵਰ ਖਿੱਚ ਦਿਆਂਗੇ ਅਤੇ ਰੱਸਾ ਤੁਹਾਨੂੰ ਮਾਰ ਦੇਵੇਗਾ। ਤੁਹਾਨੂੰ ਗੱਲ ਘੁੱਟ ਕੇ ਮਾਰ ਦੇਵੇਗਾ। ਤੂੰ ਆਪਣੇ ਅੰਤ ਆਉਣ ਤੋਂ ਪਹਿਲਾਂ ਕੁਝ ਕਹਿਣਾ ਚਾਹੁੰਦਾ ਹੈਂ?" ਇਹ ਹੀ ਸਵਾਲ ਆਮ ਤੌਰ ਤੇ ਪੁੱਛਿਆ ਜਾਂਦਾ ਹੈ ਤੇ ਇਸ ਦਾ ਜਵਾਬ ਦਰਜ ਕੀਤਾ ਜਾਂਦਾ ਹੈ। ਪ੍ਰੰਤੂ ਇਨ੍ਹਾਂ ਸਿੱਖਾਂ ਨੂੰ ਦੂਜਾ ਸਵਾਲ ਆਮ ਤੌਰ ਤੇ ਪੁੱਛਿਆ ਜਾਂਦਾ ਸੀ। "ਕੀ ਤੂੰ ਇਹ ਕਹਿਣ ਲਈ ਤਿਆਰ ਹੈਂ ਕਿ ਜੋ ਕੁਝ ਤੂੰ ਕੀਤਾ ਹੈ ਉਸ ਦਾ ਤੈਨੂੰ ਬਹੁਤ ਅਫਸੋਸ ਹੈ ਅਤੇ ਫ਼ਾਂਸੀ ਦਾ ਫੰਦਾ ਤੇਰੇ ਗਲ ਤੋਂ ਉਤਾਰ ਦਿੱਤਾ ਜਾਵੇਗਾ ਅਤੇ ਤੈਨੂੰ ਰਿਹਾਅ ਕੀਤਾ ਜਾਵੇਗਾ"?" ਬਿਨਾਂ ਕਿਸੇ ਛੋਟ ਤੋਂ ਉਨ੍ਹਾਂ ਵਿਚੋਂ ਹਰ ਇਕ ਇਹੋ ਆਖਦਾ ਦਰਜ ਕੀਤਾ ਗਿਆ ਹੈ, "ਨਹੀਂ ਜੋ ਕੁਝ ਮੈਂ ਕੀਤਾ ਉਸ ਦਾ ਮੈਨੂੰ ਕੋਈ ਅਫ਼ਸੋਸ ਨਹੀਂ ਅਤੇ ਮੈਂ ਦੂਜਾ ਜਨਮ ਲਵਾਂਗਾ ਤਾਂ ਫਿਰ ਇਹੋ ਕੁਝ ਹੀ ਕਰਾਂਗਾ। ਮੈਂ ਚਾਹੁੰਦਾਂ ਹਾਂ ਕਿ ਬਰਤਾਨੀਆਂ ਭਾਰਤ ਨੂੰ ਛੱਡ ਜਾਵੇ ਅਤੇ ਭਾਰਤ ਨੂੰ ਆਜ਼ਾਦ ਕਰ ਦੇਵੇ।" ਫਿਰ ਸਵਾਲ ਪੁਛਿਆ ਜਾਂਦਾ ਸੀ, "ਫਲਾਣੇ ਫਲਾਣੇ ਹੁਣ ਇਸ ਧਰਤੀ ਤੋਂ ਤੇਰਾ ਜੀਵਨ ਖਤਮ ਹੋਣ ਤੋਂ ਪਹਿਲਾਂ ਤੂੰ ਕਿਹੜੇ ਅੰਤਿਮ ਸ਼ਬਦ ਕਹਿਣਾ ਚਾਹੁੰਦਾ ਹੈ?" ਹਰ ਇਕ ਦੇ ਮਾਮਲੇ ਵਿਚ ਮੈਂ ਨਹੀਂ ਮੰਨਦਾ, ਪ੍ਰੰਤੂ ਮੈਂ ਕੁਝ ਕੁ ਫਾਈਲਾਂ ਦੇਖੀਆਂ ਹਨ, ਇੱਕੜ-ਦੁੱਕੜ ਮਾਮਲੇ ਹੋ ਸਕਦੇ ਹਨ। ਮੁਸ਼ਕਲ ਨਾਲ ਕੋਈ ਹੀ ਨਾ ਬਰਾਬਰ ਹੀ ਪ੍ਰੰਤੂ ਆਮ ਤੌਰ ਤੇ ਉਹ ਹੇਠ ਲਿਖਿਆ ਹੋਇਆ ਗੀਤ ਗਾਉਂਦੇ ਸਨ "ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ, ਖੁਆਰ ਹੋਇ ਸਭ ਮਿਲੇਂਗੇ ਬਚੇ ਸ਼ਰਨ ਜੋ ਹੋਇ। ਦਿੱਲੀ ਤਖ਼ਤ ਪਰ ਬਹੇਗੀ ਆਪ ਗੁਰੂ ਕੀ ਫ਼ੌਜ, ਰਾਜ ਕਰੇਗਾ ਖਾਲਸਾ ਵੱਡੀ ਹੋਗੀ ਮੌਜ"। ਜਨਤਾ ਰਾਜ ਕਰੇਗੀ ਅਤੇ ਕੋਈ ਵੀ ਉਸ ਦੀ ਪ੍ਰਭੁਸੱਤਾ ਨੂੰ ਹੜਪ ਨਹੀਂ ਸਕੇਗਾ। ਭਾਰਤ ਦੀ ਕਿਸਮਤ ਦਾ ਨਿਰਮਾਣ ਖ਼ਾਲਸਾ ਕਰੇਗਾ ਅਤੇ ਮਨੁੱਖ ਜ਼ਾਤੀ ਲਈ ਹਮੇਸ਼ਾਂ ਸਪੰਨਤਾ ਅਤੇ ਅਮਲ ਯੁੱਗ ਦੀ ਪ੍ਰਭਾਤ ਹੋਵੇਗੀ। ਇਹ ਉਨ੍ਹਾਂ ਦੇ ਆਮ ਤੌਰ ਤੇ ਉਚਰੇ ਹੋਏ ਅੰਤਿਮ

ਸ਼ਬਦ ਹਨ ਅਤੇ ਦਰਜ ਕੀਤੇ ਗਏ ਹਨ।

ਇਕ ਹੋਰ ਘਟਨਾ ਹੈ ਜੋ ਭਾਈ ਰਧਣੀਰ ਸਿੰਘ ਹੋਰਾਂ ਦੇ ਜੀਵਨ ਦਾ ਬਿਰਤਾਂਤ (ਪੰਜਾਬੀ) ਵਿਚ ਦਰਜ ਕੀਤੀ ਹੈ। ਮੇਰੇ ਖਿਆਲ ਵਿਚ ਭਾਈ ਰਣਧੀਰ ਸਿੰਘ ਹੋਰਾਂ ਨੇ ਵੀਹ ਵਰ੍ਹੇ ਬਰਤਾਨਵੀ ਜੇਲ੍ਹਾਂ ਵਿਚ ਗੁਜ਼ਾਰੇ ਉਹ ਵੀ ਇਸੇ ਹੀ ਦਲ, ਜਿਸ ਨੂੰ ਕ੍ਰਾਂਤੀਕਾਰੀਏ ਕਿਹਾ ਜਾਂਦਾ ਸੀ, ਨਾਲ ਸਬੰਧਤ ਸਨ। ਇਹ ਘਟਨਾ ਭਾਰਤ ਦੇ ਦੱਖਣ ਵਿਚ ਮਦਰਾਸ ਪ੍ਰੈਜ਼ੀਡੈਂਸੀ ਦੀ ਇਕ ਜੇਲ੍ਹ ਵਿਚ ਵਾਪਰੀ। ਮੈਂ ਉਸ ਜੇਲ੍ਹ ਦਾ ਨਾਂ ਭੁਲ ਗਿਆ ਹਾਂ। ਜਿਸ ਵਿਚ ਅੰਡੇਮਾਨਜ਼ ਤੋਂ ਇਕ ਦਰਜਨ ਦੇ ਲਗਭਗ ਸਿੱਖ ਲਿਆਂਦੇ ਗਏ ਸਨ ਅਤੇ ਇਹ ਉਹ ਸਿੱਖ ਸਨ ਜਿਨ੍ਹਾਂ ਸਬੰਧੀ ਪਦ ਅਧਿਕਾਰੀਆਂ ਦਾ ਵਿਚਾਰ ਸੀ ਕਿ ਉਨ੍ਹਾਂ ਨੇ ਬਹੁਤ ਤਕਲੀਫਾਂ ਕੱਟੀਆਂ ਹਨ। ਜਦੋਂ ਜਦੋਂ ਉਹ ਜੇਲ੍ਹ ਗਏ ਸਨ ਤਾਂ ਉਹ ਤੀਹ ਚਾਲੀ ਸਾਲਾ ਜੁਆਨ ਸਨ ਅਤੇ ਹੁਣ ਉਹ ਸੱਠ ਸੱਤਰ ਸਾਲਾਂ ਦੇ ਸਨ। ਇਨ੍ਹਾਂ ਨਰਕ ਕੋਠੜੀਆਂ ਵਿਚ ਉਨ੍ਹਾਂ ਦੀਆਂ ਜ਼ਿੰਦਗੀਆਂ ਅਕਹਿ ਖ਼ੌਫ਼ ਅਤੇ ਤਸੀਹਿਆਂ ਹੇਠ ਗੁਜ਼ਰੀਆਂ ਸਨ। ਜੈਸਾ ਕਿ ਮੈਂ ਪਹਿਲਾਂ ਹੀ ਕਹਿ ਚੁਕਾ ਹਾਂ ਕਿ ਉਨ੍ਹਾਂ ਨੂੰ ਮਦਰਾਸ ਪ੍ਰੈਜ਼ੀਡੈਂਸੀ ਵਿਖੇ ਇਕ ਜੇਲ੍ਹ ਵਿਚ ਲਿਆਂਦਾ ਗਿਆ ਅਤੇ ਫਿਰ ਖ਼ੁਫ਼ੀਆ ਪੁਲੀਸ ਦਾ ਇਕ ਸਿੱਖ ਕਰਮਚਾਰੀ ਅਸੈਨਿਕ ਲਿਬਾਸ ਵਿਚ ਉਸ ਜੇਲ੍ਹ ਵਿਚ ਆਇਆ। ਅਗੇਤਰੀਆਂ ਹਿਦਾਇਤਾਂ ਪਹੁੰਚ ਚੁਕੀਆਂ ਸਨ ਕਿ ਇਨ੍ਹਾਂ ਪੰਜ ਛੇ ਆਦਮੀਆਂ ਨਾਲ ਜ਼ਰਾ ਕੁ ਅੱਛਾ ਸਲੂਕ ਕੀਤਾ ਜਾਵੇ। ਅੱਛਾ ਭੋਜਨ ਦਿੱਤਾ ਜਾਵੇ। ਘੱਟ ਮੁਸ਼ੱਕਤ ਕਰਾਈ ਜਾਵੇ ਤਾਂ ਕਿ ਉਹ ਮਾੜਾ ਮੋਟਾ ਨਰਮ ਅਤੇ ਸ਼ਾਂਤ ਹੋ ਜਾਣ। ਇਹ ਉਹ ਲੋਕ ਸਨ ਜੋ ਭਾਰਤ ਉਪਰ ਵਿਦੇਸ਼ੀ ਅਧਿਕਾਰਾਂ ਦੇ ਕੱਟੜ ਵਿਰੋਧੀ ਸਨ ਅਤੇ ਜਿਹੜੇ ਆਪਣੀ ਉੱਚ ਦਰਜੇ ਦੀ ਵਿਚਾਰਾਤਮਕ ਪ੍ਰੋੜ੍ਹਤਾ ਕਰੇ ਜਾਣੇ ਜਾਂਦੇ ਸਨ। ਤਿੰਨ ਚਾਰ ਦਿਨਾਂ ਬਾਅਦ ਇਕ ਦਿਨ ਉਹ ਉੱਚ ਅਧਿਕਾਰੀ ਸਿੱਖ-ਜਿਸ ਦਾ ਨਾਂ ਵੀ ਦਿੱਤਾ ਹੋਇਆ ਹੈ - ਉਥੇ ਆਇਆ ਅਤੇ ਕਹਿਣ ਲੱਗਾ "ਮੈਂ ਪੰਜਾਬ ਤੋਂ ਆਇਆ ਹਾਂ। ਮੈਂ ਫਲਾਣੇ ਪਿੰਡ ਦਾ ਹਾਂ। ਕਿਸੇ ਰਿਸ਼ਤੇਦਾਰੀ 'ਚੋਂ ਤੁਸੀਂ ਮੇਰੇ ਚਾਚੇ ਲਗਦੇ ਹੋ। ..... ਔਹ ..... ਆਦਿ।" ਉਸ ਆਪਣਾ ਇਰਾਦਾ ਨੇਕ ਹੋਣ ਦਾ ਪੁਨਰ ਵਿਸ਼ਵਾਸ਼ ਦਿਲਾਉਣ ਦੀ ਕੋਸ਼ਿਸ਼ ਕੀਤੀ। ਉਸ ਨੇ ਹਿਤਾਇਸ਼ੀ ਬਣਨ ਦੀ ਕੋਸ਼ਿਸ਼ ਵੀ ਕੀਤੀ ਅਤੇ ਉਸ ਨੇ ਕਹਿਣਾ ਜਾਰੀ ਰੱਖਿਆ, "ਮੈਨੂੰ ਬਰਤਾਨਵੀ ਭਾਰਤ ਸਰਕਾਰ ਨੇ ਇਥੇ ਖ਼ਾਸ ਤੌਰ ਤੇ ਭੇਜਿਆ ਹੈ ਅਤੇ ਮੇਰਾ ਇੱਥੇ ਆਉਣ ਦਾ ਮੰਤਵ ਇਸ ਤਰ੍ਹਾਂ ਹੈ: "ਤੁਸੀਂ ਜੋ ਕੁਝ ਕੀਤਾ ਹੁਣ ਸਰਕਾਰ ਅਨੁਭਵ ਕਰਦੀ ਹੈ ਕਿ ਇਹ ਸਭ ਕੁਝ ਤੁਸੀਂ ਕਿਸੇ ਧਾਰਨਾ ਕਾਰਨ ਕੀਤਾ। ਸਰਕਾਰ ਦਾ ਇਹ ਵਿਚਾਰ ਨਹੀਂ ਕਿ ਤੁਸੀਂ ਸਧਾਰਨ ਮੁਜ਼ਰਮ ਹੋ। ਇਸ ਦੇ ਉਲਟ ਸਰਕਾਰ ਦਾ ਵਿਚਾਰ ਹੈ ਕਿ ਤੁਸੀਂ ਉੱਚ ਕੋਈ ਦੀ ਦੇਸ਼ ਭਗਤੀ ਅਤੇ ਚਰਿੱਤਰ ਵਾਲੇ ਆਦਮੀ ਹੋ ਅਤੇ ਹੁਣ ਤੱਕ ਤੁਸੀਂ ਆਪਣੀਆਂ ਧਾਰਨਾਵਾਂ ਦੀ ਕੀਮਤ ਉਤਾਰ ਚੁਕੇ ਹੋ। ਫਿਰ ਵੀ ਸਰਕਾਰ ਕੋਈ ਅਮਾਨਵੀ ਸਰਕਾਰ ਨਹੀਂ। ਇਹ ਮਾਨਵੀ ਸਰਕਾਰ ਹੈ। ਹੁਣ ਸਰਕਾਰ ਬਸਤੀਆਂ ਬਣਾਉਣ ਦਾ ਇਰਾਦਾ ਰੱਖਦੀ ਹੈ ਅਤੇ ਉਹ ਉਨ੍ਹਾਂ ਪਿੰਡਾਂ ਨੂੰ ਜਿਨ੍ਹਾਂ ਵਿਚੋਂ ਤੁਸੀਂ ਆਏ ਹੋ ਜ਼ਮੀਨ ਦੇ ਕੁਝ ਟੁਕੜੇ ਵੰਡਣਾ ਚਾਹੁੰਦੀ ਹੈ ਅਤੇ ਸਰਕਾਰ ਦਾ ਇਹ ਵਿਚਾਰ ਹੈ ਕਿ ਉਨ੍ਹਾਂ ਪਿੰਡਾਂ ਦੇ ਵਸਨੀਕ ਹੋਣ ਦੇ ਨਾਤੇ ਜੋ ਤੁਹਾਡਾ ਹੱਕ ਬਣਦਾ ਹੈ ਜੇ ਨਾ ਦਿੱਤਾ ਜਾਵੇ ਤਾਂ ਤੁਹਾਡੇ ਨਾਲ ਬੇਇਨਸਾਫ਼ੀ ਹੋਵੇਗੀ। ਜੋ ਕਿ ਬਰਤਾਨੀਆਂ ਦੀ ਇਨਸਾਫ਼ ਪਸੰਦੀ ਦੀ ਭਾਵਨਾ ਨਾਲ ਮੇਲ ਨਹੀਂ ਖਾਂਦੀ। ਜਿਨ੍ਹਾਂ ਪਿੰਡਾਂ ਵਿਚੋਂ ਤੁਸੀਂ ਆਏ ਹੋ ਉਥੇ ਤੁਹਾਡੇ ਸਕੇ ਸਬੰਧੀਆਂ ਨੂੰ ਜ਼ਮੀਨ ਦੇ ਅਜਿਹੇ ਟੁਕੜੇ ਦਿੱਤੇ ਗਏ ਹਨ।

ਸਰਕਾਰ ਨਹੀਂ ਚਾਹੁੰਦੀ ਕਿ ਤੁਸੀਂ ਮੁਆਫ਼ੀ ਮੰਗੋ। ਸਾਨੂੰ ਪਤਾ ਹੈ ਕਿ ਤੁਸੀਂ ਮੁਆਫ਼ੀ ਨਹੀਂ ਮੰਗੋਗੇ ਕਿਉਂਕਿ ਤੁਸੀਂ ਕੱਟੜ ਧਾਰਨਾਵਾਂ ਵਾਲੇ ਵਿਅਕਤੀ ਹੋ। ਬੱਸ ਜੋ ਕੁਝ ਅਸੀਂ ਚਾਹੁੰਦੇ ਹਾਂ, ਉਹ ਇਹ ਹੈ ਕਿ ਜਦੋਂ ਅਸੀਂ ਤੁਹਾਨੂੰ ਛੱਡ ਦਿੰਦੇ ਹਾਂ, ਅਸੀਂ ਤੁਹਾਨੂੰ ਰਿਹਾਅ ਕਰ ਦੇਵਾਂਗੇ ਅਤੇ ਤੁਹਾਨੂੰ ਛੱਡ ਦਿੰਦੇ ਹਾਂ, ਅਸੀਂ ਤੁਹਾਨੂੰ ਰਿਹਾਅ ਕਰ ਦੇਵਾਂਗੇ ਅਤੇ ਤੁਹਾਨੂੰ ਮੁਫ਼ਤ ਜ਼ਮੀਨ ਵੀ ਦੇਵਾਂਗੇ ਤੁਸੀਂ ਜਾ ਕੇ ਉਹ ਜ਼ਮੀਨਾਂ ਵਾਹੋ, ਬੀਜੋ। ਪਰ ਅੱਜ ਤੋਂ ਅੱਗੇ ਨੂੰ ਜਦੋਂ ਤੋਂ ਤੁਹਾਨੂੰ ਇਹ ਜ਼ਮੀਨਾਂ ਦਿੱਤੀਆਂ ਜਾਂਦੀਆਂ ਹਨ ਅਤੇ ਤੁਸੀਂ ਉਹਨਾਂ ਨੂੰ ਵਾਹਣ ਬੀਜਣ ਲੱਗ ਜਾਂਦੇ ਹੋ, ਤੁਸੀਂ ਸਾਨੂੰ ਬਸ ਇਕੋ ਭੱਦਰ ਪੁਰਸ਼ਾਂ ਵਾਲਾ ਬਚਨ ਦੇ ਦੇਵੋ, ਕੋਈ ਰਸਮੀ ਮੁਆਫ਼ੀ ਨਹੀਂ, ਬਿਲਕੁਲ ਹੀ ਅਜਿਹੀ ਕੋਈ ਗੱਲ ਨਹੀਂ, ਇਕ ਭਲੇਮਾਣਸ ਵਾਲਾ ਵਿਸ਼ਵਾਸ਼ ਕਿ ਤੁਸੀਂ ਅਜਿਹੀ ਕਿਸੇ ਵੀ ਸਰਗਰਮੀ ਵਿਚ ਭਾਗ ਨਹੀਂ ਲਵੋਗੇ ਜੋ ਹਕੂਮਤ ਵਿਰੋਧੀ ਹੋਵੇ।"

ਉਹ ਸਾਰੇ ਦੇ ਸਾਰੇ ਚੁਪ ਰਹੇ। ਕੋਈ ਵੀ ਨਾ ਬੋਲਿਆ ਅਤੇ ਫਿਰ ਉਸ ਨੇ ਕਿਹਾ, "ਕੀ ਤੁਹਾਡੇ ਵਿਚੋਂ ਕੋਈ

ਅਜਿਹਾ ਵਿਅਕਤੀ ਹੈ ਜੋ ਇਹ ਚਾਹੁੰਦਾ ਹੋਵੇ ਕਿ ਜ਼ਮੀਨ ਦੀ ਮੁਫ਼ਤ ਹਿੱਸੇਵੰਡ ਵਾਸਤੇ ਉਸ ਦਾ ਨਾਂ ਬਰਤਾਨਵੀ ਭਾਰਤ ਸਰਕਾਰ ਨੂੰ ਸੂਚਿਤ ਕੀਤਾ ਜਾਵੇ ?" ਉਨ੍ਹਾਂ ਸਭ ਨੇ ਵਾਰੋ ਵਾਰੀ ਨਹੀਂ ਆਖਿਆ। ਉਥੇ ਇਕ, ਯੂਰਪੀਨ ਅਧਿਕਾਰੀ ਸੀ ਜੋ ਇਸ ਸਾਰੀ ਕਾਰਵਾਈ ਵਾਲੇ ਸਮੇਂ ਚੁੱਪ ਬੈਠਾ ਰਿਹਾ ਸੀ। ਉਸ ਨੇ ਕਿਹਾ, "ਤੁਹਾਡੇ ਵਿਚੋਂ ਉਹ ਲੋਕ, ਜੋ ਇਸ ਧਰਤੀ ਉਪਰ ਆਪਣੇ ਅੰਤਿਮ ਸਾਹ ਤੱਕ ਬਰਤਾਨਵੀ ਸਰਕਾਰੀ ਦਾ ਵਿਰੋਧ ਕਰਨਾ ਚਾਹੁੰਦੇ ਹਨ, ਕ੍ਰਿਪਾ ਕਰਕੇ ਉਹ ਇਕ ਕਦਮ ਅੱਗੇ ਆ ਜਾਣ।" ਉਹ ਸਾਰੇ ਛੇ ਦੇ ਛੇ ਜਾਂ ਜਿੰਨੇ ਵੀ ਸਨ, ਸਾਰੇ ਇਕ ਕਦਮ ਅੱਗੇ ਆ ਗਏ।

ਅਜਿਹਾ ਸਮਾਜ ਸੀ, ਜਿਸ ਨੂੰ ਸਿੱਖ ਧਰਮ ਦੇ ਸਿਧਾਂਤਾਂ ਨੇ ਜਨਮ ਦਿੱਤਾ। ਇਸ ਸਮਾਜ ਦਾ ਅਜਿਹਾ ਇਤਿਹਾਸ ਹੈ ਅਤੇ ਅਜਿਹੇ ਸੰਕਟ ਹਨ ਭਾਵੇਂ ਸਥੂਲ ਸਤਹ ਉਪਰ ਇਹ ਸਮਾਜ ਕੋਈ ਨਾਮਵਰ ਨਿਸ਼ਾਨ ਛੱਡਣ ਤੋਂ ਅਸਮਰੱਥ ਰਿਹਾ, ਪਰ ਸਿਧਾਂਤਾਂ ਅਤੇ ਤੱਤਾਂ ਦੀ ਸਤਹ ਉਪਰ ਇਸ ਨੇ ਅਜਿਹਾ ਵਚਿੱਤਰ ਠੱਪਾ ਲਗਾਇਆ ਹੈ ਕਿ ਪੁਰਾਤਨ ਕਾਲ ਤੋਂ ਆਧੁਨਿਕ ਕਾਲ ਤੱਕ ਦੀਆਂ ਬਰਾਦਰੀਆਂ ਦੇ ਇਤਿਹਾਸਾਂ ਵਿਚ ਇਸ ਤੋਂ ਉੱਤਮ ਢੂੰਡਣਾ ਮੁਸ਼ਕਿਲ ਹੋਵੇਗਾ।

(ਅਨੁ : ਸ: ਲਛਮਣ ਸਿੰਘ, ਸਿੱਖ ਸ਼ਹਾਦਤ, ਪੰਨੇ ੨੫-੨੭, ਅਗਸਤ ੨੦੦੦ 'ਚੋਂ ਧੰਨਵਾਦ ਸਹਿਤ)

¤

# ਇਤਿਹਾਸ ਦੇ ਵਰਤਾਰੇ ਵੱਲ

ਭਗਤ ਸਿੰਘ ਦੇ ਸਮੁੱਚੇ ਵਰਤਾਰੇ ਨੂੰ ਦੋ ਹਿੱਸਿਆਂ ਵਿੱਚ ਸਮਝਿਆ ਜਾ ਸਕਦਾ ਹੈ। ਪਹਿਲਾ, ਉਸ ਦੇ ਹਥਿਆਰਬੰਦ ਹੋ ਕੇ ਫਾਂਸੀ ਚੜ੍ਹਨ ਤੱਕ ਦੀ ਇਤਿਹਾਸਕ ਹਕੀਕਤ ਅਤੇ ਦੂਜਾ, ਉਸ ਦੇ ਨਾਂ ਨਾਲ ਜੋੜੀਆਂ ਜਾਂਦੀਆਂ ਇਤਿਹਾਸਕ ਲਿਖਤਾਂ ਦੀ ਪ੍ਰਮਾਣਿਕਤਾ ਨੂੰ ਸੰਪੂਰਨ ਸਚਾਈ ਦਾ ਰੂਪ ਅਖ਼ਤਿਆਰ ਕਰਵਾਇਆ ਜਾਵੇ। ਪਰ ਇਹ ਸਭ ਨਹੀਂ ਹੋ ਸਕਿਆ। ਜਦੋਂ ਤੱਕ ਉਸ ਦੇ ਇਹਨਾਂ ਦੋਵਾਂ ਪਹਿਲੂਆਂ ਪ੍ਰਤੀ ਸਾਰਥਕ ਪਹੁੰਚ ਨਹੀਂ ਅਪਣਾਈ ਜਾਂਦੀ ਉਦੋਂ ਤੱਕ ਭਗਤ ਸਿੰਘ ਦੇ ਸ਼ਹੀਦ / ਸ਼ਹੀਦੇ ਆਜ਼ਮ ਦੇ ਰੁਤਬੇ ਅਤੇ ਭਾਰਤੀ ਸਮਾਜਕ ਇਨਕਲਾਬ ਦੇ ਪ੍ਰਤੀਕ ਹੋਣ ਦਾ ਤੱਥ ਹਮੇਸ਼ਾਂ ਵਿਵਾਦ ਦਾ ਏਜੰਡਾ ਬਣਿਆ ਰਹੇਗਾ। ਜੇ 'ਪੱਕੀ ਜਮਾਤ' ਦੇ ਮੁੰਡੇ ਨੇ ਇਹ ਸਭ ਸਮਝਿਆ ਹੁੰਦਾ ਤਾਂ ਪ੍ਰਸ਼ਨ ਕਰਨ ਦੀ ਥਾਂ ਦਲੀਲ ਦੇ ਬਲਬੂਤੇ ਉਸ ਦਾ ਇਤਿਹਾਸਕ ਰੁਤਬਾ ਨਿਸ਼ਚਿਤ ਹੋ ਜਾਂਦਾ। ਜਿਥੋਂ ਤੱਕ ਕਾਮਰੇਡਾਂ ਉਤੇ ਝੁੱਲਣ ਵਾਲੀ ਹਨੇਰੀ ਤੋਂ ਉਹਨਾਂ ਦੇ ਅਣਜਾਣ ਹੋਣ ਦੀ ਗੱਲ ਹੈ ਇਸ ਤੋਂ ਇਹ ਬਾ-ਖ਼ਬਰ ਹਨ। ਇਹਨਾਂ ਦੀ ਫ਼ਿਤਰਤ ਦੁਸ਼ਮਣ ਦੇ ਮੋਹਰੇ ਬਣ ਕੇ ਵਿਚਰਨ ਦੀ ਬਣੀ ਹੋਈ ਹੈ। ਇਹ ਇਹਨਾਂ ਦੀ ਪਰੰਪਰਕ ਵਿਰਾਸਤ ਹੈ। ਵਿਰਾਸਤ ਦੇ ਵਰਤਾਰਿਆਂ ਵਿਚੋਂ ਹੀ ਇਤਿਹਾਸ ਨੇ ਨਿਰਪੱਖ ਫ਼ਤਵਾ ਦੇਣਾ ਹੁੰਦਾ ਹੈ। ਭਗਤ ਸਿੰਘ ਦੇ ਇਤਿਹਾਸਕ ਵਰਤਾਰੇ ਪ੍ਰਤੀ ਨਾ ਹੀ ਸਾਡੇ ਅੰਦਰ ਨਸਲਪ੍ਰਸਤ ਅਤੇ ਰੱਬ ਦੀ ਹੋਂਦ ਤੋਂ ਮੁਨਕਰ ਫ਼ਿਤਰਤ ਜਿਹੀ ਨਫ਼ਰਤ ਦਾ ਸੈਲਾਬ ਹੈ ਅਤੇ ਨਾ ਹੀ ਉਸ ਪ੍ਰਤੀ ਬੁੱਤ-ਪ੍ਰਸਤਾਂ ਜਿੰਨੀ ਖ਼ੁਦਗਰਜ਼ ਮੁਹੱਬਤ ਹੀ ਹੈ। ਸਾਨੂੰ ਸਿਰਫ ਇਤਿਹਾਸ ਦੀ ਹਕੀਕਤ ਨਾਲ ਜਨੂੰਨ ਦੀ ਹੱਦ ਤੱਕ ਇਸ਼ਕ ਹੈ। ਇਤਿਹਾਸ ਦੇ ਪਾਕ ਪੰਨਿਆਂ 'ਤੇ ਇਸ਼ਕ ਦੇ ਇਸ ਵਰਤਾਰੇ ਦੇ ਖਾਲਸ ਹੁਸਨ ਨੂੰ ਨਿਖਾਰ ਕੇ ਪ੍ਰਗਟ ਕਰਨਾ ਹੀ ਕਲਮ ਦਾ ਪਵਿੱਤਰ ਕਾਰਜ ਬਣਦਾ ਹੈ। ਇਤਿਹਾਸ ਦੇ ਪੰਨਿਆਂ 'ਤੇ ਇਹ ਵਰਤਾਰਾ ਗ੍ਰਹਿਣਿਆ ਹੋਣ ਕਰਕੇ ਇਤਿਹਾਸ ਦੇ ਹੁਸਨ ਦੀ ਤਸਵੀਰ ਨੂੰ ਗੰਧਲਾ ਕਰਦਾ ਹੈ, ਇਹੋ ਕਾਰਨ ਹੈ ਕਿ ਭਗਤ ਸਿੰਘ ਵਾਰ-ਵਾਰ ਵਿਵਾਦ ਦਾ ਕਾਰਨ ਬਣਦਾ ਰਿਹਾ ਹੈ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਸੰਤ ਮਹਾਂਪੁਰਸ਼ ਸ਼ਖ਼ਸੀਅਤ ਸਨ। ਉਹਨਾਂ ਨਾਲ ਭਗਤ ਸਿੰਘ ਦੀ ਹੋਈ ਮੁਲਾਕਾਤ ਨੂੰ ਸਾਰੇ ਮੰਨਦੇ ਹਨ। ਵੀਹਵੀਂ ਸਦੀ ਦੇ ਚੌਥੇ ਦਹਾਕੇ ਵਿਚ ਛਪੀ ਉਹਨਾਂ ਦੀ ਪੁਸਤਕ 'ਜੇਲ੍ਹ ਚਿੱਠੀਆਂ' ਵਿਚ ਭਗਤ ਸਿੰਘ ਨਾਲ ਮੁਲਕਾਤ ਦਾ ਪ੍ਰਸੰਗ ਅਤੇ ਬਾਅਦ ਵਿਚ ਇਸੇ ਪੁਸਤਕ ਦੀਆਂ ਛਪੀਆਂ ਐਡੀਸ਼ਨਜ਼ 'ਚ ਕਿਸੇ ਤਰ੍ਹਾਂ ਦੀ ਕੋਈ ਤਬਦੀਲੀ ਨਹੀਂ। ਭਗਤ ਸਿੰਘ ਦੇ ਅਖੀਰ ਵਿਚ ਸਿੱਖੀ 'ਚ ਸ਼ਾਮਲ ਹੋਣ ਦੀ ਹਕੀਕਤ ਅਤੇ ਉਸਦੇ ਅੰਤਿਮ ਸੰਸਕਾਰ ਨੂੰ ਸਿੱਖ ਰਵਾਇਤਾਂ ਨਾਲ ਕਰਨ ਦੀ ਇਤਿਹਾਸਕ ਸਚਾਈ ਨੂੰ ਬੜੀਆਂ ਠਿੰਗਰ ਦਲੀਲਾਂ ਸਹਿਤ ਮਾਰਚ ਅਤੇ ਅਪਰੈਲ ੧੯੯੪ ਵਿਚ ਭਾਈ ਸਾਹਿਬ ਦੀ ਲਿਖਤ 'ਤੇ ਛਿੜੇ ਵਿਵਾਦ ਦੇ ਸੰਦਰਭ ਵਿਚ ਪ੍ਰੀਤਮ ਸਿੰਘ, ਪ੍ਰੋਫੈਸਰ ਹਰਿੰਦਰ ਸਿੰਘ ਮਹਿਬੂਬ ਅਤੇ ਜਸਦੇਵ ਸਿੰਘ ਸੰਧੂ ਨੇ ਪ੍ਰਮਾਣਿਕ ਰੂਪ ਅਖ਼ਤਿਆਰ ਕਰਵਾਉਂਦਿਆਂ ਪਰੇਮ ਸਿੰਘ ਅਤੇ ਕਰਮ ਬਰਸਟ ਦੀਆਂ ਨਿਗੂਣੀਆਂ ਦਲੀਲਾਂ ਨੂੰ ਥੋਥੀਆਂ ਸਾਬਤ ਕਰ ਦਿੱਤਾ ਹੈ। ਪਰ ਕਾਮਰੇਡਾਂ ਨੂੰ ਇਸ ਇਤਿਹਾਸਕ ਵਰਤਾਰੇ ਦੀ ਖਾਲਸ, ਰਾਜਸੀ ਤੌਰ 'ਤੇ ਮੇਲ ਨਾ ਖਾਣ ਕਰਕੇ ਉਹ ਜਾਣਦੇ ਹੋਏ ਵੀ ਇਸ ਤੋਂ ਮੁਨਕਰ ਹੋ ਜਾਂਦੇ ਹਾਂ। ਇਹ ਉਹਨਾਂ ਦੀ ਸਿਧਾਂਤਕ, ਪਰੰਪਰਕ, ਰਾਜਨੀਤਕ ਅਤੇ ਫ਼ਿਤਰਤੀ ਕਮਜ਼ੋਰੀ ਹੈ। ਕਾਮਰੇਡ ਇਤਿਹਾਸ ਦੇ ਵਰਤਾਰੇ ਵਿੱਚ ਭਗਤ ਸਿੰਘ ਨੂੰ ਕਿਸੇ ਵੀ ਰੁਤਬੇ 'ਚ ਮੰਨਣ ਲਈ ਤਾਂ ਤਿਆਰ ਹੋ ਜਾਣਗੇ ਪਰ ਉਸ ਦੇ ਅਖੀਰ ਵਿਚ ਸਿੱਖੀ 'ਚ ਪ੍ਰਵੇਸ਼ ਕਰਨ, ਅੰਮ੍ਰਿਤ ਛਕਣ ਦੀ ਇੱਛਾ, ਕੇਸ ਰੱਖਣ, ਪੱਗ ਬੰਨਣ, ਭਾਈ ਸਾਹਿਬ ਰਣਧੀਰ ਸਿੰਘ ਤੋਂ ਪ੍ਰਭਾਵਿਤ ਹੋਣ ਦੀ ਸਚਾਈ ਤੋਂ ਹਮੇਸ਼ਾਂ ਜਾਣ ਬੁਝ ਕੇ ਮੁਨਕਰ ਹੁੰਦੇ ਰਹਿਣਗੇ ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਹਿੰਦੂ ਬਹੁ-ਗਿਣਤੀ ਵਲੋਂ ਸਿੱਖਾਂ ਉਤੇ ਧੱਕੇ ਨਾਲ ਥੋਪੇ ਗਏ ਸੰਵਿਧਾਨ 'ਚ ਸਿੱਖ ਵੱਖਰੀ ਕੌਮ ਹੁੰਦੇ ਹੋਏ ਵੀ ਉਹਨਾਂ ਨੂੰ ਹਿੰਦੂ ਧਰਮ ਦੀ ਇਕ ਸ਼ਾਖ ਲਿਖਿਆ ਗਿਆ ਹੈ। ਹਿੰਦੁਸਤਾਨੀ ਮਾਨਸਿਕਤਾ ਦੇ ਸਿੱਖਾਂ ਪ੍ਰਤੀ ਨਫ਼ਰਤ ਤੋਂ ਕੋਈ ਅਣਜਾਣ ਨਹੀਂ ਹੈ। ਨਫ਼ਰਤ ਦਾ ਇਹ ਸੈਲਾਬ ਬੜਾ ਗਹਿਰਾ ਹੈ। ਇਸ ਦੀ ਗਹਿਰਾਈ ਸਿੱਖ ਇਤਿਹਾਸਕਾਰਾਂ, ਵਿਦਵਾਨਾਂ, ਸ਼ਖ਼ਸੀਅਤਾਂ ਆਦਿ ਦੀ ਗਵਾਹੀ ਨੂੰ ਵੀ ਸਾਹਿਤਕ

ਖੇਤਰ ਵਿੱਚ ਬਿਨਾਂ ਦਲੀਲ ਤੋਂ ਜਿਥੇ ਵਿਰੋਧੀ ਕੋਲ ਕੋਈ ਦਲੀਲ ਨਾ ਹੋਵੇ ਇਹ ਕਹਿ ਕੇ ਰੱਦ ਕਰ ਦਿੱਤਾ ਜਾਂਦਾ ਹੈ ਕਿ ਇਹ ਸਿੱਖ ਦੀ ਲਿਖਤ 'ਚ ਹੈ ਜਾਂ ਸਿੱਖ ਕਹਿੰਦਾ ਹੈ; ਮਿਸਾਲ ਵਜੋਂ ਸਿਰਦਾਰ ਕਪੂਰ ਸਿੰਘ ਤੇ ਭਾਈ ਰਣਧੀਰ ਸਿੰਘ ਦਾ ਭਗਤ ਸਿੰਘ ਸਬੰਧੀ ਦ੍ਰਿਸ਼ਟੀਕੋਣ। ਭਗਤ ਸਿੰਘ ਦੇ ਇਤਿਹਾਸਕ ਵਰਤਾਰੇ ਨੂੰ ਮੈਂ ਕਿਸੇ ਗੁਰਸਿੱਖ ਦੀ ਲਿਖਤ ਵਿਚੋਂ ਨਹੀ ਵੇਖ ਰਿਹਾ, ਸਗੋਂ ਸਰਦਾਰ ਭਗਤ ਸਿੰਘ ਤੇ ਉਸਦੇ ਸਾਥੀਆਂ ਨਾਲ ਸੰਬੰਧਤ ਇਤਿਹਾਸਕ ਲਿਖਤਾਂ ? ਦੇ ਸੰਦਰਭ ਵਿਚੋਂ ਭਗਤ ਸਿੰਘ ਤੇ ਲਾਲ ਲਾਜਪਤ ਰਾਏ ਵਿਚਲੇ ਸੰਬੰਧਾਂ ਤੇ ਉਹਨਾਂ ਨੌਜਵਾਨਾਂ ਜਿਹਨਾਂ ਦਾ ਭਗਤ ਸਿੰਘ ਸਰਦਾਰ ਸੀ ?, ਦੇ ਲਾਲੇ ਪ੍ਰਤੀ ਦ੍ਰਿਸ਼ਟੀਕੋਣ ਨੂੰ ਜਗਮੋਹਨ ਸਿੰਘ ਵਲੋਂ ਸੰਪਾਦਨ ਕੀਤੀ ਕਿਤਾਬ 'ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ' 'ਚੋ ਪ੍ਰਗਟ ਕਰ ਰਿਹਾ ਹਾਂ। ਇਸ ਕਿਤਾਬ ਦੇ ਪਾਠ ੧੦ 'ਚ ਕ੍ਰਮ ਨੰਬਰ ੫੩,੫੪,੫੫ 'ਤੇ (ਪੰਨਾ ੨੨੯-੨੩੯) ਦਰਜ ਤਿੰਨ ਲਿਖਤਾਂ 'ਚੋਂ ਲਾਲਾ ਜੀ ਦਾ ਕਿਰਦਾਰ ਨੌਜਵਾਨਾਂ ਦੀ ਦ੍ਰਿਸ਼ਟੀ 'ਚ ਇੰਝ ਪੇਸ਼ ਹੋ ਰਿਹਾ ਹੈ। ਇਹ ਸਭ ਲਿਖਤਾਂ ਲਾਲ ਜੀ ਦੇ ਸੁਰਗਵਾਸ ਹੋਣ ਤੋਂ ਪਹਿਲਾਂ ਦੀਆਂ ਹਨ ਅਤੇ ਇਹ ਸਭ ਖੁਲੇਆਮ ਲਾਲਾ ਜੀ ਨੂੰ ਸੰਬੋਧਿਤ ਹਨ।

੧. ਨੌਜਵਾਨਾਂ ਦੀ ਲਿਖਤੀ ਚਿੱਠੀ ਤੋਂ ਪਹਿਲਾਂ 'ਕਿਰਤੀ' ਅਖਬਾਰ ਦੇ ਸੰਪਾਦਕ ਦੀ ਟਿੱਪਣੀ (ਪੰਨਾ ੨੨੯) ਲਾਲਾ ਜੀ ਦੇ ਕਿਰਦਾਰ ਨੂੰ ਇੰਝ ਉਭਾਰਦੀ ਹੈ :

"ਜਿਨ੍ਹਾਂ ਸੱਜਣਾਂ ਨੂੰ ਲਾਲਾ ਲਾਜਪਤ ਰਾਏ ਦੇ ਨਾਲ ਰਾਜਸੀ ਮੈਦਾਨ ਵਿਚ ਚੰਗੀ ਤਰ੍ਹਾਂ ਵਰਤਣ ਦਾ ਅਵਸਰ ਮਿਲਿਆ ਹੈ, ਉਹ ਤਾਂ ਪਹਿਲਾਂ ਹੀ ਲਾਲਾ ਜੀ ਦੀ ਲੀਡਰੀ ਦੀ ਫੋਕੀ ਇੱਛਾ ਅਤੇ ਦੇਸ਼ ਖਾਤਰ ਸਵਾਏ ਟੱਰਾਂ ਟੱਰਾਂ ਤੇ ਹੋਰ ਕੁਝ ਨਾ ਕਰਨ ਨੂੰ ਚੰਗੀ ਤਰ੍ਹਾਂ ਜਾਣਦੇ ਹਨ। ਪ੍ਰਦੇਸੀ ਵੀਰ ਖ਼ਾਸਕਰ ਅਮਰੀਕਾ ਤੇ ਕੈਨੇਡਾ ਨਿਵਾਸੀ, ਸਿੱਖ ਭਾਈਆਂ ਦਾ ਤਾਂ ਲਾਲਾ ਜੀ ਤੋਂ ੧੯੧੪ ਤੋਂ ਹੀ ਵਿਸ਼ਵਾਸ਼ ਉੱਡ ਚੁੱਕਾ ਸੀ ਜਦੋਂ ਕਿ ਆਪ ਕੈਨੇਡਾ, ਅਮਰੀਕਾ ਗਏ ਸਨ ਅਤੇ ਆਪ ਨੂੰ ਉਨ੍ਹਾਂ ਹਿੰਦੁਸਤਾਨੀ ਭਾਈਆਂ ਨੇ ਆਪਣੀ ਗਾੜ੍ਹੀ ਕਮਾਈ ਦਾ ਕਮਾਇਆ ਹੋਇਆ ਚੋਖਾ ਰੁਪਇਆ ਉਨ੍ਹਾਂ ਦੇ ਕਹੇ ਅਨੁਸਾਰ ਨਹੀਂ ਸਗੋਂ ਆਪਣੀ ਮਰਜ਼ੀ ਨਾਲ ਖਰਚ ਕੀਤਾ ਸੀ ਅਤੇ ਬਹੁਤ ਸਾਰਾ ਆਪ ਹੀ ਹਜ਼ਮ ਕਰ ਗਏ ਸਨ।

ਲਾਲਾ ਜੀ ਦੀਆਂ ਅੱਜ ਕਲ ਦੀਆਂ ਆਪਹੁਦਰੀਆਂ ਅਤੇ ਟੇਢੀਆਂ ਚਾਲਾਂ ਨੇ ਹਿੰਦੁਸਤਾਨ ਦੇ ਲੋਕਾਂ ਅਤੇ ਰਾਜਸੀ ਹਲਕਿਆਂ ਵਿਚੋਂ ਵੀ ਆਪਣਾ ਭਰੋਸਾ ਗਵਾ ਦਿੱਤਾ ਹੈ।"

੨. ਉਸ ਸਮੇਂ ਦੇ ੨੨ ਨੌਜਵਾਨਾਂ, ਜੋ ਭਗਤ ਸਿੰਘ ਦੇ ਕਰੀਬੀ ਸਨ ਤੇ ਜਿਨ੍ਹਾਂ ਦੀਆਂ ਦਲੀਲਾਂ ਦਾ ਭਗਤ ਸਿੰਘ ਪੱਖਧਾਰੀ ਸੀ, ਦੀ 'ਲਾਲਾ ਲਾਜਪਤ ਰਾਏ ਦੇ ਨਾਉਂ ਖੁਲੀ ਚਿੱਠੀ' (ਪਾਠ ੧੦) ਸਿਰਲੇਖ ਹੇਠ ਦਰਜ ਹੈ, ਜੋ ਲਾਲਾ ਜੀ ਦੀ ਜੱਸ ਕੀਰਤੀ ਇੰਝ ਪ੍ਰਗਟ ਕਰਦੀ ਹੈ :

" .......... ਪਿਛਲੇ ਭਲੇ ਦਿਨਾਂ ਵਿਚ ਜਦੋਂ ਬਾਦਲੀਲ ਲੈਕਚਰਾਂ ਵਿਚ ਆਪ ਇਹੋ ਆਖਦੇ ਨਹੀਂ ਥੱਕਦੇ ਸੋ ਕਿ "ਮੈਂ ਜਾਂ ਤਖ਼ਤ ਲਵਾਂਗਾ ਜਾਂ ਤਖ਼ਤਾਂ" ਲਾਹੌਰ ਦੇ ੧੯ ਨੌਜਵਾਨਾਂ ਨੇ ਜੋ ਐਲਾਨ "ਨੌਜਵਾਨ ਪੰਜਾਬ ਅੱਗੇ ਅਪੀਲ" ਦੇ ਸਿਰਲੇਖ ਹੇਠਾਂ ਕੀਤਾ ਸੀ, ਉਸਦੇ ਜਵਾਬ ਵਿਚ ਆਪ ਨੇ ਉਨ੍ਹਾਂ ਪਰ ਇਹ ਦੋਸ਼ ਲਾਇਆ ਸੀ ਕਿ ਉਨ੍ਹਾਂ ਨੇ ਆਪ ਪਰ ਇਕ ਗ਼ਲਤ ਧੱਬਾ ਲਾ ਕੇ ਆਪ ਨੂੰ ਇਕ ਰਾਜਸੀ ਮੈਦਾਨ ਵਿਚੋਂ ਕੱਢਣ ਦਾ ਯਤਨ ਕੀਤਾ ਹੈ। ........ ਅਸੀਂ ਆਪ ਨੂੰ ਮੁੜ ਮੈਦਾਨ-ਏ-ਜੰਗ ਵਿਚ ਲਿਆਉਣਾ ਚਾਹੁੰਦੇ ਹਾਂ ਅਤੇ ਆਪ ਵਿਚ ਇਹ ਸ਼ਤਰੰਜੀ ਚਾਲਾਂ ਖੇਡਣੰ ਦੀ ਜੋ ਚਾਅ ਪੈਦਾ ਹੋ ਗਈ ਹੈ, ਇਸ ਨੂੰ ਤਬਾਹ ਕਰਨਾ ਚਾਹੁੰਦੇ ਹਾਂ। ਆਪ ਨੇ ਕਿਹਾ ਸੀ ਕਿ ਇਹ ਤਾਂ ਬਲਾਸ਼ਵਿਕ ਹਨ ਅਤੇ ਆਪਣਾ ਆਗੂ ਲੈਨਿਨ ਮੰਨਦੇ ਹਨ .......... ਕੀ ਆਪ ਨੇ ਇਨ੍ਹਾਂ ਨੌਜਵਾਨਾਂ ਨੂੰ ਸੀ.ਆਈ.ਡੀ. ਦੀਆਂ ਮਿਹਰ ਦੀਆਂ ਨਜ਼ਰਾਂ ਵਿਚ ਲਿਆਉਣ ਦੀ ਕਮੀਨੀ ਕੋਸ਼ਿਸ਼ ਨਹੀਂ ਕੀਤੀ ? ਆਪ ਦੀ ਇਸ ਬੁਰੀ ਇੱਛਾ ਨੂੰ ਫਲ ਲੱਗ ਗਿਆ ਅਤੇ ਆਪ ਆਪਣੇ ਆਪ ਨੂੰ ਇਸ ਸਫਲਤਾ ਦੀ ਵਧਾਈ ਦੇ ਸਕਦੇ ਹੋ, ਆਪ ਨੇ ਲੰਗੇ ਮੰਡੀ ਵਿਚ ਪੰਜਾਬ ਦੇ ਇਨ੍ਹਾਂ ਨੌਜਵਾਨਾਂ ਉਪਰ ਕੇਵਲ ਇਸ ਲਈ ਚਿੱਕੜ ਸੁੱਟਿਆ, ਕਿਉਂਕਿ ਉਨ੍ਹਾਂ ਨੇ ਲੋਕਾਂ ਨੂੰ ਅਸਲੀ-ਅਸਲੀ ਹਾਲਾਤ ਦੱਸਣ ਦਾ ਹੌਸਲਾ ਕੀਤਾ। .......... ੧) ਰਾਜਸੀ ਥਿੜਕੇਵਾਂ, ੨) ਕੌਮੀ ਵਿਦਿਆ ਨਾਲ ਗ਼ਦਾਰੀ, ੩) ਸਵਰਾਜ ਪਾਰਟੀ ਨਾਲ ਗ਼ਦਾਰੀ, ੪) ਹਿੰਦੂ ਮੁਸਲਿਮ ਖਿੱਚੋਤਾਣ ਦਾ ਵਧਾਉਣਾ, ੫) ਮੋਡਰੇਟ ਬਣ ਜਾਣਾ। (ਇਹ ਦੂਸ਼ਣ ਲਾਲਾ ਜੀ 'ਤੇ ਨੌਜਵਾਨਾਂ ਨੇ ਲਾਏ ਸਨ) ਇਨ੍ਹਾਂ ਦੂਸ਼ਣਾਂ ਵਿਚੋਂ ਇਕ ਦੀ ਵੀ ਆਪ ਨੇ ਬਾਦਲੀਲ ਤਰਦੀਦ

ਅੱਜ ਤੱਕ ਨਹੀਂ ਕੀਤੀ ।..........

ਯੂਰਪ ਨੂੰ ਤੁਰਨ ਤੋਂ ਪਹਿਲਾਂ ਜਦੋਂ ਕਿ ਆਪ ਅਜੇ ਹਿੰਦੁਸਤਾਨ ਦੀ ਹਵਾ ਹੀ ਖਾ ਰਹੇ ਸੀ ਅਤੇ ਹਿੰਦੁਸਤਾਨ ਦੀ ਧਰਤੀ ਪਰ ਚੱਲ ਫਿਰ ਰਹੇ ਸੀ, ਤਾਂ ਆਪ ਦੇ ਅਤੇ ਆਪ ਦੇ ਸਾਥੀਆਂ ਦੇ ਬੀਜ਼ੇ ਹੋਏ ਕੰਡੇ ਉੱਗ ਪਏ । ਆਪ ਨੇ "ਹਿੰਦੂਓ ਮਾਰੋ" ਦਾ ਪ੍ਰਚਾਰ ਕੀਤਾ ਸੀ .......... ਪ੍ਰੰਤੂ ਅਸਾਡਾ ਸਿਪਾਹੀ ਉਸ ਵੇਲੇ ਬੁਜ਼ਦਿਲੀ ਦਿਖਾਉਣ ਵਿਚ ਬਹਾਦਰ ਨਿਕਲਿਆ । ਜਦੋਂ .......... ਆਪ ਨੇ ਲਾਹੌਰ ਦੇ ਹਿੰਦੂਆਂ ਦੀ ਇਸ ਮੁਸੀਬਤ ਸਮੇਂ ਸਹਾਇਤਾ ਕਰਨੋ ਅਸਮਰੱਥਾ ਪ੍ਰਗਟ ਕੀਤੀ । .......... ਯੂਰਪ ਤੋਂ ਵਾਪਸ ਆ ਕੇ ਵੀ ਲਾਹੌਰ ਦੇ ਗਰੀਬ ਅਤੇ ਦੁੱਖੀ ਹਿੰਦੂਆਂ ਦੀ ਮਦਦ ਲਈ ਲਾਹੌਰ ਪੁਜਣ ਦੀ ਵੀ ਖੇਚਲ ਨਹੀਂ ਕੀਤੀ ਅਤੇ ਸਾਨੂੰ ਪਤਾ ਨਹੀਂ ਕਿ ਆਪ ਨੇ ਸਰਹੱਦ ਤੋਂ ਪਾਗਲ ਪਠਾਣਾਂ ਦੇ ਕੱਢੇ ਹੋਏ ਹਿੰਦੂਆਂ ਦੀ ਰੱਖਿਆ ਲਈ ਕੀ ਤਰੀਕੇ ਵਰਤੇ ਹਨ । ਇਸ ਤੋਂ ਉਲਟ ਆਪ ਸਿੱਧੇ ਹੀ ਸ਼ਿਮਲੇ ਨੂੰ ਅਸੈਂਬਲੀ ਵਿਚ ਹਿੱਸਾ ਲੈਣ ਲਈ ਅਤੇ ਆਪਣੇ ਸਾਥੀਆਂ ਪਰ ਤਕਰੀਰਾਂ ਦਾ ਅਸਰ ਪਾਉਣ ਲਈ ਚਲੇ ਗਏ । ਬਿਪਤਾ ਸਮੇਂ ਅੱਡਾ ਰਹਿਣਾ ਆਪ ਦੀ ਬਹਾਦਰੀ ਦਾ ਵੱਡਾ ਹਿੱਸਾ ਹੈ ।

ਕਈ ਨੌਜਵਾਨ ਇਸਤਰੀਆਂ ਦੇ ਸਿਰਾਂ ਦੇ ਸਾਂਈ ਮਰ ਜਾਣ ਨਾਲ ਉਨ੍ਹਾਂ ਦੀ ਸਾਰੀ ਉਮਰ ਦੁੱਖ ਭਰੀ ਅਤੇ ਇਕੱਲੀ ਹੋ ਗਈ, ਕਈ ਕਵਾਰੀਆਂ ਦੇ ਸਤਿ ਭੰਗ ਕੀਤੇ ਜਾਣ ਕਰਕੇ ਉਹ ਆਪਣੇ ਅੰਦਰ ਹੰਝੂਆਂ ਨਾਲ ਰੋ ਰਹੀਆਂ ਹਨ । ਕਈ ਮਾਸੂਮਾਂ ਦਾ ਕਤਲ ਕੀਤਾ ਗਿਆ, ਤੀਹ ਲੱਖ ਜਾਨਾਂ ਭਿਆਨਕ ਨਰਕ ਵਿਚ ਦੀ ਲੰਘ ਰਹੀਆਂ ਹਨ । ਲਾਟ ਪੰਜਾਬ ਵੀ ਆਪਣੀ ਪਹਾੜੀ ਅਰਾਮਗਾਹ ਛੱਡ ਕੇ ਇਨ੍ਹਾਂ ਲੋਕਾਂ ਦੇ ਬੀਜੇ ਹੋਏ ਕੰਡਿਆਂ ਨੂੰ ਵਢਾਉਣ ਲਈ ਲਾਹੌਰ ਪੁੱਜਦਾ ਹੈ । ਪ੍ਰੰਤੂ ਅਸਾਡਾ ਸਿਪਾਹੀ (ਲਾਲਾ ਲਾਜਪਤ ਰਾਏ) ਇੰਨਾ ਬਿਮਾਰ ਹੈ ਕਿ ਆਪਣੀ ਡਿਊਟੀ ਪਰ ਨਹੀਂ ਪੁੱਜ ਸਕਦਾ ਅਤੇ ਕਹਿ ਛੱਡਦਾ ਹੈ : ਲਾਹੌਰ ਜਾਣ ਲਈ ਗਰਮੀ ਬਹੁਤ ਹੈ ਅਤੇ ਰੇਲ ਦੀਆਂ ਸੀਟਾਂ ਪਹਿਲਾਂ ਹੀ ਰੋਕੀਆਂ ਜਾ ਚੁੱਕੀਆਂ ਹਨ, ਰੋਣ ਦਿਓ ਇਨ੍ਹਾਂ ਵਿਧਵਾ ਹੋ ਚੁਕੀਆਂ ਇਸਤਰੀਆਂ ਨੂੰ ਅਤੇ ਯਤੀਮ ਹੋ ਚੁੱਕੇ ਬੱਚਿਆਂ ਨੂੰ, ਸਾਨੂੰ ਇਨ੍ਹਾਂ ਨਾਲ ਕੀ ਹੈ । .......... ਕੀ ਇਹ ਕੋਈ ਹੈਰਾਨੀ ਦੀ ਗੱਲ ਨਹੀ ਹੈ ਕਿ ਆਪ ਮੌਡਰੇਟ ਗਿਣੇ ਜਾਣ ਲੱਗ ਪਏ ਹੋ ਜਦੋਂ ਕਿ ਆਪ ਜੀ ਹਜ਼ੂਰੀਆਂ ਅਤੇ ਝੋਲੀਚੁੱਕਾਂ ਨਾਲ ਬਾਂਹ ਪਾ ਕੇ ਤੁਰਦੇ ਹੋ ।"

੩. 'ਲਾਲਾ ਲਾਜਪਤ ਰਾਏ ਤੇ ਮਿਸ ਐਗਨਿਸ ਸਮੇਡਲੀ' - ਜਨਵਰੀ ੧੯੨੮ (ਪੰਨੇ ੨੩੩-੨੩੬) ਸਿਰਲੇਖ ਅਧੀਨ ਲਾਲਾ ਜੀ ਦੀ ਸ਼ਖ਼ਸ਼ੀਅਤ ਇਸ ਤਰ੍ਹਾਂ ਹੈ :

..... ਲਾਲਾ ਲਾਜਪਤ ਰਾਏ ਨੂੰ ਮਿਸ ਸਮੇਡਲੀ ਦੇ ਖਿਆਲ ਚੰਗੇ ਨਹੀਂ ਲੱਗੇ । ਉਸ ਨੂੰ ਮਿਸ ਸਮੇਡਲੀ ਦੇ ਲੇਖਾਂ ਵਿਚੋਂ 'ਬੋਲਸ਼ਵਿਕਾਂ' ਵਾਲੀ ਬੋਅ ਆਈ ਹੈ । ਉਸ ਦਾ ਕੋਮਲ ਨੱਕ, ਇਸ ਬੋਲਸ਼ਵਿਕੀ ਬੋਅ ਨੂੰ ਸਹਾਰ ਨਹੀਂ ਸਕਿਆ, ਤਦੇ ਲਾਲ ਜੀ ਪੁਰਾਣੀਆਂ ਕਹਾਣੀਆਂ ਵਾਂਗ 'ਮਾਣਸ ਗੰਧ, ਮਾਣਸ ਗੰਧ' ਚੀਕ ਉਠੇ ਹਨ ਅਤੇ ਮਿਸ ਸਮੇਡਲੀ ਦੇ ਲੇਖਾਂ ਤੋਂ ਤੋਬਾ ਤੋਬਾ ਕਰ ਉਠੇ ਹਨ । ਇਹ ਬਾਲਸ਼ਵਿਕੀ ਡਰ ਨਾਲ ਹੀ ਆਪ ਨੇ ਆਪਣੇ ਮੁੱਖ ਮੰਤਵ ਨੂੰ ਵੀ ਲਤਾੜ ਛੱਡਿਆ ਹੈ, ਤੇ ਹੁਣ 'ਬੀਬੇ ਰਾਣਿਆਂ' ਦੇ ਲੇਖ ਛਾਪਣ ਲੱਗ ਪਏ ਹਨ ।

ਲਾਲਾ ਲਾਜਪਤ ਰਾਏ ਕਿਰਤੀਆਂ ਦੇ ਬੜੇ ਹਮੈਤੀ ਹਨ, ਆਪ ਟਰੇਡ ਯੂਨੀਅਨ ਕਾਂਗਰਸ ਦੇ ਪ੍ਰਧਾਨ ਰਹਿ ਚੁਕੇ ਹਨ । ਆਪ ਜਨੀਵਾ ਦੀ ਕੌਮਾਂਤਰੀ ਕਿਰਤੀ ਕਾਨਫਰੰਸ ਤੇ ਕਿਰਤੀਆਂ ਵਲੋਂ ਪ੍ਰਤੀਨਿੱਧ ਹੋ ਕੇ ਗਏ ਸਨ । ਆਪ ਮਿਸਟਰ ਮੈਕਡੋਨੈਲਡ ਐਂਡ ਕੰਪਨੀ ਨੂੰ ਸਮਰਾਏਦਾਰ ਅਤੇ ਸ਼ਾਹਨਸ਼ਾਹੀ - ਪ੍ਰਸਤ ਲਿਖਿਆ ਕਰਦੇ ਹਨ । ਪਰ ਆਪ ਕੌਣ ਹਨ ? ਕਿਰਤੀ । ਨਹੀਂ ਉੱਕਾ ਹੀ ਨਹੀਂ । ਆਪ ਪੱਕੇ ਸਰਮਾਏਦਾਰ ਹਨ, ਸਰਮਾਏਦਾਰਾਂ ਨਾਲ ਯਾਰਾਨਾਂ ਰੱਖਦੇ ਹਨ, ਤਦੇ ਹੀ ਤਾਂ ਸਿਹਤ ਠੀਕ ਕਰਨ ਦੇ ਬਹਾਨੇ ਮਿਸਟਰ ਬਿਰਲੇ ਨਾਲ ਜਨੀਵਾ ਗਏ ਸਨ ਅਤੇ ਉਥੇ ਉਸ ਦੀ ਮੱਦਦ ਕਰਦੇ ਰਹੇ ਹਨ ।

ਆਪ ਲਿਖਦੇ ਹਨ, ਕਿ 'ਮਿਸ ਸਮੇਡਲੀ' ਨੇ ਸਾਨੂੰ ਕੋਈ ਨਵੀਂ ਗੱਲ ਨਹੀਂ ਦੱਸੀ ਹੈ । ਅਸੀਂ ਜਾਣਦੇ ਹਾਂ ਅਤੇ ਪਿਛਲੇ ਦੋ ਸੌ ਸਾਲਾਂ ਤੋਂ ਜਾਣਦੇ ਹਾਂ, ਕਿ ਇੰਗਲੈਂਡ ਚੜ੍ਹਦੇ ਮੁਲਕਾਂ ਵਿਚ ਹਿੰਦੁਸਤਾਨ ਆਪਣੇ ਜੰਗਾਂ ਅਤੇ ਜੰਗੀ ਤਿਆਰੀਆਂ ਵਿਚ ਵਰਤਦਾ ਰਿਹਾ ਹੈ । ਪਰ ਲਾਲਾ ਜੀ ਨੂੰ ਕੋਈ ਪੁੱਛਣ ਵਾਲਾ ਹੋਵੇ, ਤਾਂ ਪੁੱਛੇ ਕਿ ਤੁਸੀਂ ਦੋ ਸੌ ਸਾਲ ਤੋਂ ਅੰਗਰੇਜ਼ੀ ਚਾਲਾਂ ਨੂੰ ਜਾਣਦੇ ਰਹੇ, ਕਿ ਉਹ ਹਿੰਦੁਸਤਾਨ ਨੂੰ ਜੰਗੀ ਕੰਮਾਂ ਲਈ ਵਰਤਦੇ ਹਨ, ਤਾਂ ਤੁਸੀਂ ਇਸ ਵਰਤਣ ਦੇ ਬਰਖ਼ਲਾਫ਼ ਰੌਲਾ ਕਿਉਂ ਨਾ ਪਾਇਆ ? ਤੁਸਾਂ ਪਿਛਲੇ ਵੱਡੇ ਜੰਗ ਵਿਚ ਹੀ ਹਿੰਦੁਸਤਾਨ ਨੂੰ ਸਲਾਹ ਕਿਉਂ

ਨਾ ਦਿੱਤੀ ਕਿ 'ਹਿੰਦੁਸਤਾਨੀਓਂ ਸੰਭਲ ਜਾਉ, ਹੁਣ ਵੇਲਾ ਜੇ, ਇਨ੍ਹਾਂ ਨੂੰ ਜੰਗ ਵਿਚ ਕੋਈ ਮੱਦਦ ਨਾ ਦਿਓ, ਅਤੇ ਆਜ਼ਾਦੀ ਲਈ ਲੜੋਂ'। ਪਰ ਉਸ ਵੇਲੇ ਆਪ ਅਜਿਹਾ ਕਿਉਂ ਕਰਦੇ, ਉਸ ਵੇਲੇ ਆਨੰਦ ਨਾਲ ਬੈਠੇ ਅਮਰੀਕਾਂ ਵਿਚ ਆਪ ਤਮਾਸ਼ਾ ਵੇਖ ਰਹੇ ਸਨ, ਅਤੇ ਅੰਗਰੇਜ਼ਾਂ ਤਾਈਂ ਜਰਮਨੀ ਦੇ ਵਿਰੁੱਧ ਲਿਖ ਕੇ, ਸਾਬਤ ਕਰ ਰਹੇ ਸਨ, ਕਿ ਆਪ 'ਖਤਰਨਾਕ' ਨਹੀਂ ਹਨ ਅਤੇ ਆਪ ਨੂੰ ਜਲਾਵਤਨੀ ਤੋਂ ਹਿੰਦੁਸਤਾਨ ਵਾਪਸ ਘੱਲਿਆਂ ਕੋਈ ਡਰ ਨਹੀਂ ਹੈ।

ਲਾਲਾ ਜੀ! ਤੁਹਾਨੂੰ ਸਭ ਗਿਆਨ ਹਨ। ਤੁਹਾਡੇ ਸਾਹਮਣੇ ਹੀ ਤੁਹਾਥੋਂ ਅਨਪੜ੍ਹ ਸਿੱਖ ਭਾਈ ਅਮਰੀਕਾ ਵਿਚੋਂ ਜਥੇ ਬਣਾ ਕੇ ਇਥੇ ਆਏ ਅਤੇ ਉਨ੍ਹਾਂ ਦੁਹਾਈ ਪਾਈ, ਕਿ 'ਲੋਕੋ ਜੰਗ ਵਿਚ ਕੋਈ ਮੱਦਦ ਨਾ ਦਿਉਂ। ਹੁਣ ਵੇਲਾ, ਹੁਣ ਲੋਹਾ ਗਰਮ ਜੇ, ਸੱਟ ਮਾਰੋ ਅਤੇ ਆਜ਼ਾਦ ਹੋ ਜਾਉ। ਉਨ੍ਹਾਂ ਦੀ ਕਿਸੇ ਨਾ ਸੁਣੀ ਪਰ ਉਹ ਸ਼ਹੀਦੀਆਂ ਪ੍ਰਾਪਤ ਕਰਕੇ ਆਪਣੇ ਫਰਜ਼ ਪੂਰੇ ਕਰ ਗਏ। ਉਸ ਵੇਲੇ ਆਪ ਸਭ ਕੁਝ ਜਾਣਦੇ ਸਾਉਂ, ਕਿਉਂਕਿ ਤੁਹਾਡੇ ਵਾਸਤੇ ਕੋਈ ਨਵੀਂ ਗੱਲ ਤਾਂ ਹੋਈ ਹੀ ਨਾ ਪਰ ਆਪ ਦਾ ਮੱਚ ਮਰ ਗਿਆ ਹੋਇਆ ਸੀ ਆਪ ਨੂੰ ਹਿੰਦੁਸਤਾਨ ਮੁੜਨ ਦੀ ਚਾਹ ਨੇ ਤੜਪਾਇਆ ਹੋਇਆ ਸੀ। ਆਪ ਅੰਗਰੇਜ਼ ਦੀ ਨਜ਼ਰ ਵਿਚ ਚੰਗਾ ਬਣਕੇ ਇਥੇ ਹਿੰਦੁਸਤਾਨ ਵਿਚ ਆਉਣਾ ਚਾਹੁੰਦੇ ਸਾਉਂ। ਇਸ ਲਈ ਆਪ ਚੁੱਪ ਰਹੇ ਤੇ ਮੌਨ ਧਾਰ ਲਈ, ਸਗੋਂ ਅੰਗਰੇਜ਼ਾਂ ਦੇ ਵਫ਼ਾਦਾਰ ਬਨਣ ਲਈ ਜਰਮਨ ਦੇ ਬਰਖ਼ਲਾਫ਼ ਕਲਮ ਉਠਾਂਦੇ ਰਹੇ। ਕਿਉਂ ਲਾਲਾ ਜੀ ਠੀਕ ਹੈ ਨਾ। ..... ਪਰ ਲਾਲਾ ਜੀ ਤਾਂ ਆਪਣੇ 'ਅੰਦਰਲੇ' ਚਾਨਣ ਅਨੁਸਾਰ ਕੰਮ ਕਰਦੇ ਹਨ, ਉਹ ਕਿਸੇ ਦੇ ਆਖੇ ਤੇ ਕੋਈ ਕੰਮ ਨਹੀਂ ਕਰਦੇ। ..... ਚਾਨਣੇ ਚਾਨਣੇ ਵਿਚ ਫਰਕ ਹੁੰਦਾ ਹੈ ਅਤੇ ਲਾਲਾ ਜੀ ਦੇ ਆਪਣੇ ਅੰਦਰ ਵੀ ਕਈ ਪ੍ਰਕਾਰ ਦੇ ਚਾਨਣੇ ਹਨ। ਇਕ ਚਾਨਣ ਤਾਂ ਉਹ ਸੀ, ਜੇਹੜਾ ਲਾਲਾ ਲਾਜਪਤ ਰਾਏ ਨੂੰ ਪਰਦੇਸੀ ਮੁਲਕਾਂ ਵਿਚ ਭਜਾਈ ਫਿਰਦਾ ਹੈ, ਇਕ ਚਾਨਣਾ ਉਸ ਸੀ, ਜੇਹੜਾ ਉਨ੍ਹਾਂ ਨੂੰ ਮੁੜ ਏਥੇ ਲਿਆਇਆ। ਇਕ ਚਾਨਣੇ ਦਾ ਚਾਨਣ ਲਾਹੌਰ ਸੈਂਟਰਲ ਜੇਲ੍ਹ ਵਿਚੋਂ ਛੁਟਣ ਪਿਛੋਂ ਹੋਇਆ। ਤੇ ਇਕ ਵਾਰ ਜਵਾਬੀ ਮਿਲਵਰਤਨੀਆਂ ਵਿਚ ਸ਼ਾਮਲ ਹੋਣ ਵੇਲੇ ਲਾਲਾ ਜੀ ਦੀ ਅਗਵਾਈ ਕਰਦਾ ਸੀ। ਲਾਲਾ ਜੀ! ਸਮਝ ਨਹੀਂ ਪਈ ਤੁਸੀਂ ਕੇਹੜੇ ਚਾਨਣ ਪਿਛੇ ਤੁਰਦੇ ਹੋ, ਕਿਰਪਾ ਕਰਕੇ ਦੱਸੋਗੇ? .... ਅਸਲੀ ਗੱਲ ਇਹ ਹੈ, ਕਿ ਲਾਲਾ ਜੀ ਇਕ ਇਕ ਕਰਕੇ ਆਪਣੇ ਪਹਿਲੇ ਅਸੂਲ ਛੱਡ ਰਹੇ ਹਨ, ਤੇ ਮੁੜ ਪਹਿਲੇ ਹੀ ਆਰਯਾ-ਸਮਾਜੀ ਬਣ ਰਹੇ ਹਨ।..... (ਮਿਸ ਐਗਨਿਸ ਸਮੇਡਲੀ ਦੇ ਲੇਖ) ਬੰਦ ਕਰਦੇ ਹੋਏ ਜੇਹੜਾ ਨੋਟ ਲਾਲਾ ਲਾਜਪਤ ਰਾਏ ਨੇ ੧੩ ਅਕਤੂਬਰ ਦੇ ਪਰਚੇ ਵਿਚ ਲਿਖਿਆ, ਉਸ ਨੇ ਲਾਲੇ ਦੀ ਸ਼ਾਨ ਨੂੰ ਕੋਈ ਉਚਾ ਨਹੀਂ ਕੀਤਾ। ਇਸ ਨੋਟ ਤੇ ਬੜੀਆਂ ਪ੍ਰੋਟੈਸਟ ਦੀਆਂ ਚਿੱਠੀਆਂ ਆਈਆਂ ਹਨ, ਜਿਹੜੀਆਂ ਕਿ ਲਾਲਾ ਜੀ ਨੇ ਛਾਪਣ ਦੀ ਹਿੰਮਤ ਨਹੀਂ ਕੀਤੀ। ੧੫ ਦਸੰਬਰ ਦੇ ਪਰਚੇ ਵਿਚ ਆਪ ..... ਮਿਸ ਸਮੇਡਲੀ ਤੋਂ ਮਾਫੀ ਮੰਗਦੇ ਹਨ। .... ਲਾਲਾ ਜੀ ਨਿੱਤ ਨਵੇਂ ਸੂਰਜ ਨੌਜਵਾਨਾਂ ਨੂੰ ਨਸੀਹਤ ਕਰਦੇ ਰਹਿੰਦੇ ਹਨ, ਕਿ ਉਨ੍ਹਾਂ ਨੂੰ ਚੁੱਪ ਕਰਕੇ ਬੁੱਢੇ ਤਜ਼ਰਬੇਕਾਰ ਲੀਡਰਾਂ ਦੇ ਆਖੇ ਲੱਗਣਾ ਚਾਹੀਦਾ ਹੈ। ਤੇ ਮੁਲਕ ਲਈ ਕੁਰਬਾਨੀਆਂ ਕਰਨੀਆ ਚਾਹੀਦੀਆਂ ਹਨ, ਪਰ ਜੇਹੜਾ ਲਾਲਾ ਪੈਰ-ਪੈਰ ਤੇ ਠੇਡੇ ਖਾਂਦਾ ਹੈ, ਥਾਂ ਥਾਂ ਤੇ ਗ਼ਲਤੀਆਂ ਕਰਦਾ ਹੈ, ਆਪਣੇ ਆਪ ਵਿਚ ਨਹੀਂ ਰਹਿੰਦਾ, ਫੇਰ ਮਾਫ਼ੀਆਂ ਮੰਗਦਾ ਹੈ, ਉਹ ਲਾਲਾ ਨੌਜਵਾਨਾਂ ਦੀ ਕਿੱਦਾਂ ਅਗਵਾਈ ਕਰ ਸਕਦਾ ਹੈ?

ਜੇ ਸੱਚ ਪੁਛੋਂ ਤਾਂ ਇਹ ਹੈ, ਕਿ 'ਪੰਜਾਬ ਕੇਸਰੀ' ਹੁਣ ਬੁੱਢਾ ਹੋ ਗਿਆ ਹੈ, ਇਸ ਦੇ ਭਿਆਨਕ ਦੰਦ ਝੜ ਗਏ ਹਨ, ਇਸ ਦੀਆਂ ਨੌਕਰਸ਼ਾਹੀ ਨੂੰ ਡਰਾਉਣ ਵਾਲੀਆਂ ਨਹੁੰਦਰਾਂ ਖੁੰਢੀਆਂ ਹੋ ਗਈਆਂ ਹਨ। ਹੁਣ ਇਹ ਸਰਕਸ ਦੇ ਇਕ ਸਿਧਾਏ ਹੋਏ 'ਕੇਸਰੀ' ਵਾਂਗ ਬੇਜ਼ਰਰ ਹੋ ਗਿਆ ਹੈ ਲਾਲਾ ਪਹਿਲਾਂ ਵਾਲਾ ਨਹੀਂ ਰਿਹਾ। ਪਹਿਲਾ ਲਾਲਾ ਨੌਜਵਾਨ ਸੀ, ਉਸ ਵਿਚ ਨੌਜਵਾਨਾਂ ਵਾਲਾ ਜੋਸ਼, ਨੌਜਵਾਨਾਂ ਵਾਲੀ ਹਿੰਮਤ ਅਤੇ ਗਭਰੂਆਂ ਵਾਲੀ ਕੁਰਬਾਨੀ ਕੁੱਟ ਕੁੱਟ ਕੇ ਭਰੀ ਹੋਈ ਸੀ। ਉਹ ਲਾਲਾ ਹਿਸਾਬੀ ਨਹੀਂ ਸੀ। ਉਹ ਕੁਰਬਾਨੀ ਦੇ ਸਮੁੰਦਰ ਵਿਚ ਠਿਲ੍ਹ ਪੈਣਾਂ ਜਾਣਦਾ ਸੀ। ਉਹ ਨੌਜਵਾਨ ਲਾਲਾ ਮੁਲਕ ਦੀ ਬਦਕਿਸਮਤੀ ਮਰ ਗਿਆ ਹੈ, ਹੁਣ ਇਹ ਲਾਲਾ ਸਾਨੂੰ ਨੌਜਵਾਨਾਂ ਨੂੰ ਨਸੀਹਤਾਂ ਕਰਨ ਲਈ ਰਹਿ ਗਿਆ ਹੈ। ਲਾਲਾ ਆਪ ਮੰਨਦਾ ਹੈ ਤੇ ਆਖਦਾ ਹੈ, ਕਿ 'ਤੋਬਾ ਮੇਰੀ, ਮੈਂ ਕੁਰਬਾਨੀ ਕੋਈ ਨਹੀਂ ਕਰ ਸਕਦਾ'। ਪਰ ਨੌਜਵਾਨਾਂ ਨੂੰ ਸਿੱਧੇ ਰਸਤੇ ਚਲਾਉਣ ਲਈ ਆਪਣਾ ਹੱਕ ਸਮਝਦਾ ਹਾਂ। ਕਿਸੇ ਕਵੀ ਨੇ ਠੀਕ ਆਖਿਆ ਹੈ 'ਬਦਲਤਾ ਹੈ ਰੰਗ ਆਸਮਾ ਕੈਸੇ ਕੈਸੇ'।

੪. ਲਾਲਾ ਲਾਜਪਤ ਰਾਏ ਅਤੇ ਨੌਜਵਾਨਾਂ ਦੀਆਂ ਤਹਿਰੀਕਾਂ -ਅਗਸਤ ੧੯੨੮ ਕਿਰਤੀ (ਪੰਨਾ ੨੩੭) 'ਚ ਲਾਲਾ ਜੀ ਤੇ ਨੌਜਵਾਨਾਂ ਦਾ ਇਕ ਦੂਜੇ ਪ੍ਰਤੀ ਦ੍ਰਿਸ਼ਟੀਕੋਣ :

ਇਹ ਨੌਜਵਾਨ ਬੜੇ ਖ਼ਤਰਨਾਕ ਇਨਕਲਾਬ ਪਸੰਦ ਹਨ ਅਤੇ ਲੈਨਿਨ ਵਰਗਾ ਲੀਡਰ ਚਾਹੁੰਦੇ ਹਨ। ਮੇਰੇ ਵਿਚ ਲੈਨਿਨ ਬਣਨ ਦੀ ਹਿੰਮਤ ਨਹੀਂ ਅਤੇ ਪਿਛੋਂ ਝੱਟਪੱਟ ਹੀ ਇਹ ਵੀ ਕਹਿ ਦਿੱਤਾ ਕਿ ਇਹਨਾਂ ਨੌਜਵਾਨਾਂ ਨੂੰ ਜੇ ੫੦ ਰੁਪਏ ਦੀ ਨੌਕਰੀ ਵੀ ਮਿਲ ਗਈ ਤਾਂ ਝੱਗ ਵਾਂਗੂ ਬੈਠ ਜਾਣਗੇ। .... ਅੱਜ ਕੱਲ ਦੇ ਗਰਮ ਖ਼ਿਆਲੀਏ ਨੌਜਵਾਨਾਂ ਦੀਆ ਤਹਿਰੀਕਾਂ ਕੋਲੋਂ ਲੋਕਾਂ ਨੂੰ ਬਚਣਾ ਚਾਹੀਦਾ ਹੈ। ਇਹ ਲੋਕੀ (ਜੁੱਗ ਪਲਟਾਊ) ਇਨਕਲਾਬ ਪਸੰਦ ਹਨ। ਇਨ੍ਹਾਂ ਦਾ ਪ੍ਰਚਾਰ ਜਾਇਦਾਦ ਲਈ ਖ਼ਤਰਨਾਕ ਹੈ। ਕਿਉਂਕਿ ਇਸ ਨਾਲ ਜਮਾਇਤੀ ਜੰਗ ਛਿੜਨ ਦਾ ਡਰ ਹੈ। ..... ਇਨ੍ਹਾਂ ਪ੍ਰਚਾਰ ਕਰਨ ਵਾਲੇ ਨੌਜਵਾਨਾਂ ਨੂੰ ਗੁੰਮਰਾਹ, ਬਾਹਰਲੇ ਆਦਮੀਆਂ ਦੀ ਚੁੱਕ ਵਿਚ ਆਏ ਹੋਏ ਸ਼ਰਾਰਤੀ ਅਤੇ ਲਾਲਚੀ ਦੱਸਦਿਆਂ ਹੋਇਆ ਅਖੀਰ ਵਿਚ ਕਹਿੰਦੇ ਹਨ ਕਿ ਪੰਡਤ ਜਵਾਹਰ ਲਾਲ ਨਹਿਰੂ 'ਤੇ ਪੂਰਾ ਪੂਰਾ ਭਰੋਸਾ ਹੈ। ਉਹ ਜੋ ਕੁਝ ਕਰ ਅਤੇ ਕਹਿ ਰਹੇ ਹਨ, ਉਹ ਨੇਕ ਨੀਅਤੀ ਨਾਲ ਅਤੇ ਸਮਝ-ਬੁਝ ਕੇ ਕਰਦੇ ਹਨ।"

ਇਹਨਾਂ ਲਿਖਤਾਂ ਦੀ ਇਤਿਹਾਸਕ ਪ੍ਰਮਾਣਿਕਤਾ (ਕੇਵਲ ਭਗਤ ਸਿੰਘ ਕਰਤਾ ਹੋਣ ਦੀ ਪ੍ਰਮਾਣਿਕਤਾ ਨਿਸ਼ਚਿਤ ਕਰਨਾ ਭਵਿੱਖ ਦਾ ਸਵਾਲ ਹੈ) ਜਗਮੋਹਨ ਸਿੰਘ ਨੇ ਖੁਦ ਨਿਰਧਾਰਤ ਕੀਤੀ ਹੈ ਜੋ ਕਿ ਰਿਸ਼ਤੇ ਵਿਚ ਭਗਤ ਸਿੰਘ ਦੇ ਭਾਣਜੇ ਲੱਗਦੇ ਹਨ। ਇਹਨਾਂ ਲਿਖਤਾਂ ਵਿਚੋਂ ਲਾਲਾ ਜੀ ਦਾ ਕਿਰਦਾਰ ਇਸ ਤਰ੍ਹਾਂ ਪੇਸ਼ ਹੁੰਦਾ ਹੈ : "'ਕਿਰਤੀ' ਦੇ ਸੰਪਾਦਕ ਨੇ ਲਾਲ ਜੀ ਨੂੰ ਅਮਰੀਕਨ ਸਿੱਖਾਂ ਕੋਲੋਂ ਇਕੱਠੇ ਕੀਤੇ ਪੈਸੇ ਨੂੰ ਗ਼ਬਨ ਕਰਨ ਵਾਲਾ, ਆਪਹੁਦਰੀਆਂ ਤੇ ਟੇਢੀਆਂ ਚਾਲਾ ਚਲਣ ਵਾਲੇ ਵਿਅਕਤੀ ਦੇ ਰੂਪ ਵਿਚ ਪੇਸ਼ ਕੀਤਾ। ਇਹ ਚਿੱਠੀ ਲਾਲਾ ਜੀ 'ਤੇ ਪੰਜ ਵੱਡੇ ਦੋਸ਼ — ਰਾਜਸੀ ਥਿਕੜੇਵਾਂ, ਕੌਮੀ ਵਿਦਿਆ ਨਾਲ ਗ਼ਦਾਰੀ, ਸਵਰਾਜ ਪਾਰਟੀ ਨਾਲ ਗ਼ਦਾਰੀ, ਹਿੰਦੂ ਮੁਸਲਿਮ ਖਿੱਚੋਤਾਣ ਵਧਾਉਣਾ ਅਤੇ ਮੋਡਰੇਟ ਬਣ ਜਾਣਾ — ਸਥਾਪਤ ਕਰਦੀ ਹੋਈ ਉਸ ਨੂੰ ਸਮੇਂ ਦੇ ਨੌਜਵਾਨਾਂ ਨੂੰ ਉਸਨੂੰ ਸਿਆਸੀ ਪਿੜ ਵਿਚੋਂ ਕੱਢਣ ਵਾਲੇ ਤੇ ਨੌਜਵਾਨਾਂ ਨੂੰ ਬਾਲਸ਼ਵਿਕ ਦੇ ਪੈਰੋਕਾਰ, ਲਾਲਾ ਜੀ ਨੂੰ ਸ਼ਤਰੰਜੀ ਚਾਲਬਾਜ਼, ਮਾਰਕਸਵਾਦ ਦਾ ਵਿਰੋਧੀ, ਨੌਜਵਾਨਾਂ ਨੂੰ ਸੀ.ਆਈ.ਡੀ. ਵਾਲਿਆਂ ਦੀਆਂ ਨਜ਼ਰਾਂ ਵਿਚ ਚੜਾਉਣ ਵਾਲਾ ਮੁਖ਼ਬਰ, ਵਾਅਦਾ ਸ਼ਿਕਨ ਹੋਣ, ਹਿੰਦੂਓ ਮਾਰੋ ਦਾ ਨਾਅਰਾ ਦੇਣ ਵਾਲਾ, ਬੁਜ਼ਦਿਲ ਸਿਪਾਹੀ, ਸਥਿਤੀ ਨੂੰ ਛੱਡ ਕੇ ਯੂਰਪ ਜਾਣ ਵਾਲਾ, ਰਾਜਸੀ ਤੋਤਾ ਬੋਲੀ ਬੋਲਣ ਵਾਲਾ, ਬਿਪਤਾ ਸਮੇਂ ਭੱਜ ਜਾਣ ਵਾਲਾ ਬਹਾਦਰ, ਸਮੇਂ ਦੀ ਕਤਲਿਆਮ ਦਾ ਸ਼ਿਕਾਰ ਮਾਸੂਮੀ ਪ੍ਰਤੀ ਫ਼ਰਜ਼ ਨਿਭਾਉਣ ਤੋਂ ਕਿਨਾਰਾ ਕਰਨ ਵਾਲਾ, ਜੀ ਹਜ਼ੂਰੀਆ ਅਤੇ ਝੋਲੀ ਚੁੱਕਾ ਦਾ ਸਾਥੀ ਸਥਾਪਤ ਕਰਦੀ ਹੈ। ਨੌਜਵਾਨਾਂ ਦੇ ਵਿਚਾਰਾਂ ਦੀ ਪ੍ਰਤੀਨਿਧਤਾ ਕਰਨ ਵਾਲੀ ਮਿਸ ਐਗਨਿਸ ਸਮੈਡਲੀ ਦੇ ਲੇਖਾਂ ਨੂੰ ਲਾਲਾ ਜੀ ਦਾ ਛਾਪਣ ਤੋਂ ਇਨਕਾਰ ਕਰਨ ਵਾਲਾ, ਸਰਮਾਏਦਾਰਾਂ ਦਾ ਪ੍ਰਤੀਨਿਧ, ਬਿਰਲੇ ਦਾ ਨਜ਼ਦੀਕੀ ਯਾਰ, ਜਰਮਨ ਵਿਰੁੱਧ ਲਿਖ ਕੇ ਅੰਗਰੇਜ਼-ਪ੍ਰਸਤ ਹੋਣਾ, ਅਮਰੀਕਨ ਸਿੱਖਾਂ ਦੀਆ ਸ਼ਹਾਦਤਾਂ ਤੇ ਲਾਲਾ ਜੀ ਦਾ ਢੀਠ ਪੁਣਾ, ਕਈ ਮਾਨਸਿਕ ਤੈਹਾਂ ਵਾਲੇ, ਪੱਕੇ ਆਰੀਆ -ਸਮਾਜੀ ਬਣਨਾ, ਨਿਰਪੱਖ ਪੱਤਰਕਾਰੀ ਦੀ ਘਾਟ, ਪ੍ਰੈਸ ਨੂੰ ਗ਼ਲਤ ਤਰੀਕੇ ਨਾਲ ਵਰਤਣ ਵਾਲੇ, ਇਕ ਗੈਰ ਜ਼ਿੰਮੇਵਾਰ, ਵਕਤੀ ਤੌਰ ਤੇ ਬਦਲਣ ਵਾਲਾ ਅਯੋਗ ਆਗੂ, ਕੁਰਬਾਨੀ ਤੋਂ ਭੱਜਣ ਵਾਲਾ, ਨੌਜਵਾਨਾਂ ਨੂੰ ਖਤਰਨਾਕ ਤੇ ਵਿਕਾਊ ਕਹਿਣ ਵਾਲਾ, ਜਮਾਤੀ ਵੰਡੀਆਂ ਪਾਉਣ ਵਾਲਾ, ਨੌਜਵਾਨਾਂ ਨੂੰ ਗੁੰਮਰਾਹ ਤੇ ਵਿਦੇਸ਼ੀਆ ਦੇ ਮੋਹਰੇ, ਸ਼ਰਾਰਤੀ, ਲਾਲਚੀ ਕਹਿਣ ਵਾਲਾ ਅਤੇ ਪੰਡਿਤ ਨਹਿਰੂ ਤੇ ਪੂਰਨ ਭਰੋਸਾ ਕਰਨ ਵਾਲਾ ਤੇ ਇਹਨਾਂ ਚਿੰਨ੍ਹਾਂ 'ਤੇ ਹੀ ਚੱਲਣ ਲਈ ਸਿੱਖਿਆ ਦੇਣ ਵਾਲੇ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ।

ਇਤਿਹਾਸ ਦੇ ਇਸ ਵਰਤਾਰੇ ਦੀ ਨਾਜ਼ਕ ਸਥਿਤੀ ਵਿਚ ਇਨਕਲਾਬੀ ਦੀ ਕੀ ਭੂਮਿਕਾ ਹੋਣੀ ਚਾਹੀਦੀ ਹੈ ਅਤੇ ਭਗਤ ਸਿੰਘ ਦੀ ਭੂਮਿਕਾ ਕੀ ਸੀ ? ਇਸ ਦੀ ਸਾਰਥਕਤਾ 'ਤੇ ਹੀ ਭਗਤ ਸਿੰਘ ਦਾ ਸਮੁੱਚਾ ਵਜੂਦ ਖੜਾ ਹੈ। ਭਗਤ ਸਿੰਘ ਨੂੰ ਫ਼ਾਂਸੀ ਉਸ ਅੰਗਰੇਜ਼ ਅਫ਼ਸਰ ਸਾਂਡਰਸ ਦੇ ਕੇਸ ਵਿਚ ਹੁੰਦੀ ਹੈ, ਜਿਹੜਾਂ ਅੰਗਰੇਜ਼ ਅਫ਼ਸਰ ਸਕਾਟ ਦੀ ਥਾਂ ਮਾਰਿਆ ਗਿਆ ਸੀ। ਇਸ ਦੀ ਜ਼ਿੰਮੇਵਾਰੀ ਭਗਤ ਸਿੰਘ ਨੇ ਬਿਨਾਂ ਮਾਰਨ ਤੋਂ ਖੁਦ ਆਪਣੇ ਸਿਰ ਲੈ ਲਈ ਸੀ। ਅੰਗਰੇਜ਼ ਅਫ਼ਸਰ ਦਾ ਕਤਲ ਨੌਜਵਾਨਾਂ ਵਲੋਂ ਲਾਲਾ ਜੀ ਦੀ ਦਿਲ ਦੀ ਧੜਕਣ ਨਾਲ ਹੋਈ (੧੭ ਨਵੰਬਰ ੧੯੨੮) ਕੁਦਰਤੀ ਮੌਤ ਨੂੰ ਲਾਲਾ ਜੀ ਦੀ ਛਾਤੀ 'ਤੇ ਵੱਜੀਆਂ ਡਾਂਗਾਂ ਕਾਰਨ ਹੋਈ ਤਸਲੀਮ ਕਰਨ ਕਰਕੇ

ਹੋਇਆ। ਫ਼ਰਜੀ ਕਿਸਮ ਦੇ ਕਾਗਜ਼ ਪੈਦਾ ਕਰਨੇ ਆਗੂਆਂ ਲਈ ਔਖੇ ਨਹੀਂ ਹੁੰਦੇ। ਡਾਂਗਾਂ ਨਾਲ ਮੌਤ ਹੋਣ ਨੂੰ ਤਸਲੀਮ ਕਰਨਾ ਡਾਕਟਰੀ ਨੁਕਤੇ ਤੋਂ ਕੋਈ ਜਿਆਦਾ ਅਹਿਮੀਅਤ ਨਹੀਂ ਰੱਖਦਾ ਕਿਉਂਕਿ ਜਿਨ੍ਹਾਂ ਲੋਕਾਂ ਨੇ ਪਿਛਲੇ ਦੋ ਦਹਾਕਿਆਂ ਦੇ ਸਮੇਂ ਨੂੰ ਵੇਖਿਆ ਹੈ, ਉਹ ਜਾਣਦੇ ਹਨ ਕਿ ਪ੍ਰੈਸ ਨੇ ਕਿਹੋ ਜਿਹੀ ਭੂਮਿਕਾ ਨਿਭਾਈ, ਕਿਵੇ ਝੂਠੇ ਮੁਕਾਬਲੇ ਬਣੇ, ਝੂਠੇ ਡਾਕਟਰੀ ਸਰਟੀਫ਼ਿਕੇਟ ਜਾਰੀ ਹੋਏ, ਕਿ ਪੁਲੀਸ ਵਲੋਂ ਮਰੇ ਹੋਏ ਖਾੜਕੂ ਦੇ ਮੈਡੀਕਲ ਦੌਰਾਨ ਜਿਊਦਾ ਹੋਣ 'ਤੇ ਵਾਪਸ ਲੈ ਜਾ ਕੇ ਉਸ ਨੂੰ ਮੁਕਾ ਕੇ ਮਰੇ ਹੋਏ ਦਾ ਮੈਡੀਕਲ ਸਰਟੀਫ਼ਿਕੇਟ ਲਿਆ ਗਿਆ ਸੀ। ਕਾਗਜ਼ਾਂ ਦੀ ਹਨੇਰਗਰਦੀ ਵਿੱਚ ਤਾਂ ਆਜ਼ਾਦੀ ਦੇ ਸਮੇਂ ਕੁੜਿੱਕੀ ਵਿਚ ਫਸੀ ਆਰ. ਐੱਸ. ਐੱਸ. ਨੂੰ ਪਟੇਲ ਨੇ ਬਰੀ ਕਰਵਾ ਦਿੱਤਾ ਸੀ। ਲਾਲਾ ਜੀ ਦੀ ਤਕਰੀਰ ਵਿੱਚ ਅੰਗਰੇਜ਼ਾਂ ਦਾ ਉਹਨਾਂ ਦੀ 'ਛਾਤੀ ਤੇ ਡਾਂਗ ਮਾਰਨ' ਦਾ ਵਾਕ ਸਮੇਂ ਦੀ ਸਥਿਤੀ 'ਚੋਂ ਚੁੱਕ ਕੇ ਕਾਮਾਰੇਡੀ ਮਾਨਸਿਕਤਾ ਨੇ ਜਾਣ ਬੁਝ ਕੇ ਗ਼ਲਤ ਵਿਆਖਿਆ ਕਰਕੇ ਪ੍ਰਚਾਰਿਆ। ਲਾਲਾ ਜੀ ਇਸ ਵਾਕ ਨੂੰ ਮੁਹਾਵਰੇ ਦੇ ਰੂਪ ਵਿਚ ਵਰਤ ਰਹੇ ਹਨ ਜਿਸ ਦਾ ਮਤਲਬ ਹੈ ਕਿ ਅੰਗਰੇਜ਼ ਨੇ ਸਾਡੀ ਪੱਤ ਨੂੰ ਰੋਲ ਸੁੱਟਿਆ ਹੈ ਅਤੇ ਉਹਨਾਂ ਨੇ ਸਾਡੀ ਅਣਖ ਨੂੰ ਵੰਗਾਰਿਆ ਹੈ ਨਾ ਕਿ ਲਾਲਾ ਜੀ ਦੀ ਸੋਹਲ ਤੇ ਨਾਜ਼ਕ ਛਾਤੀ 'ਤੇ ਡਾਂਗਾਂ ਦੀ ਬਰਸਾਤ ਕੀਤੀ ਹੈ। ਡਿਊਟੀ ਤੇ ਹਾਜ਼ਰ ਅੰਗਰੇਜ਼ ਅਫ਼ਸਰ ਦੇ ਹੱਥ ਵਿੱਚ ਬੈਂਤ ਦੀ ਛਟੀ ਸੀ ਨਾ ਕਿ ਡਾਂਗ। ਉਂਝ ਇਹੋ ਜਿਹੇ ਭੀੜ ਭੜੱਕੇ ਵਿੱਚ ਡਾਗਾਂ ? ਕਦੇਂ ਵੀ ਛਾਤੀ 'ਤੇ ਨਹੀਂ ਜਿਆਦਾ ਕਰਕੇ ਲੱਤਾਂ, ਮੋਢਿਆਂ ਅਤੇ ਸਿਰ ਜਾਂ ਮੂੰਹ ਤੇ ਪੈਂਦੀਆਂ ਹੁੰਦੀਆਂ ਹਨ। ਅਸਲ ਵਿਚ ਲਾਲਾ ਜੀ ਇਸ ਸਾਰੇ ਨਾਟਕ ਰਾਹੀਂ ਆਪਣੀ ਮਰ ਚੁੱਕੀ ਲੀਡਰੀ ਨੂੰ ਮੁੜ ਬਹਾਲ ਕਰਨਾ ਚਾਹੁੰਦੇ ਸੀ ਅਤੇ ਨਾਲ ਹੀ ਨੌਜਵਾਨਾਂ ਦੇ ਉਹਨਾਂ 'ਤੇ ਲਾਏ ਦੂਸ਼ਣਾਂ ਤੋਂ ਬਚਣਾਂ ਵੀ ਚਾਹੁੰਦੇ ਸਨ। ਜੇ ਭਗਤ ਸਿੰਘ ਦੇ ਮਾਸੂਮ ਹਿਰਦੇ ਨੂੰ ਇਸ ਫਰਜ਼ੀ ਵਾਕਿਆਤ ਨੇ ਟੁੰਬਿਆ ਸੀ, ਉਹ ਨੌਜਵਾਨਾਂ ਦਾ ਸਰਦਾਰ ਸੀ ਅਤੇ ਬਹੁਤ ਜ਼ਿਆਦਾ ਦੂਰਦ੍ਰਿਸ਼ਟੀ ਦਾ ਮਾਲਕ ਸੀ ਤਾਂ ਕੀ ਵਜਾ ਹੈ ? ਕਿ ਉਹ ਨੌਜਵਾਨਾਂ ਦੀਆਂ ਦਲੀਲਾ ਦਾ ਪੱਖਧਾਰੀ ਹੋਣ ਦੇ ਬਾਵਜੂਦ ਵੀ ਸਾਹਮਣੇ ਉਭਰ ਕੇ ਨਹੀਂ ਆਉਂਦਾ ? ਭਗਤ ਸਿੰਘ ਦੀ ਚੁੱਪ ਉਸ 'ਤੇ ਪ੍ਰਸ਼ਨ ਚਿੰਨ ਲਾਉਂਦੀ ਹੈ। ਇਨਕਲਾਬੀ ਲਹਿਰ ਦੇ ਇਨਕਲਾਬੀਆਂ ਦਾ ਮੁੱਖ ਆਧਾਰ ਨਿਸ਼ਾਨੇ ਪ੍ਰਤੀ ਬਿਲਕੁਲ ਸਪਸ਼ਟ ਹੋਣ ਤੇ ਸਪਸ਼ਟ ਰੂਪ ਵਿਚ ਸਥਿਤੀ ਤੇ ਵਿਅਕਤੀ ਸਬੰਧੀ ਖੁਲੀ ਰਾਇ ਹੁੰਦੀ ਹੈ। ਪਰ ਭਗਤ ਸਿੰਘ ਦੇ ਵਰਤਾਰੇ ਵਿਚ ਅਜਿਹਾ ਕੁਝ ਵੀ ਨਹੀਂ ਵਾਪਰ ਰਿਹਾ। ਕੀ ਭਗਤ ਸਿੰਘ ਨੂੰ ਲਾਲੇ ਦੇ ਅੰਦਰੂਨੀ ਆਪੇ ਬਾਰੇ ਗਿਆਨ ਨਹੀਂ ਸੀ, ਕੀ ਉਸਨੂੰ ਆਪਣੇ ਸਾਥੀਆਂ ਦੇ ਲਾਲੇ ਪ੍ਰਤੀ ਦ੍ਰਿਸ਼ਟੀਕੋਣ 'ਤੇ ਇਤਬਾਰ ਨਹੀਂ ਸੀ। ਜੇ ਭਗਤ ਸਿੰਘ ਲਾਲਾ ਜੀ ਬਾਰੇ ਨਹੀਂ ਜਾਣਦਾ ਸੀ ਤਾਂ ਉਹ ਦੂਰਦ੍ਰਿਸ਼ਟੀ ਵਾਲੇ ਇਨਕਲਾਬੀ ਤੋਂ ਕਿਤੇ ਦੂਰ ਸੀ। ਜੇ ਉਸ ਨੂੰ ਆਪਣੇ ਸਾਥੀਆਂ ਦੇ ਦ੍ਰਿਸ਼ਟੀਕੋਣ 'ਤੇ ਭਰੋਸਾ ਨਹੀਂ ਸੀ ਤਾਂ ਉਹ ਨੌਜਵਾਨਾਂ ਦੀ ਲਹਿਰ ਦਾ ਸਰਦਾਰ ਨਹੀਂ ਸੀ। ਇਹ ਲਹਿਰ ਧਾਰਮਕ ਵਿਚਾਰਾਂ ਦੀ ਪ੍ਰਤੀਨਿਧ ਨਹੀਂ ਸੀ ਜਦ ਕਿ ਲਾਲਾ ਆਰੀਆ ਸਮਾਜ ਦਾ ਪ੍ਰਤੀਨਿਧ ਸੀ ਅਤੇ ਭਗਤ ਸਿੰਘ ਵੀ ਆਰੀਆ ਸਮਾਜੀ ਸੀ, ਇਸੇ ਕਾਰਨ ਉਹ ਚੁਪ ਅਖ਼ਤਿਆਰ ਕਰਦਾ ਹੈ। ਲਾਲਾ ਭਗਤ ਸਿੰਘ ਦੇ ਰਾਹੀਂ ਆਪਣੀ ਡਿੱਗੀ ਸ਼ਾਖ ਬਹਾਲ ਕਰਨੀ ਚਾਹੁੰਦਾ ਹੈ ਅਤੇ ਭਗਤ ਸਿੰਘ ਲਾਲਾ ਜੀ ਦੇ ਰਾਹੀਂ ਲਹਿਰ ਦੀ ਸਰਦਾਰੀ ਦਾ ਹੱਕਦਾਰ ਬਣਨਾ ਚਾਹੁੰਦਾ ਹੈ। ਇਸ ਵਕਤ ਹਿੰਦੂ ਮਾਨਸਿਕਤਾ ਦੀ ਵੱਡੀ ਲੋੜ ਸਮੇਂ ਦੀ ਨਾਜ਼ਕ ਸਥਿਤੀ 'ਚ ਸਿੱਖਾਂ ਦੀਆਂ ਲਹਿਰਾਂ - ਗਦਰ ਲਹਿਰ, ਬੱਬਰ ਅਕਾਲੀ ਲਹਿਰ, ਅਕਾਲੀ ਲੀਡਰਾਂ ਦੀਆਂ ਸ਼ਾਤਮਈ ਗੁਰਦੁਆਰਿਆਂ ਦੀਆਂ ਸੇਵਾ ਸੰਭਾਲ ਆਦਿ - ਨੂੰ ਕਾਬੂ ਕਰਨ ਲਈ ਕਿਸੇ ਅਜਿਹੇ ਸ਼ਖਸ ਦੀ ਲੋੜ ਹੈ ਜਿਹੜੇ ਅੰਦਰੋਂ ਹਿੰਦੂ ਪੱਖੀ ਹੋਵੇ ਤੇ ਉਸ ਦਾ ਵਜੂਦ ਉਸਨੂੰ ਸਿੱਖ ਦਰਸਾਵੇ ਜਿਸ ਨਾਲ ਸਿੰਘ ਨਾਮ ਹੋਵੇ। ਇਸ ਆਧਾਰ 'ਤੇ ਸਿੱਖਾਂ ਦੇ ਆਜ਼ਾਦੀ ਵੱਲ ਵਧਦੇ ਕਦਮਾਂ ਨੂੰ ਰੋਕ ਕੇ ਸਿੱਖ ਸਥਾਪਤੀ ਨੂੰ ਕਾਇਮ ਹੋਣ ਤੋਂ ਰੋਕਿਆ ਜਾਵੇ ਅਤੇ ਸਿੱਖ ਲਹਿਰ ਦੇ ਸਮੁੱਚੇ ਵਜੂਦ ਨੂੰ ਭਗਤ ਸਿੰਘ ਦੇ ਬਿੰਬ ਨੂੰ ਉਭਾਰ ਕੇ ਹਿੰਦੂ ਸਥਾਪਤੀ ਦੀ ਆਜ਼ਾਦੀ ਦੀ ਲਹਿਰ ਵਿਚ ਭੁਗਤਾਇਆ ਜਾ ਸਕੇ। ਭਗਤ ਸਿੰਘ ਦੀ ਅੱਲੜ ਉਮਰ ਵਾਲੀ ਮਾਸੂਮੀ ਰਾਜਨੀਤਕਾਂ ਦੇ ਇਸ ਦਾਅ-ਪੇਚ ਨੂੰ ਨਹੀਂ ਸਮਝ ਸਕੀ। ਲਾਲਾ ਜੀ ਅੰਗਰੇਜ਼-ਪ੍ਰਸਤ ਤੇ ਸਰਮਾਏਦਾਰ-ਪ੍ਰਸਤ ਸਨ ਜਿਹੜੇ ਜਵਾਹਰ ਲਾਲ ਨਹਿਰੂ ਦੇ ਰਾਹਾਂ ਤੇ ਚੱਲਣ ਦਾ ਉਪਦੇਸ਼ ਦੇ ਰਹੇ ਹਨ। ਲਾਲਾ ਜੀ ਨਹਿਰੂ ਤੇ ਬਿਰਲੇ ਦੇ ਹਮਰਾਜ ਹਨ। ਜਰਮਨੀ ਦੇ ਵਿਰੋਧੀ ਤੇ ਅੰਗਰੇਜ਼ ਪੱਖੀ ਹਨ। ਅੰਗਰੇਜ਼ਾਂ, ਸਰਮਾਏਦਾਰਾਂ ਦੇ ਰਾਹੀਂ ਨਹਿਰੂ ਤੇ ਹੋਰ ਲੀਡਰ ਹਿੰਦੁਸਤਾਨ ਦੀ ਕਿਸਮਤ, ਜਿਹੜੀ ਕਿ ਮੁਕੰਮਲ ਤੌਰ ਤੇ ਸਿੱਖਾਂ ਦੇ ਹੱਥਾਂ ਵਿੱਚ ਆਉਂਦੀ ਸੀ, ਨੂੰ ਛੜਯੰਤਰ ਰਾਹੀਂ ਕਾਬੂ ਕਰ ਰਹੇ ਹਨ। ਇਸ ਛੜਯੰਤਰ 'ਚ ਲਾਲਾ

ਜੀ ਮੁੱਖ ਭੂਮਿਕਾ ਨਿਭਾ ਰਹੇ ਹਨ। ਲਾਲਾ ਜੀ ਦਾ ਰੂਪ ਪੁਰਾਣੇ ਬ੍ਰਾਹਮਣਵਾਦ ਤੋਂ ਨਵੇਂ ਬਣੇ ਆਰੀਆ-ਸਮਾਜੀ ਦਾ ਹੈ ਜਿਸਦਾ ਅੱਜ ਬਦਲਿਆ ਪ੍ਰਤੀਨਿਧ ਰੂਪ ਆਰ.ਐੱਸ.ਐੱਸ. ਹੈ। ਨਹਿਰੂ ਤੇ ਹੋਰ ਲੀਡਰ ਇਸੇ ਹਿੰਦੂਤ੍ਵ ਨੂੰ ਸਥਾਪਤ ਕਰਨ ਲਈ ਤੇ ਸਮੇਂ ਦੀ ਨੌਜਵਾਨ ਲਹਿਰ ਨੂੰ ਜਿਹੜੀ ਸਮਾਜਵਾਦ ਦਾ ਨਾਅਰਾ ਲੈ ਕੇ ਤੁਰ ਰਹੀ ਹੈ, ਨੂੰ ਆਪਣੇ ਹੱਕ 'ਚ ਭੁਗਤਾਉਣ ਅਤੇ ਉਹਨਾਂ ਦੀ ਅਗਵਾਈ ਨੂੰ ਕਾਬੂ ਕਰਨ ਲਈ ਧਰਮ ਨਿਰਪੱਖਤਾ ਦੇ ਲਿਬਾਸ ਵਿਚ ਕਾਂਗਰਸ ਦੇ ਰੂਪ ਵਿਚ ਪ੍ਰਗਟ ਹੋ ਰਹੀ ਹੈ। ਕਾਂਗਰਸ ਤੇ ਆਰੀਆ-ਸਮਾਜ ਦੋਵੇਂ ਹਿੰਦੂਤ੍ਵ ਦੇ ਰੂਪ ਹਨ। ਇਸ ਸਮੇਂ ਹੀ ਕਾਂਗਰਸ, ਆਰੀਆ-ਸਮਾਜ ਤੇ ਉਸ ਦੇ ਨਵੇਂ ਰੂਪ ਆਰ.ਐੱਸ.ਐੱਸ. 'ਚ ਹਿੰਦੂਤ੍ਵ ਲਈ ਸੰਘਰਸ਼ਸ਼ੀਲ ਸਨ। ਲਾਲਾ ਜੀਂ ਇਹਨਾਂ ਤੋਂ ਕਿਤੇ ਵੀ ਬਾਹਰ ਨਹੀਂ ਸਨ। ਲਾਲਾ ਜੀ ਭਗਤ ਸਿੰਘ ਨੂੰ ਬੜੇ ਸੂਖਮ ਰੂਪ ਵਿਚ ਇਸ ਲਹਿਰ ਦਾ ਪ੍ਰਤੀਨਿੰਧ ਇਸ ਲਈ ਬਣਾ ਰਹੇ ਹਨ ਤਾਂ ਜੋ ਸਿੱਖਾਂ ਦੀ ਵਧਦੀ ਤਾਕਤ ਨੂੰ ਧਰਮ ਨਿਰਪੱਖਤਾ ਦੇ ਪਰਦੇ 'ਚ ਗਤੀਸ਼ੀਲ ਲਹਿਰ ਰਾਹੀਂ ਠੱਲ ਪਾਈ ਜਾ ਸਕੇ। ਭਗਤ ਸਿੰਘ ਇਤਿਹਾਸ ਦੇ ਵਰਤਾਰੇ ਵਿਚ ਲਾਲਾ ਜੀ ਦੇ ਦ੍ਰਿਸ਼ਟੀਕੋਣ ਦੀ ਲਹਿਰ ਦਾ ਪ੍ਰਤੀਨਿਧ ਬਣ ਕੇ ਕਦਮ ਅੱਗੇ ਵਧਾ ਰਿਹਾ ਹੈ, ਜਿਸ ਵਿਚ ਉਸਦੀ ਮਾਸੂਮੀ ਨੂੰ ਵੀ ਵਰਤਿਆ ਜਾ ਰਿਹਾ ਹੈ। ਲਾਲਾ ਜੀ ਦਾ ਹਿੰਦੂਤ੍ਵ ਦੀ ਸਥਾਪਤੀ ਲਈ ਲੜਨ ਦਾ ਸਭ ਤੋਂ ਵੱਡਾ ਸਬੂਤ ਘੱਟ ਗਿਣਤੀਆਂ ਦੇ ਹੱਕਾਂ ਦੀ ਮਹਿਫੂਜ਼ਗੀ, ਉਹਨਾਂ ਦੇ ਭਵਿੱਖ ਤੇ ਮੌਜੂਦਾ ਹਾਲਾਤ ਨੂੰ ਤੈਹ ਕਰਨ ਲਈ ਜਾਇਜਾ ਲੈਣ ਹਿੰਦੁਸਤਾਨ ਦੀ ਧਰਤੀ 'ਤੇ ਸਾਇਮਨ ਕਮਿਸ਼ਨ ਕਦਮ ਰੱਖ ਰਿਹਾ ਹੈ, ਜਿਸ ਵਿਚ ਹਿੰਦੂ ਬਹੁਗਿਣਤੀ ਦੇ ਮੈਂਬਰਾਂ ਨੂੰ ਸ਼ਾਮਲ ਕਰਨਾਂ ਵੀ ਉਹਨਾਂ ਮੰਨ ਲਿਆ ਸੀ। ਉਂਝ ਸਾਇਮਨ ਕਮਿਸ਼ਨ ਦਾ ਵਿਰੋਧ ਕਰਨਾ ਕਿਸੇ ਵੀ ਤਰ੍ਹਾਂ ਘੱਟ ਗਿਣਤੀ ਲੋਕਾਂ, ਮਾਸੂਮਾਂ, ਮਜਲੂਮਾਂ ਅਤੇ ਮਨੁੱਖਤਾ ਦੇ ਭਲੇ ਵਿਚ ਨਹੀਂ ਸੀ। ਘੱਟ ਗਿਣਤੀ ਰੂਪ 'ਚ ਸਿੱਖਾਂ ਦੀਆ ਸਮੱਸਿਆਵਾਂ ਤੇ ਬਹੁ ਗਿਣਤੀ ਦੇ ਸੰਵਿਧਾਨ ਅਧੀਨ ਭਵਿੱਖ ਵਿਚ ਹਿੰਦੂਵਾਦੀ ਗ਼ਲਬੇ ਵਿਚ ਆਉਣ ਵਾਲੀਆਂ ਸਮੱਸਿਆਵਾਂ ਪ੍ਰਤੀ ਸਾਈਮਨ ਕਮਿਸ਼ਨ ਨੂੰ ਪ੍ਰੋਫੈਸਰ ਪੂਰਨ ਸਿੰਘ ਨੇ ਆਪਣੇ ਦਸਤਾਵੇਜ਼ "An Open Letter To Sir John Simon"* ਰਾਹੀਂ ਪਹਿਲਾਂ ਹੀ ਜਾਣੂ ਕਰਵਾ ਦਿੱਤਾ ਸੀ। ਸਾਇਮਨ ਕਮਿਸ਼ਨ ਦਾ ਵਿਰੋਧ ਮਾਨਵਤਾ ਪੱਖੀ ਨਹੀਂ ਸੀ। ਇਸ ਸਥਿਤੀ ਵਿੱਚ ਭਗਤ ਸਿੰਘ ਹਿੰਦੂਤ੍ਵ ਵਾਲੀ ਬਹੁ ਗਿਣਤੀ ਦਾ ਪ੍ਰਤੀਨਿਧ ਲਾਲਾ ਜੀ ਰਾਹੀਂ ਬਣ ਰਿਹਾ ਹੈ, ਜਿਸ ਦਾ ਸਥਾਪਤ ਢਾਂਚਾ ਮੌਜੂਦਾ ਨਿਜ਼ਾਮ ਹੈ ਅਤੇ ਮੌਜੂਦਾ ਨਿਜ਼ਾਮ ਹੀ ਭਗਤ ਸਿੰਘ ਦੇ ਸੁਪਨਿਆਂ ਦਾ ਮਹਿਲ ਹੈ। ਕਾਮਰੇਡਾਂ ਦੀ ਕਾਵਾਂ-ਰੌਲੀ ਥੋਥੀ ਤੇ ਬੇਦਲੀਲ ਹੈ ਕਿਉਂਕਿ ਜਿਹੜੀ ਲਹਿਰ ਦਾ ਉਸ ਨੂੰ ਉਹ ਸਰਦਾਰ ਬਣਾ ਕੇ ਹਿੰਦੁਸਤਾਨ ਦਾ ਇਨਕਲਾਬੀ ਪ੍ਰਤੀਕ ਪੇਸ਼ ਕਰ ਰਹੇ ਹਨ, ਉਸ ਤੋਂ ਉਹ ਕੋਹਾਂ ਦੂਰ ਹੈ ਅਤੇ ਉਹ ਉਸਦਾ ਸਰਦਾਰ ਹੈ ਹੀ ਨਹੀਂ (ਭਗਤ ਸਿੰਘ ਦੇ ਨਾਂ ਨਾਲ ਜੋੜੀਆਂ ਜਾਂਦੀਆਂ ਲਿਖਤਾਂ ਜਗਮੋਹਨ ਸਿੰਘ ਵਲੋਂ ਸੰਪਾਦਤ 'ਚੋਂ ਕੁਝ ਜਿਹਨਾਂ ਨੂੰ ਉਹ ਅੰਦਾਜ਼ੇ ਮੁਤਾਬਕ ਭਗਤ ਸਿੰਘ ਦੀਆਂ ਦੱਸ ਰਿਹਾ ਹੈ ਅਤੇ ਦੂਜੀ ਸੱਤਿਅਮ ਵਰਮਾ ਦੀ 'ਸ਼ਹੀਦੇ ਆਜ਼ਮ ਦੀ ਜੇਲ੍ਹ ਡਾਇਰੀ' ਖੁਲ੍ਹੇ ਤੌਰ ਤੇ ਪ੍ਰਮਾਣਿਕ ਨਹੀਂ ਕਿ ਇਹ ਭਗਤ ਸਿੰਘ ਦੀਆਂ ਹਨ, ਇਹ ਵਿਸ਼ਾ ਵੱਖਰੇ ਲੇਖ ਦਾ ਹੈ। ਇਸ ਸੰਬੰਧੀ ਪਹਿਲਾਂ ਜਗਮੋਹਨ ਸਿੰਘ ਨੂੰ ਸਪਸ਼ਟ ਹੋਣਾ ਪਵੇਗਾ ਕਿ ਇਹ ਲਿਖਤਾਂ ਭਗਤ ਸਿੰਘ ਦੀਆਂ ਹਨ ਜਾਂ ਨਹੀਂ। ਇਸ ਡਾਇਰੀ ਸੰਬੰਧੀ ਪਰਿਵਾਰ ਦੀ ਅੰਦਰੂਨੀ ਕਹਾਣੀ ਨੂੰ ਨਸ਼ਰ ਕਰਨਾ ਹੋਵੇਗਾ)। ਇਤਿਹਾਸ ਦੇ ਨਾਜ਼ਕ ਦੌਰ ਵਿਚ ਉਸ ਦੀ ਸਿੱਖੀ ਪ੍ਰਤੀ ਇਕ ਸ਼ਰਧਾਵਾਨ ਸਿੱਖ ਵਾਲੀ ਸੀ। ਇਕ ਆਰੀਆ-ਸਮਾਜੀ ਦੀ ਸਿੱਖੀ 'ਚ ਸ਼ਰਧਾ ਤੇ ਸਿੱਖੀ ਪ੍ਰਤੀ ਦ੍ਰਿਸ਼ਟੀਕੋਣ ਨੂੰ ਦਇਆ ਨੰਦ ਦੀ ਸਤਿਆਰਥ ਪ੍ਰਕਾਸ਼, ਪ੍ਰਤੀਲੜੀ ਵਿਚ ਛਪੇ ਬਲਰਾਜ ਸਾਹਨੀ ਦੇ ਗੁਰੂ ਗੋਬਿੰਦ ਸਿੰਘ ਸੰਬੰਧੀ ਲੇਖ ਅਤੇ ਹਰਨਾਮ ਦਾਸ ਸਹਿਰਾਈ ਦੀ ਇਤਿਹਾਸਕ ਨਾਵਲਕਾਰੀ ਆਦਿ ਵਿਚੋਂ ਵੇਖਿਆ ਜਾ ਸਕਦਾ ਹੈ, ਜਿਹੜੇ ਮੁੱਢੋਂ ਹੀ ਸਿੱਖ ਵਿਰੋਧੀ ਹਨ। 'ਜਲ੍ਹਿਆਂ ਵਾਲੇ ਬਾਗ਼ ਦਾ ਸਾਕਾ' ਅਤੇ 'ਨਨਕਾਣਾ ਸਾਹਿਬ ਦਾ ਸਾਕਾ' ਦਾ ਭਗਤ ਸਿੰਘ 'ਤੇ ਪ੍ਰਭਾਵ ਹੋਣ ਨੂੰ ਪ੍ਰਗਟ ਕੀਤਾ ਜਾਂਦਾ ਹੈ। ਇਨਕਲਾਬੀਆਂ ਦੀ ਇਹ ਸਿਫ਼ਤ ਹੁੰਦੀ ਹੈ ਕਿ ਉਹ ਆਪਣੇ ਕਾਜ਼ ਲਈ ਮਰ ਮਿਟਦੇ ਹਨ। ਜੇ ਭਗਤ ਸਿੰਘ ਸਿੱਖ ਕਾਜ਼ ਲਈ ਲੜ ਰਿਹਾ ਹੁੰਦਾ ਤਾਂ ਜ਼ਰੂਰ ਉਹ ਮਨੁੱਖਤਾ ਦੇ ਕਾਤਲ ਨੂੰ ਮਿਟਾਉਣ ਲਈ ਮਰ ਮਿਟਦਾ। ਉਸਦਾ ਮਨੁੱਖਤਾ ਦੇ ਕਾਤਲਾਂ ਨੂੰ ਸਜ਼ਾ ਦੇਣ ਵੱਲ ਤੁਰਨ ਦੀ ਕੋਸ਼ਿਸ਼ ਵੀ ਨਾ ਕਰਨਾ ਉਸ ਦੇ ਮਨੁੱਖਤਾ

* ਇਹ ਦਸਤਾਵੇਜ਼ ਸਰਦਾਰ ਗੁਰਤੇਜ ਸਿੰਘ ਦੀ ਕਿਤਾਬ Chakravyuh 'ਚ 'Early Warning Bells' ਸਿਰਲੇਖ ਹੇਠ ਪੰਨੇ ੧੮ ਤੋਂ ੩੯ ਤੱਕ ਦਰਜ ਹੈ।

ਪੱਖੀ ਨਾ ਹੋਣ ਦਾ ਪ੍ਰਗਟਾਵਾ ਹੈ। ਕੀ ਇਹਨਾਂ ਦੋਵਾਂ ਸਾਕਿਆਂ 'ਚੋਂ ਹੋਈ ਮਨੁੱਖਤਾ ਦੀ ਕਤਲੋਗਾਰਤ ਨਾਲੋਂ ਲਾਲਾ ਜੀ ਦੀ ਕੁਦਰਤੀ ਹੋਈ ਮੌਤ ਦਾ ਬਦਲਾ ਅੰਗਰੇਜ਼ ਅਫਸਰ ਤੋਂ ਲੈਣ ਤੁਰ ਪੈਣਾ ਜ਼ਿਆਦਾ ਅਹਿਮੀਅਤ ਰੱਖਦਾ ਹੈ। ਫਿਰ ਉਸ ਲਾਲਾ ਜੀ ਦੀ ਮੌਤ ਦਾ ਬਦਲਾ, ਜਿਹੜਾ ਨੌਜਵਾਨਾਂ ਦੀਆਂ ਦਲੀਲਾਂ ਮੁਤਾਬਿਕ ਮੁਢੋਂ ਹੀ ਮਨੁੱਖਤਾ ਦੀ ਭਲਾਈ ਦਾ ਵਿਰੋਧੀ ਹੈ। ਮਨੁੱਖਤਾ ਦੇ ਭਲੇ ਲਈ ਜੇ ਮਰ ਮਿਟਿਆ ਤਾਂ ਸ਼ਹੀਦ ਊਧਮ ਸਿੰਘ ਜਿਸਨੇ ਦੋ ਦਹਾਕੇ ਤੋਂ ਬਾਅਦ ਭੁੱਖੇ ਬਾਜ਼ ਦੀ ਤਰ੍ਹਾਂ ਦੁਸ਼ਮਣ ਨੂੰ ਲੱਭਦਿਆਂ ਸੱਤ ਸਮੁੰਦਰਾਂ ਪਾਰ ਜਾ ਕੇ ਬਦਲਾ ਲਿਆ। ਉਸ ਦੀ ਜ਼ਿੰਦਗੀ ਦੇ ਇਸ ਬੇਨਜ਼ੀਰ ਹੁਸਨ ਨੂੰ ਸਿਜਦਾ ਕਰਦੇ ਹੋਏ ਸਿੱਖ ਪਰੰਪਰਾ ਨੇ ਉਸ ਨੂੰ ਸਿੱਖ ਸਿਧਾਂਤ ਦੀ ਮਾਨਵਤਾ ਲਈ ਅਰਥਾਤ 'ਸਰਬੱਤ ਦੇ ਭਲੇ' ਲਈ ਮਰ ਮਿਟਣ ਕਾਰਨ ਸ਼ਹੀਦ ਦਾ ਰੁਤਬਾ ਦਿੱਤਾ। ਭਗਤ ਸਿੰਘ ਤੇ ਊਧਮ ਸਿੰਘ ਦੇ ਅੰਦਾਜ਼ ਵਿਚ ਇਹੋ ਫ਼ਰਕ ਰਹਿ ਗਿਆ। ਕੀ ਇਤਿਹਾਸ ਦੇ ਵਰਤਾਰੇ 'ਚ ਕੇਵਲ ਮਨੁੱਖਤਾ ਦੇ ਭਲੇ ਲਈ ਰੱਬ ਦੇ ਰਾਹ ਤੋਂ ਦੂਰ ਰਹਿੰਦਿਆਂ ਮਰ ਮਿਟਣ ਵਾਲਾ ਕਾਮਰੇਡਾਂ ਦੇ ਸ਼ਹੀਦ ਦਾ ਰੁਤਬਾ ਨਿਸ਼ਚਿਤ ਕਰਨ ਵਾਲੇ ਸਿਧਾਂਤ 'ਤੇ ਪੂਰਾ ਉਤਰਦਾ ਹੈ ? ਉਸ ਦੇ ਨਸੀਬ 'ਚ ਇਹ ਛਿਣ ਆਇਆ ਹੀ ਨਹੀਂ। ਇਸ ਅਣਹੋਂਦ ਨੇ ਹੀ ਉਸ ਨੂੰ ਇਸ ਰੁਤਬੇ ਤੋਂ ਸੱਖਣਾ ਕਰ ਦਿਤਾ। ਸੌੜੀ ਕਾਮਰੇਡ ਸਿਆਸਤ ਨੇ ਉਸ ਦੇ ਸਿਰ 'ਤੇ ਦਸਤਾਰ ਵੀ ਨਹੀਂ ਰਹਿਣ ਦਿੱਤੀ। ਪਾਪ ਦੀ ਇਸ ਬੱਜਰ ਦਲਦਲ ਨੇ ਭਗਤ ਸਿੰਘ ਕੋਲੋਂ ਸਰਦਾਰ ਦਾ ਰੁਤਬਾ ਖੋਹ ਲਿਆ। ਉਸਦੀ ਮੌਤ ਤੋਂ ਬਾਅਦ ਕਾਮਰੇਡਾਂ ਨੇ ਉਸਦੀ ਰਹਿੰਦੀ ਸ਼ਾਖ ਨੂੰ ਵੀ ਮਿੱਟੀ ਵਿੱਚ ਰੋਲ ਸੁੱਟਿਆ ਤੇ ਉਸਦੇ ਨਾਂ 'ਤੇ ਆਪਣੇ ਰਾਜਸੀ ਹਿੱਤਾਂ ਨੂੰ ਪੂਰਨ ਦਾ ਬੱਜਰ ਗੁਨਾਹ ਕੀਤਾ, ਜਿਹੜਾ ਕਿ ਬਖਸ਼ਣਯੋਗ ਨਹੀਂ।

ਇਤਿਹਾਸ ਦੇ ਅਸੈਂਬਲੀ ਬੰਬ ਮਾਰਨ ਦੀ ਜਦੋ-ਜਹਿਦ 'ਚ ਭਗਤ ਸਿੰਘ ਦਾ ਸ਼ਾਮਲ ਹੋਣਾ ਇਕ ਗੁੰਝਲਦਾਰ ਵਰਤਾਰਾ ਹੈ ਜਿਸ ਵਿਚ ਭਗਤ ਸਿੰਘ ਫਸ ਕੇ ਜੇਲ੍ਹ ਦੀ ਕਾਲ ਕੋਠੜੀ ਵਿਚ ਆਉਂਦਾ ਹੈ। ਪਹਿਲਾਂ ਨਿਸ਼ਚਿਤ ਬੰਦਿਆਂ ਨੂੰ ਬਦਲ ਕੇ ਭਗਤ ਸਿੰਘ ਨੂੰ ਪਾਉਂਣ ਤੇ ਬਚ ਨਿਕਲਣ ਦੀ ਯੋਜਨਾ ਨੂੰ ਗ੍ਰਿਫਤਾਰੀ ਦੇਣ 'ਚ ਬਦਲਣ ਪਿਛੇ ਹਿੰਦੂ ਮਾਨਸਿਕਤਾ ਦੀ ਉਹ ਤੰਦ ਕੰਮ ਕਰ ਰਹੀ ਹੈ ਜਿਸ ਨੂੰ ਵਕਤੀ ਤੌਰ ਤੇ ਉਸਦੀ ਲੋੜ ਨਾ ਸਮਝ ਕੇ ਸਮੁੱਚੀ ਰਾਜਨੀਤੀ ਨੂੰ ਗਾਂਧੀ ਦੇ ਰੂਪ ਵਿਚ ਇਕੱਠਿਆਂ ਕਰਨਾ ਹੈ। ਸਿਆਸੀ ਤਾਕਤ ਨੂੰ ਇਕਮੁੱਠ ਕਰਕੇ ਗਾਂਧੀ ਨੇ ਧਰਮ ਨਿਰਪੱਖਤਾ ਦੀ ਪੁਸ਼ਾਕ 'ਚ ਹਿੰਦੂਤ੍ਵ ਨੂੰ ਭਵਿਖ 'ਚ ਨਿਸ਼ਚਿਤ ਕਰਨਾ ਹੈ ਜਿਸ ਵਿਚ ਖੁੱਲਮ-ਖੁਲ੍ਹਾ ਹਿੰਸਕ ਇਨਕਲਾਬ ਉਸ ਲਈ ਖਤਰਾ ਹੈ। ਗਾਂਧੀ ਦੇ ਇਸ ਵਰਤਾਰੇ ਦੀ ਅੰਦਰੂਨੀ ਰਾਜਨੀਤੀ ਨੂੰ ਉਸਦੀ ਵਿਖਾਵੇ ਦੀ ਬਾਹਰੀ ਰਾਜਨੀਤੀ ਵਿਚੋਂ ਨਾ ਭਗਤ ਸਿੰਘ ਪਛਾਣ ਸਕਿਆ, ਨਾ ਹਿੰਦੂ ਮਹਾਂਸਭਾ ਅਤੇ ਨਾ ਹੀ ਆਰ.ਐੱਸ.ਐੱਸ। ਇਸ ਵਰਤਾਰੇ 'ਚ ਹੀ ਭਗਤ ਸਿੰਘ, ਗਾਂਧੀ ਦਾ ਸ਼ਿਕਾਰ ਹੋ ਗਿਆ ਹੈ ਤੇ ਗਾਂਧੀ ਆਰ.ਐੱਸ.ਐੱਸ. ਦੀ ਬੇਸਮਝੀ ਦਾ। ਭਗਤ ਸਿੰਘ ਦੀਆਂ ਲਿਖਤਾਂ ਦਾ ਜਗਮੋਹਨ ਸਿੰਘ ਵਲੋਂ ਅਨੁਮਾਨ ਤੋਂ ਪ੍ਰਮਾਣਿਕਤਾ ਦਾ ਸਫ਼ਰ ਤੈਹ ਕਰਨਾ ਅਜੇ ਬਾਕੀ ਹੈ ਕਿਉਂਕਿ ਸੱਤਿਅਮ ਵਰਮਾ ਵਲੋਂ ਛਾਪੀ 'ਸ਼ਹੀਦੇ ਆਜ਼ਮ ਦੀ ਜੇਲ੍ਹ ਡਾਇਰੀ' ਪ੍ਰਤੀ ਜਗਮੋਹਨ ਸਿੰਘ ਤੇ ਭਗਤ ਸਿੰਘ ਦੇ ਪਰਿਵਾਰ ਦੀ ਚੁੱਪ ਕਿਸੇ ਸਾਜ਼ਿਸ਼ੀ ਤੰਦ ਨੂੰ ਬੁਣਤੀ ਹੈ ? ਜਦੋਂ ਤੱਕ ਇਹ ਗੁੱਥੀ ਜਗਮੋਹਨ ਸਿੰਘ ਨਹੀਂ ਖੋਲਦੇ ਉਸ ਵਕਤ ਤੱਕ ਭਗਤ ਸਿੰਘ ਦੇ ਨਾਂ ਤੇ ਜਬਰੀ ਮੜ੍ਹਿਆ ਮਾਰਕਸਵਾਦੀ ਇਨਕਲਾਬ ਵਿਵਾਦ ਦੇ ਘੇਰੇ 'ਚ ਹੀ ਰਹੇਗਾ।

ਭਗਤ ਸਿੰਘ ਦੀ ਭਾਈ ਰਣਧੀਰ ਸਿੰਘ ਨਾਲ ਮੁਲਾਕਾਤ ਇਤਿਹਾਸਕ ਹੈ। ਉਹਨਾਂ ਦੇ ਪ੍ਰਭਾਵ ਅਧੀਨ ਹੀ ਉਹ ਸਿੱਖੀ ਦੇ ਸ਼ੁਧ ਸਰੂਪ ਨੂੰ ਪ੍ਰਵਾਨ ਕਰਕੇ ਆਪਣੇ ਪਤਿਤ ਸਰੂਪ ਤੋਂ ਮੁਕਤ ਹੋ ਜਾਂਦਾ ਹੈ। ਇਹ ਕਾਮਰੇਡ ਤੇ ਸਥਾਪਤ ਨਜ਼ਾਮ ਦੀ ਸਿਆਸਤ ਨੂੰ ਵਾਰਾ ਨਹੀਂ ਖਾਂਦੀ ਸੀ। ਇਸ ਲਈ ਉਹਨਾਂ (ਮੈਂ ਨਾਸਤਕ ਕਿਉਂ ਹਾਂ) ਵਰਗੀ ਫਰਜ਼ੀ ਰਚਨਾ ਨੂੰ ਜਨਮ ਦਿੱਤਾ। (ਇਸ ਦੇ ਫਰਜੀ ਹੋਣ ਲਈ ਪਹਿਲਾਂ ਦੱਸੇ ਮਾਰਚ / ਅਪ੍ਰੈਲ ੧੯੯੪ ਦੇ ਅਖਬਾਰ ਵਾਲੇ ਲੇਖ ਵਿਸਥਾਰ ਲਈ ਵੇਖੇ ਜਾ ਸਕਦੇ ਹਨ। ਕਾਮਰੇਡ ਉਹਨਾਂ ਦਲੀਲਾਂ ਦੇ ਸਨਮੁਖ ਹੋਣ)। ਅਸਲ ਵਿਚ ਭਗਤ ਸਿੰਘ ਨੇ ਭਾਈ ਸਾਹਿਬ ਦੇ ਰਾਹੀਂ ਇਹ ਜਾਣ ਲਿਆ ਸੀ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਪ੍ਰਤੀਬਿੰਬਤ ਰਾਜ ਦਾ ਸੰਕਲਪ ਹੀ 'ਸਰਬੱਤ ਦੇ ਭਲੇ' ਵਾਲਾ ਸਮਾਜ ਸਿਰਜ ਸਕਦਾ ਹੈ ਅਤੇ ਇਹ ਇਨਕਲਾਬ ਸਿਰਫ਼ ਦਸਮ ਪਾਤਸ਼ਾਹ ਦੀ ਖਾਲਸੇ ਨੂੰ ਬਖਸ਼ੀ ਸ਼ਮਸ਼ੀਰ 'ਚੋਂ ਹੀ ਆ ਸਕਦਾ ਹੈ। ਇਸ ਲਈ ਉਸ ਦਾ ਡੂੰਘਾ ਗੁਰੂ ਚੇਤਨਾ ਨਾਲ ਜੁੜਿਆ ਅਹਿਸਾਸ ਉਸ ਅੰਦਰ ਦੁਬਾਰਾ ਜਨਮ ਲੈਣ ਦੀ ਬਖਸ਼ਿਸ਼ ਲਈ ਤੜਫ ਰਿਹਾ ਹੈ ਤਾਂ ਜੋ ਆਪਣੇ ਖ਼੍ਵਾਬ ਦੀ

ਅਸਲੀਅਤ ਨੂੰ ਗੁਰੂ ਗ੍ਰੰਥ ਸਾਹਿਬ 'ਚ ਵਰਣਿਤ ਨਜ਼ਾਮ ਦੇ ਸੰਦਰਭ 'ਚ ਮੁਕੰਮਲ ਰੂਪ ਦੇ ਸਕੇ। ਇਹੋ ਕਾਰਨ ਹੈ ਕਿ ਉਸਦੇ ਫਾਂਸੀ ਦਾ ਰੱਸਾ ਗਲ ਵਿੱਚ ਪੈਣ ਸਮੇਂ ਉਸ ਦੇ ਮੂੰਹੋਂ ਇਨਕਲਾਬ ਜ਼ਿੰਦਾਬਾਦ ਦਾ ਨਾਅਰਾ ਲਾਉਣ ਦੀ ਨਾ ਕੋਈ ਚਸ਼ਮਦੀਦ ਸਮਕਾਲੀ ਗਵਾਹੀ ਹੈ ਅਤੇ ਨਾ ਹੀ ਉਸ ਨੇ ਲਾਇਆ ਕਿਉਂਕਿ ਇਸ ਕਿਸਮ ਦੇ ਇਨਕਲਾਬ ਨੂੰ ਉਹ ਅਲਵਿਦਾ ਕਹਿ ਚੁੱਕਾ ਹੈ। ਇਨਕਲਾਬ ਜ਼ਿੰਦਾਬਾਦ ਦਾ ਨਾਅਰਾ ਭਗਤ ਸਿੰਘ ਨੇ ਲਾਇਆ ਨਹੀਂ ਉਸ ਦੇ ਮੂੰਹ ਵਿਚ ਵਕਤ ਦੀ ਨਾਸਤਕ ਸਿਆਸਤ ਨੇ ਪਾਇਆ ਜ਼ਰੂਰ ਹੈ। ਅਸਲ ਵਿਚ ਭਗਤ ਸਿੰਘ ਨੂੰ ਇਹ ਗਿਆਨ ਹੋ ਗਿਆ ਸੀ ਕਿ ਜਿਸ ਸਮਾਜਕ ਇਨਕਲਾਬ (ਆਰੀਆ ਸਮਾਜੀ ਹਿੰਦੂਤ੍ਵ) ਲਈ ਉਹ ਲੜਿਆ ਉਹ ਮਨੁੱਖਤਾ ਵਿਰੋਧੀ ਅਤੇ ਮਾਰਕਸਵਾਦੀ ਸਮਾਜਕ ਇਨਕਲਾਬ ਗੁਰਬਾਣੀ ਦੇ ਸਮਾਜਕ ਇਨਕਲਾਬ ਨਾਲੋਂ ਬਹੁਤ ਛੋਟਾ ਹੈ ਅਤੇ ਨਾ ਹੀ ਮਾਰਕਸਵਾਦ ਕੋਲ ਕੋਈ ਅਜਿਹਾ ਪ੍ਰਬੰਧ ਹੈ ਜੋ ਸਮੁੱਚੇ ਸਮਾਜ ਦਾ ਤਾਣਾ-ਬਾਣਾ ਬੁਣ ਸਕੇ। ਇਹ ਪ੍ਰਬੰਧ ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾਂ ਹੀ ਸਥਾਪਤ ਹੈ। ਇਹੋ ਕਾਰਨ ਹੈ ਕਿ ਉਸ ਨੇ ਭਾਈ ਸਾਹਿਬ ਰਾਹੀਂ (ਸਿੱਖੀ ਦੀ ਬਾਜ਼ ਦ੍ਰਿਸ਼ਟੀ ਨੂੰ) ਸਭ ਕੁਝ ਪਛਾਣ ਲਿਆ ਸੀ। ਆਖਰੀ ਸਮੇਂ ਉਹ ਬਾਜ਼ ਦ੍ਰਿਸ਼ਟੀ ਦਾ ਮਾਲਕ ਬਣ ਗਿਆ ਸੀ ਪਰ ਕਾਮਰੇਡ ਤੇ ਸਥਾਪਤ ਨਜ਼ਾਮ ਨੂੰ ਇਹ ਰਾਸ ਨਹੀਂ ਆਉਂਦਾ ਸੀ। ਇਸ ਸਚਾਈ ਨੂੰ ਉਸੇ ਤਰ੍ਹਾਂ ਦੱਬ ਲਿਆ ਜਿਸ ਤਰ੍ਹਾਂ ਦਰਬਾਰ ਸਾਹਿਬ ਹਮਲੇ ਦੌਰਾਨ ਸ਼ਹੀਦ ਹੋਣ ਵਾਲੀ ਸੰਗਤ ਦੀ ਅਤੇ ਮੁਕਾਬਲੇ ਵਿਚ ਮਾਰੇ ਜਾਣ ਵਾਲੇ ਫੌਜੀਆਂ ਦੀ ਗਿਣਤੀ ਨੂੰ ਛੁਪਾ ਲਿਆ ਗਿਆ ਹੈ ਅਤੇ ਪੁਲਿਸ ਨੇ ਪੰਜਾਬ 'ਚ ਸਿੱਖ ਨੌਜਵਾਨਾਂ ਦੀਆਂ ਲਾਸ਼ਾਂ ਨੂੰ ਖੁਰਦ-ਬੁਰਦ ਕਰ ਦਿੱਤਾ। ਭਗਤ ਸਿੰਘ ਦਾ ਅਸਲੀ ਬਿੰਬ ਸੌੜੀ ਸਿਆਸਤ ਨੇ ਉਸੇ ਤਰ੍ਹਾਂ ਸਾਹਮਣੇ ਨਹੀਂ ਆਉਣ ਦਿੱਤਾ ਜਿਸ ਤਰ੍ਹਾਂ ਸਿੱਖਾਂ ਦੇ ਮੁਕੰਮਲ ਰੂਪ ਵਿਚ ਆਜ਼ਾਦੀ ਦੇ ਦਾਅਵੇਦਾਰ ਹੋਣ ਦੀ ਅਸਲੀਅਤ ਨੂੰ ਨਸ਼ਰ ਨਹੀਂ ਹੋਣ ਦਿੱਤਾ ਗਿਆ। ਇਤਿਹਾਸ ਦਾ ਵਰਤਾਰਾ ਇਹਨਾਂ ਦੋਵਾਂ ਦੀ ਸਪਸ਼ਟਤਾ ਦੀ ਉਡੀਕ ਵਿਚ ਹੈ।

ਧ

# ੧ ਤੋਂ ੧੦ ਨਵੰਬਰ ਤੱਕ ਅਖ਼ਬਾਰਾਂ ਵਿਚ ਛਪੀਆਂ ਚਿੱਠੀਆਂ

-੧-

ਸ਼ੁੱਧ ਮੂਰਖਤਾ

੧੫ ਅਕਤੂਬਰ ਨੂੰ ਹੇਮ ਰਾਜ ਸਟੈਨੋ ਦਾ ਪ੍ਰਤੀਕ੍ਰਿਆਤਮਕ ਲੇਖ 'ਵਿਆਖਿਆ ਸ਼ਹੀਦ ਰੁਤਬੇ ਦੀ' ਨੇ ਵਿਸ਼ੇਸ਼ ਧਿਆਨ ਖਿੱਚਿਆ ਜਿਹੜਾ ਕਿ ਪ੍ਰੋਫੈਸਰ ਗੁਰਤੇਜ ਸਿੰਘ ਦੇ ਇਕ ਅਕਤੂਬਰ ਵਾਲੇ ਲੇਖ ਦੇ ਪ੍ਰਤੀਕਰਮ ਵਜੋਂ ਸੀ। ਜਿਥੇ ਪ੍ਰੋ: ਸਾਹਿਬ ਨੇ 'ਸ਼ਹਾਦਤ ਦੇ ਸੰਕਲਪ' ਦਾ ਧਾਰਮਿਕੀਕਰਨ ਕਰ ਕੇ ਇਸ ਨੂੰ ਸੰਕੀਰਨ ਅਰਥਾਂ ਤਹਿਤ ਫਿਰਕੂ ਸੀਮਾਵਾਂ ਵਿਚ ਜਕੜਨ ਦੀ ਕੋਸ਼ਿਸ਼ ਕੀਤੀ ਉਥੇ ਸ੍ਰੀ ਸਟੈਨੋ ਨੇ 'ਸ਼ਹਾਦਤ ਦੇ ਸੰਕਲਪ' ਦਾ ਅਸਲੀ ਤੱਤ ਤੇ ਸਮੁੱਚੀ ਮਾਨਵਤਾ ਦੇ ਅਨੁਕੂਲ ਬਗੈਰ ਕਿਸੇ ਸੰਕੀਰਨਤਾ ਦੇ ਬਾ ਦਲੀਲ ਇਸ ਦੀ ਸਰਬੱਤਤਾ ਵਾਲੀ ਵਿਆਖਿਆ ਸਪਸ਼ਟ ਕੀਤੀ। ਜਿਸ ਤਰੀਕੇ ਨਾਲ ਕੀਤੀ, ਉਹ ਪੜ੍ਹ ਕੇ ਮਨ ਕਹਿ ਉਠਿਆ, ਵਾਹ! ਸਟੈਨੋ ਵਾਹ! ਕਿੱਥੇ ਖੜ੍ਹੇ ਹਨ ਇਕ ਆਈ. ਏ. ਐਸ. ਜਾਂ ਇਕ ਖਾਸ ਇਜ਼ਮ ਦੇ ਪ੍ਰੋਫੈਸਰ ਤੇ ਕਿੱਥੇ ਪਹੁੰਚਿਆ ਹੋਇਆ ਹੈ ਇਕ ਸਟੈਨੋ। ਇਸ ਤੋਂ ਇਹ ਵੀ ਪਤਾ ਲਗਦਾ ਹੈ ਕਿ ਸੁਥਰੀ ਬੌਧਿਕਤਾ ਸਿਰਫ 'ਬੁੱਧੀਜੀਵੀਆਂ' ਦੇ ਹੀ ਆਂਗਣ ਕੀ ਤੁਲਸੀ ਨਹੀਂ ਹੁੰਦੀ।

ਪ੍ਰਸ਼ੋਤਮ ਬੱਲੀ, ਪਿੰਡ ਤੇ ਡਾਕ:
ਸੇਖਾ, ਵਾਇਆ ਧੂਰੀ (ਸੰਗਰੂਰ)।

-2-

ਚੰਗੀ ਝਾੜ

੧੫ ਅਕਤੂਬਰ ਐਤਵਾਰ ਦੇ ਅੰਕ ਵਿਚ ਹੇਮ ਰਾਜ ਸਟੈਨੋ ਨੇ ਸ਼ਹਾਦਤ ਦੇ ਸੰਕਲਪ ਨੂੰ ਤੋੜ-ਮਰੋੜ ਕੇ ਪੇਸ਼ ਕਰ ਰਹੇ ਅਖੌਤੀ ਬੁੱਧੀਜੀਵੀਆਂ ਨੂੰ ਚੰਗੀ ਤਰ੍ਹਾਂ ਝਾੜ ਪਾਈ ਹੈ। ਉਨ੍ਹਾਂ ਨੇ ਗੁਰਤੇਜ ਸਿੰਘ ਦੇ ਲੇਖ ਨੂੰ ਲੈ ਕੇ ਜਿਸ ਵਿਚ ਸ਼ਹਾਦਤ ਦੇ ਵਿਸ਼ੇ ਨੂੰ ਲੈ ਕੇ ਚੱਲੀ ਲੇਖਕ ਦੀ ਕਲਮ ਦੇ ਕਦਮ ਹਰ ਮੋੜ ਤੇ ਥਿੜਕਦੇ ਹਨ, ਇਸ ਤੋਂ ਸਾਨੂੰ ਚੰਗੀ ਤਰ੍ਹਾਂ ਜਾਣੂ ਕਰਵਾਇਆ ਹੈ। ਇਸ ਆਲੋਚਨਾਤਮਕ ਲੇਖ ਰਾਹੀਂ ਲੇਖਕ ਨੇ ਸ਼ਹਾਦਤ ਬਾਰੇ ਚੰਗੀ ਤਰ੍ਹਾਂ ਜਾਣਕਾਰੀ ਦਿੱਤੀ ਹੈ। ਹੇਮ ਰਾਜ ਸਟੈਨੋ ਨਾਲ ਸਹਿਮਤ ਹੋ ਕੇ ਅਸੀਂ ਆਖਿਰ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ ਭਗਤ ਸਿੰਘ ਸ਼ਹਾਦਤ ਦੇ ਰੁਤਬੇ ਨੂੰ ਪ੍ਰਾਪਤ ਕਰਨ ਵਾਲਾ ਇਕ ਮਹਾਨ ਸ਼ਖਸ ਹੈ।

ਝੰਡਾ ਸਿੰਘ ਭੂੰਗਾਲ, ਪਿੰਡ ਮਘਾਣੀਆਂ, ਮਾਨਸਾ

-੩-

ਨਾਂ ਪਹਿਲੀ ਵਾਰ

੧੫ ਅਕਤੂਬਰ ਦੇ ਅੰਕ ਵਿਚ ਹੇਮ ਰਾਜ ਸਟੈਨੋ ਦਾ ਲੇਖ 'ਵਿਆਖਿਆ ਸ਼ਹੀਦੀ ਰੁਤਬੇ ਦੀ' ਪੜ੍ਹਿਆ। ਕਿੰਡਾ ਸੁਹਣਾ ਲਿਖਦੇ ਨੇ, ਆਰੀਅਨ ਲੋਕਾਂ ਨੂੰ ਡਾਕਟਰ ਗੁਰਤੇਜ ਸਿੰਘ ਜੀ ਫਟਕਾਰ ਪਾਉਣ ਦੀ ਧੁਨ ਵਿਚ ਲੀਨ ਹਨ। ਫੇਰ ਅੱਗੇ ਲਿਖਦੇ ਹਨ ਕਿ ਇਤਿਹਾਸ ਵਿਚ ਅਨੇਕਾਂ ਦੇ ਵਤਿਆਂ ਦਾ ਦਾਨਵੀਕਰਨ ਹੋਇਆ। ਫੇਰ ਪ੍ਰੋ: ਸਾਹਿਬ ਨੂੰ ਝੂਠਿਆਂ ਕਰਨ ਲਈ ਅਤੇ ਸਿੱਖ ਤਬਕੇ ਵਿਚ ਦੁਵੇੜ ਪਾਉਣ ਲਈ ਲਿਖਦੇ ਹਨ ਕਿ ਬੁੱਧੀਜੀਵੀ (ਡਾ. ਗੁਰਤੇਜ ਸਿੰਘ) ਨੇ ਸਿੱਖੀ ਫਲਸਫੇ ਦੀ ਦਾੜ੍ਹੀ ਨੂੰ ਹੀ ਜਾ ਹੱਥ ਪਾਇਆ ਹੈ। ਸਟੈਨੋ ਸਾਹਿਬ ਹੋਰ ਲਿਖਦੇ ਹਨ ਕਿ ਮਹਾਂਭਾਰਤ ਦੀ ਮਿਸਾਲ ਲਵੋ, ਉਹ ਸਾਰੇ ਅਧਿਆਤਮਕਵਾਦੀ ਸਨ। ਪਰ ਇਤਿਹਾਸ ਦੀ ਬਹਿਸ ਵਿਚ ਮਿਥਿਹਾਸ ਦਾ ਕੀ ਕੰਮ। ਇਹ ਆਮ ਪਾਠਕ ਦੀ ਸਮਝ ਤੋਂ ਬਾਹਰ ਦੀ ਗੱਲ ਹੈ।

ਅੱਗੇ ਜਾ ਕੇ ਸਟੈਨੋ ਸਾਹਿਬ ਕਹਿੰਦੇ ਹਨ ਕਿ ਡਾ. ਸਾਹਿਬ ਆਪਣੇ ਸੰਕਲਪ 'ਤੇ ਸਕਿੰਟ ਵੀ ਨਹੀਂ ਪੜ੍ਹਦੇ ਅਤੇ ਲੇਖ ਵਿਚ ਅਤਿ ਭੈੜਾ ਮੁਹਾਵਰਾ ਡਾ. ਸਾਹਿਬ ਲਈ ਵਰਤਿਆ ਗਿਆ ਹੈ, ਬੋਹੜ ਥੱਲੇ ਆਉਣ ਵਾਲਾ। ਇਸ ਨੂੰ ਸਭ ਪੰਜਾਬੀ ਚੰਗੀ ਤਰ੍ਹਾਂ ਜਾਣਦੇ ਹਨ। ਇਹ ਇਕ ਜ਼ਾਤੀ ਹਮਲਾ ਹੈ ਜੋ ਕਿ ਸਟੈਨੋ ਸਾਹਿਬ ਦੀ ਘਟੀਆ ਸੋਚ ਦਾ ਪ੍ਰਗਟਾਵਾ ਹੈ। ਅੱਗੇ ਜਾ ਕੇ ਬੁੱਧੀਜੀਵੀ ਸਾਹਿਬ ਦੇ ਦੁੜਕੀ ਲਾ ਜਾਣ ਦੀ ਗੱਲ ਕੀਤੀ ਹੈ। ਅਸੀਂ 'ਪੰਜਾਬੀ ਟ੍ਰਿਬਿਊਨ' ਵਿਚ ਲਿਖਦੇ ਵਿਦਵਾਨਾਂ ਬਾਰੇ ਅੱਜ ਦੇ ਨਹੀਂ ਪੜ੍ਹਦੇ, ਜਦੋਂ ਦਾ ਅਖਬਾਰ 'ਪੰਜਾਬੀ ਟ੍ਰਿਬਿਊਨ' ਸ਼ੁਰੂ ਹੋਇਆ ਹੈ ਉਸ ਸਮੇਂ ਤੋਂ ਲਗਾਤਾਰ ਪੜ੍ਹਦੇ ਆ ਰਹੇ ਹਾਂ। ਸਟੈਨੋਂ ਸਾਹਿਬ ਦਾ ਨਾਂ ਪਹਿਲੀ ਵਾਰ ਪੜ੍ਹਿਆ ਹੈ ਜਦੋਂ ਕਿ ਡਾਕਟਰ ਸਾਹਿਬ ਪੰਜਾਬੀ ਜਗਤ ਦੇ ਮਸ਼ਹੂਰ ਵਿਦਵਾਨ ਅਤੇ ਫਿਲਾਸਫਰ ਹਨ।

ਕਰਨੈਲ ਸਿੰਘ ਭੁਚੱਕਾ,
ਪਿੰਡ ਮੌਲਵੀਵਾਲਾ, ਪਟਿਆਲਾ

(ਪੰਜਾਬੀ ਟ੍ਰਿਬਿਊਨ, ੫-੧੧-੨੦੦੦ 'ਚੋਂ ਧੰਨਵਾਦ ਸਹਿਤ)

ਸਤਿਕਾਰਯੋਗ ਸੰਪਾਦਕ ਜੀ,

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਕੀ ਫ਼ਤਿਹ ॥

ਮੈਂ 'ਸਿੱਖ ਸ਼ਹਾਦਤ' ਦੇ ਸਾਰੇ ਅੰਕ ਪੜ੍ਹੇ ਹਨ। ਇਕ ਸਾਧਾਰਣ ਪਾਠਕ ਦੇ ਤੌਰ ਤੇ ਮੈਂ ਮਹਿਸੂਸ ਕਰਦਾ ਹਾਂ ਕਿ 'ਸਿੱਖ ਸ਼ਹਾਦਤ' ਜਿਸ ਤਰ੍ਹਾਂ ਦਾ ਛਪ ਰਿਹਾ ਹੈ ਠੀਕ ਹੀ ਹੈ, ਪਰ ਜਜ਼ਬਾਤੀ ਹੋ ਕੇ ਇਸ ਤੋਂ ਬਹੁਤ ਉੱਚੀਆਂ ਆਸਾਂ ਰੱਖਣੀਆਂ ਮੇਰੇ ਖਿਆਲ ਵਿਚ ਠੀਕ ਨਹੀਂ ਹਨ। 'ਸਿੱਖ ਸ਼ਹਾਦਤ' ਦੀਆਂ ਨੀਤੀਆਂ ਵਿਚ ਕੁਝ ਨਾ ਕੁਝ ਦੋਗਲਾਪਣ ਵੀ ਹੈ। ਪੰਜਾਬੀ ਟ੍ਰਿਬਿਊਨ ਵਿਚ ਡਾਕਟਰ ਬਲਕਾਰ ਸਿੰਘ ਦੇ ਛਪੇ ਲੇਖ ਅਤੇ ਉਸਦੇ ਜਵਾਬ ਵਿਚ ਜੋ ਚਿਠੀ ਕਿਸੇ ਪਾਠਕ ਦੀ ਛਪੀ ਹੈ। ਉਸਨੂੰ ਤਾਂ ਸਿੱਖ ਸ਼ਹਾਦਤ ਨੇ ਬੜੀ ਗੰਭੀਰਤਾ ਨਾਲ ਲਿਆ ਹੈ, ਪਰ ਮਹਾਨ ਵਿਦਵਾਨ ਸਿਰਦਾਰ ਕਪੂਰ ਸਿੰਘ ਦੀ ਪੁਸਤਕ 'ਸਾਚੀ ਸਾਖੀ' ਦੇ ਵਿਰੋਧ ਵਿਚ ਜੋ ਵਿਵਾਦ ਚੱਲ ਰਿਹਾ ਹੈ, ਉਸ ਬਾਰੇ ਸਿੱਖ ਸ਼ਹਾਦਤ ਨੇ ਕੋਈ ਵੀ ਟਿੱਪਣੀ ਨਹੀਂ ਕੀਤੀ। ਇਹ ਤਾਂ ਸਾਚੀ ਸਾਖੀ ਦੇ ਵਿਰੋਧੀਆਂ ਨਾਲ ਖੜ੍ਹਨ ਵਾਲੀ ਗੱਲ ਹੈ। ਮੈਂ ਪੰਜਾਬੀ ਟ੍ਰਿਬਿਊਨ ਦਾ ਰੋਜ਼ਾਨਾ ਪਾਠਕ ਨਹੀਂ ਹਾਂ। ਪਿਛਲੇ ਦਿਨੀਂ ਮੈਂ ਦੋ ਕੁ ਵਾਰ ਪੰਜਾਬੀ ਟ੍ਰਿਬਿਊਨ ਪੜ੍ਹਿਆ। ਦਸਮ ਗ੍ਰੰਥ ਬਾਰੇ ਡਾਕਟਰ ਹਰਪਾਲ ਸਿੰਘ ਪੰਨੂ ਦੇ ਲੇਖ ਤਾਂ ਮੈਂ ਨਹੀਂ ਪੜ੍ਹਿਆ ਪਰ ਪਾਠਕਾਂ ਦੀਆਂ ਜ਼ਿਆਦਾ ਪ੍ਰਤੀਕਿਰਿਆਵਾਂ ਪੰਨੂ ਜੀ ਦੇ ਵਿਚਾਰਾਂ ਦੇ ਠੋਕਵੇਂ ਵਿਰੋਧ ਵਿਚ ਸਨ। ਪਰ ਪੰਨੂ ਜੀ ਸਿੱਖ ਸ਼ਹਾਦਤ ਰਾਹੀਂ ਆਪਣੇ ਆਪ ਹੀ ਜੇਤੂ ਬਣੀ ਜਾ ਰਹੇ ਹਨ। ਦਸਮ ਗ੍ਰੰਥ ਬਾਰੇ ਪ੍ਰਿ. ਹਰਿਭਜਨ ਸਿੰਘ ਦੀ ਪੁਸਤਕ ਸ਼ਾਇਦ ੧੯੯੬-੯੭ ਵਿਚ ਛਪੀ ਸੀ। ਸਰਦਾਰ ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਦੀ ਪੁਸਤਕ ਨੂੰ ਵੀ ਸ਼ਾਇਦ ਸਾਲ ਕੁ ਹੋਇਆ ਹੋਵੇਗਾ। ਉਦੋਂ ਦੇ ਪੰਨੂ ਸ਼ਾਇਦ ਸੁੱਤੇ ਪਏ ਸੀ। ਪਰ ਲੱਗਦਾ ਹੈ ਪੰਨੂ ਜੀ ਨੂੰ ਆਰ. ਐੱਸ. ਐੱਸ. ਨੇ ਹੁਣੇ ਹੀ ਬੈ ਖਰੀਦਿਆ ਹੋਵੇਗਾ। ਪੁਰਾਤਨ ਗ੍ਰੰਥਾਂ ਦੇ ਸੰਬੰਧ ਵਿਚ ਪੰਨੂ ਜੀ ਨੇ ਜੋ ਮਹਾਤਮਾਂ ਬੁੱਧ ਜੀ ਦਾ ਤਰਕ ਵਰਤਿਆ ਹੈ ਉਹ ਗੁਰਮਤਿ ਦੀ ਕਸਵੱਟੀ ਤੇ ਪੂਰਾ ਨਹੀਂ ਉਤਰ ਸਕਦਾ। ਇਹਨਾਂ ਦਲੀਲਾਂ ਦੇ ਸਹਾਰੇ ਪੰਨੂ ਜੀ ਲਈ ਤਾਂ 'ਮਨੂੰ ਸਿਮਰਤੀ' ਵਰਗੇ ਗ੍ਰੰਥ ਵੀ ਬਹੁਤ ਮਹਾਨ ਹੋਣਗੇ, ਭਾਵੇਂ ਉਹ ਮਨੁੱਖਤਾ ਲਈ ਕਿੰਨੇ ਵੀ ਘਾਤਕ ਕਿਉਂ ਨਾ ਹੋਣ। ਕਾਲੀਦਾਸ ਦੀ 'ਹੇ ਮੇਘ' ਵਰਗੀ ਰਚਨਾ ਵੀ ਉਹਨਾਂ ਰੂਹ ਨੂੰ ਲਰਜ਼ਾਅ ਦੇਣ ਵਾਲੀ ਲੱਗ ਸਕਦੀ ਹੈ ਜਿਨ੍ਹਾਂ ਦਾ ਮਨ ਗੁਰਮਤਿ ਤੋਂ ਥੋੜ੍ਹਾ ਬਹੁਤ ਥਿੜਕ ਚੁੱਕਿਆ ਹੋਵੇ। ਗੁਰਮਤਿ ਦੀਆਂ ਡੂੰਘੀਆਂ ਰਮਜ਼ਾਂ ਸਮਝਣ ਵਾਲੇ ਸਾਡੇ ਮਹਾਨ ਸ਼ਾਇਰ ਪ੍ਰੋ. ਪੂਰਨ ਸਿੰਘ ਨੇ ਤਾਂ ਕਾਲੀਦਾਸ ਵਰਗਿਆਂ ਨੂੰ ਸਕੂਲ ਦੇ ਮੁੰਡੇ (ਖੁੱਲ੍ਹੇ ਲੇਖ) ਦੱਸਿਆ ਹੈ, ਜਿਹੜੇ ਕਿ ਕਵਿਤਾ ਦੇ ਰੱਬੀ ਰੰਗ ਨੂੰ ਪਹੁੰਚ ਸਕਨ ਲਈ ਯਤਨਸ਼ੀਲ ਹਨ। ਹੇ ਮੇਘ ਵਰਗੀਆਂ ਰਚਨਾਵਾਂ 'ਸਿੱਖ ਸ਼ਹਾਦਤ' ਦੇ ਮਿਆਰ ਨੂੰ ਹੋਰ ਨੀਵਾਂ ਕਰਨਗੀਆਂ।

'ਸਿੱਖ ਸ਼ਹਾਦਤ' ਰਾਹੀਂ ਪੰਨੂ ਜੀ ਨੇ ਦਸਮ ਗ੍ਰੰਥ ਬਾਰੇ ਉਹਨਾਂ ਤੋਂ ਵਿਰੋਧੀ ਵਿਚਾਰ ਰੱਖਣ ਵਾਲਿਆਂ ਦੀ ਅਕਲ ਘਰ ਪਰਤਾਉਣ ਦਾ ਠੇਕਾ ਵੀ ਲੈ ਲਿਆ ਹੈ। ਪਰ ਮੈਨੂੰ ਅਫ਼ਸੋਸ ਹੈ ਕਿ ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਦੇ ਸਰਦਾਰ ਦਲਜੀਤ ਸਿੰਘ ਆਈ. ਏ. ਐਸ. ਅਤੇ ਪ੍ਰਿ. ਹਰਿਭਜਨ ਸਿੰਘ ਜੀ ਪੰਨੂ ਜੀ ਤੋਂ ਅਕਲ ਲਏ ਬਿਨਾਂ ਹੀ ਇਸ ਦੁਨੀਆਂ ਤੋਂ ਕੂਚ ਕਰ ਗਏ। ਜੇ ਉਦੋਂ ਪੰਨੂ ਜੀ ਘੁਰਾੜੇ ਨਾ ਮਾਰਦੇ ਹੁੰਦੇ ਤਾਂ ਇਹਨਾਂ ਨੇ ਵੀ ਪੰਨੂ ਜੀ ਤੋਂ ਅਕਲ ਲੈ ਕੇ ਆਪਣਾ ਜਨਮ ਸਫ਼ਲ ਕਰ ਜਾਣਾ ਸੀ।

ਏਨੀਆਂ ਹੋਛੀਆਂ ਗੱਲਾਂ ਕਰਨ ਵਾਲੇ ਪੰਨੂ ਜੀ ਆਪ ਤਾਂ ਕੁਝ ਸਿਰਜਣ ਦੀ ਸਮਰੱਥਾ ਨਹੀਂ ਰੱਖਦੇ। ਪਰ ਘੱਟੋ ਘੱਟ ਪ੍ਰੋ. ਹਰਿੰਦਰ ਸਿੰਘ ਮਹਿਬੂਬ ਤਾਂ 'ਮਨੂੰ ਸਿਮਰਤੀ' ਜਾਂ 'ਚਰਿਤ੍ਰੋਪਾਖਿਆਨ' ਵਰਗੀਆਂ ਰਚਨਾਵਾਂ ਨਾਲੋਂ ਕਿਤੇ ਉੱਤਮ ਰਚਨਾਵਾਂ ਸਿਰਜਣ ਦੀ ਸਮਰੱਥਾ ਰੱਖਦੇ ਹਨ, ਜਿਨ੍ਹਾਂ ਦੀ ਲਿਖਤ ਦੀ ਕੁਝ ਨਾ ਕੁਝ ਖ਼ੁਸ਼ਬੂ ਤਾਂ ਸਾਡੇ ਮਹਾਨ ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਭਾਈ ਸੁਖਦੇਵ ਸਿੰਘ ਸੁੱਖਾ ਦੀ ਰਾਸ਼ਟਰਪਤੀ ਨੂੰ ਲਿਖੀ ਚਿੱਠੀ ਵਿਚੋਂ ਵੀ ਆਈ ਸੀ। ਪੰਨੂ ਜੀ ਨੂੰ ਤਾਂ ਹੁਣ ਆਰ. ਐੱਸ. ਐੱਸ. ਨੂੰ ਬੇਨਤੀ ਕਰਕੇ ਕਥਾਵਾਚਕ ਬਣ ਜਾਣਾ ਚਾਹੀਦਾ ਹੈ ਅਤੇ ਗੁਰਦੁਆਰਿਆਂ ਵਿਚ ਚਰਿਤ੍ਰੋਪਾਖਿਆਨ ਵਰਗੀਆਂ ਰਚਨਾਵਾਂ ਦੀ ਕਥਾ ਸ਼ੁਰੂ ਕਰ ਦੇਣੀ ਚਾਹੀਦੀ ਹੈ ਤਾਂ ਕਿ ਖਾਲਸਾ ਪੰਥ ਦੀਆਂ ਜੜ੍ਹਾਂ ਵਿਚ ਚੰਗੀ ਤਰ੍ਹਾਂ ਤੇਲ ਦਿੱਤਾ ਜਾ ਸਕੇ। ਇਨ੍ਹਾਂ ਕੁਝ ਲਿਖਦਾ ਹੋਇਆ ਭੁੱਲਾਂ ਦੀ ਖਿਮਾਂ ਚਾਹੁੰਦਾ ਹਾਂ।

ਦਾਸ

ਗੁਰਦੀਪ ਸਿੰਘ
ਪਿੰਡ/ਡਾਕ. ਰਾਮਪੁਰ,
ਜਿਲ੍ਹਾ ਲੁਧਿਆਣਾ

(ਸਿੱਖ ਸ਼ਹਾਦਤ, ਨਵੰਬਰ, ੨੦੦੦, 'ਚੋਂ ਧੰਨਵਾਦ ਸਹਿਤ)

~~~
~~~

# '.... ਡੱਬੂ ਕੰਧ 'ਤੇ' ਕਿਉਂ ?

## I

ਵਕਤੀ ਪੱਤਰਕਾਰੀ ਨੂੰ ਇਤਿਹਾਸ ਦੇ ਗੰਭੀਰ ਵਰਤਾਰਿਆਂ ਦੇ ਮੁਲਾਂਕਣ ਦਾ ਦਾਰਸ਼ਨਿਕ ਧੰਦਾ ਰਾਸ ਨਹੀਂ ਆ ਸਕਦਾ ਅਤੇ ਨਾ ਹੀ ਅਖ਼ਬਾਰ ਦੇ ਜਿਸਮ ਵਿੱਚ ਇੰਨੀ ਤਾਕਤ ਹੁੰਦੀ ਹੈ ਕਿ ਉਹ ਇਸ ਵਰਤਾਰੇ ਦਾ ਕੁਲ ਭਾਰ ਆਪਣੇ ਸੋਹਲ ਜਿਸਮ 'ਤੇ ਉਠਾ ਸਕਣ ਦੀ ਹਿੰਮਤ ਰੱਖਦਾ ਹੋਵੇ। ਹਾਂ, ਇਹ ਕਿਸੇ ਵਿਵਾਦ ਨੂੰ ਪੈਦਾ ਜ਼ਰੂਰ ਕਰ ਸਕਦਾ ਅਤੇ ਗੰਭੀਰ ਬਹਿਸ ਵੱਲ ਪਰਤਣ ਲਈ ਕਿਤਾਬ ਸਿਰਜਣ ਦੀ ਹਕੀਕਤ ਵੱਲ ਪਰਤਾ ਸਕਦਾ। ਭਗਤ ਸਿੰਘ ਸਬੰਧੀ ਬਹਿਸ ਕਿਤਾਬ ਦੀ ਦੁਨੀਆਂ ਵਿੱਚ ਪ੍ਰਵੇਸ਼ ਹੋ ਚੁੱਕੀ ਹੈ, ਭਾਵੇਂ ਭਗਤ ਸਿੰਘ ਦੇ ਸਮਰਥਕ ਪੰਜਾਬ ਦੌਰੇ 'ਚ ਭਗਤ ਸਿੰਘ ਪ੍ਰਚਾਰ ਰਾਜਸੀ ਮੁਹਿੰਮ ਵਿਚ ਹੀ ਰੁੱਝੇ ਹੋਏ ਹਨ। ਉਹਨਾਂ ਨੂੰ ਦਲੀਲ ਦੀ ਦੁਨੀਆਂ ਵੱਲ ਪਰਤਣ ਲਈ ਅਰਜ਼ ਕਰਨ ਸਮੇਂ ਉਹਨਾਂ ਦੀ ਹੁਣ ਤੱਕ ਨਿਭਾਈ ਭੂਮਿਕਾ ਪ੍ਰਤੀ ਸਾਡਾ ਦ੍ਰਿਸ਼ਟੀਕੋਣ ਪੇਸ਼ ਹੈ।

ਕਾਰਮੇਡ ਦਲਬੀਰ ਸਿੰਘ ਨੇ 'ਬਹੁਤ ਮੁਸ਼ਕਲ ਹੈ ਆਪਣੇ ਬਾਰੇ ਸੱਚ ਤਸਲੀਮ ਕਰਨਾ' (ਪੰਜਾਬੀ ਟ੍ਰਿਬਿਊਨ, ੬-੧੦-੨੦੦੦) 'ਚ ਸ. ਗੁਰਤੇਜ ਸਿੰਘ, ਡਾ. ਗੁਰਦਰਸ਼ਨ ਸਿੰਘ ਅਤੇ ਮੇਜਰ ਜਨਰਲ ਨਰਿੰਦਰ ਸਿੰਘ ਨੂੰ ਸੰਬੋਧਨ ਹੁੰਦੇ ਲਿਖਿਆ ਹੈ, "ਜਿਨ੍ਹਾਂ ਲੋਕਾਂ ਨੂੰ ਆਪਣੀ ਗੱਲ ਕਹਿਣ ਲਈ ਚੀਖ-ਚੀਖ ਕੇ ਰੌਲਾ ਪਾਉਣਾ ਪੈਂਦਾ ਹੋਵੇ, ਉਹਨਾਂ ਕੋਲ ਦਲੀਲ ਦੀ ਕਮੀ ਹੁੰਦੀ ਹੈ। ਜਿਸ ਕੋਲ ਦਲੀਲ ਹੈ, ਉਹ ਕਦੇ ਵੀ ਉੱਚੀ ਸੁਰ ਵਿਚ ਨਹੀਂ ਬੋਲਦਾ।" ਦਲਬੀਰ ਜੀ ਇਹ ਚੀਕ-ਚਿਹਾੜਾ ਸਭ ਤੋਂ ਪਹਿਲਾਂ ਅੰਗਰੇਜ਼ੀ ਦੇ 'ਇੰਡੀਅਨ ਐਕਸਪ੍ਰੈਸ', ੭-੮-੨੦੦੦ 'ਚ ਮਾਸਟਰ ਤਾਰਾ ਸਿੰਘ ਜੀ ਦੀ ਦੋਹਤਰੀ ਬੀਬੀ ਕਿਰਨਜੋਤ ਕੌਰ ਜੀ ਨੇ ਪਾਇਆ ਸੀ। ਗੁਰਤੇਜ ਸਿੰਘ ਅਤੇ ਹੋਰ ਸਿੱਖ ਵਿਦਵਾਨਾਂ ਵਲੋਂ ਇਸ ਦਾ ਜ਼ੋਰਦਾਰ ਦਲੀਲਾਂ ਰਾਹੀਂ ਜਵਾਬ ਮਿਲਣ ਦੀ ਸੂਰਤ ਵਿਚ ਤਕਰੀਬਨ ਇਹ ਮਾਮਲਾ ਹੱਲ ਹੋ ਗਿਆ ਸੀ। ਉਂਝ ਇਸ ਮਸਲੇ ਦੀ ਬੀਬੀ ਜੀ ਮੁੱਖ ਨਾਇਕਾ ਨਹੀਂ ਸਨ। ਮਸਲੇ ਦਾ ਨਾਇਕ ਰੂਪੋਸ਼, ਸਿਆਸੀ ਤਾਕਤ ਵਾਲਾ 'ਹਜ਼ੂਰ' ਹੈ, ਜਿਸ ਦੀ ਹਕੂਮਤ ਨੂੰ ਸਿੱਖਾਂ ਦੀ ਖੁਦਮੁਖਤਿਆਰੀ ਵਾਲਾ ਮਤਾ ਆਨੰਦਪੁਰ ਸਾਹਿਬ, ੧੯੭੩ ਰਾਸ ਨਹੀਂ ਆਉਂਦਾ। ਇਹ ਉਸਦੀ ਘੰਡੀ ਵਿਚ ਅਟਕਿਆ ਹੋਇਆ ਹੈ ਅਤੇ ਇਹ ਮਤਾ ਹੀ ਭਾਰਤੀ ਹਕੂਮਤ ਲਈ ਸਿਰਦਰਦੀ ਹੈ, ਕਿਉਂਕਿ ਇਸ ਵਿੱਚ ਸਿੱਖਾਂ ਦੇ ਰਾਜਸੀ ਵਿੰਗ ਸ਼੍ਰੋਮਣੀ ਅਕਾਲੀ ਦਲ (ਜਿਸ ਉਤੇ ਹੁਣ ਮੁਕੰਮਲ ਤੌਰ 'ਤੇ ਸ. ਪ੍ਰਕਾਸ਼ ਸਿੰਘ ਬਾਦਲ ਦਾ ਕਬਜ਼ਾ ਹੈ ਅਤੇ ਇਹ ਹੁਣ ਪੂਰੇ ਤੌਰ 'ਤੇ ਪੰਜਾਬੀ ਪਾਰਟੀ ਬਣ ਚੁੱਕਾ ਹੈ) ਦੇ ਰਾਜਸੀ ਨਿਸ਼ਾਨੇ ਨੂੰ ਨਿਸ਼ਚਿਤ ਰੂਪ ਦਿੱਤਾ ਹੋਇਆ ਹੈ। ਮਸਲੇ ਦੀ ਉਲਝਣ ਸਿਰਫ਼ ਇਹੋ ਹੀ ਹੈ। ਬਾਕੀ ਸਾਰੇ ਵਿਵਾਦ ਦੂਸਰੇ ਨੰਬਰ ਦੀ ਸੂਚੀ 'ਚ ਸ਼ਾਮਲ ਹਨ, ਜਿਹਨਾਂ ਨੂੰ ਕੇਵਲ ਪਹਿਲੇ ਦਰਜੇ ਦੇ ਨਿਸ਼ਾਨੇ ਨੂੰ ਨਸ਼ਟ ਕਰਨ ਲਈ ਹਥਿਆਰ ਵਜੋਂ ਵਰਤਿਆ ਜਾ ਰਿਹਾ ਹੈ।

ਮਾਸਟਰ ਤਾਰਾ ਸਿੰਘ ਜੀ ਸਬੰਧੀ ਗੰਭੀਰ ਬਹਿਸ ਦਾ ਸਬਰ ਜਗਮੋਹਨ ਸਿੰਘ ਨੇ ਸਿਰਦਾਰ ਕਪੂਰ ਸਿੰਘ ਦੇ ਕਿਰਦਾਰ ਉਤੇ ਵਹਿਸ਼ੀ ਹਮਲਾ ਕਰਕੇ ਤੋੜਿਆ ਅਤੇ ਗੰਭੀਰ ਬਹਿਸ ਨੂੰ ਰਾਜਸੀ ਰੰਗਣ ਵਿਚ ਰੰਗ ਸੁੱਟਿਆ। ਦਲੀਲ ਦੀ ਦੁਨੀਆਂ ਮੰਗ ਕਰਦੀ ਸੀ ਕਿ ਉਹ ਸਿਰਦਾਰ ਸਾਹਿਬ ਦੀ ਭਗਤ ਸਿੰਘ ਸਬੰਧੀ ਸਥਾਪਤ ਰਾਏ ਨੂੰ ਇਤਿਹਾਸ ਸੰਦਰਭ 'ਚ ਚਨੌਤੀ ਦਿੰਦੇ, ਪਰ ਉਹ ਅਜਿਹਾ ਕਰਨ ਵਿੱਚ ਅਸਮਰੱਥ ਰਹੇ ਅਤੇ ਪੰਜਾਬ ਬੁੱਕ ਸੈਂਟਰ, ਚੰਡੀਗੜ੍ਹ 'ਚ ੧੬ ਸਤੰਬਰ, ੨੦੦੦ ਨੂੰ ਸਿੱਖ ਬੁੱਧੀਜੀਵੀਆਂ ਨਾਲ ਹੋਈ ਬਹਿਸ ਵਿੱਚ ਜਗਮੋਹਨ ਸਿੰਘ ਨੇ ਭਗਤ ਸਿੰਘ ਸੰਬੰਧੀ ਇਤਿਹਾਸਕ ਘਟਨਾਵਾਂ ਨੂੰ ਛੱਡ ਦੇਣ ਦੀ ਅਰਜ਼ ਕੀਤੀ। ਕੀ ਇਹ ਦਲੀਲ ਹੈ ? ਕਿ ਜਦੋਂ ਇਤਿਹਾਸਕ ਘਟਨਾਵਾਂ ਬਾਰੇ ਫੈਸਲਾਂ ਕਰਨ ਦਾ ਵਕਤ ਆਵੇ ਉਦੋਂ ਸਾਹਮਣਾ ਨਾ ਕਰ ਸਕਣ ਦੀ ਹਿੰਮਤ ਦੀ ਘਾਟ 'ਚ ਸਾਹਮਣੇ ਉੱਭਰ ਕੇ ਆ ਰਹੇ ਸੱਚ ਤੋਂ ਕਿਨਾਰਾ ਕਰ ਜਾਵੇ। ਪਰ ਇਸ ਸਾਰੀ ਬਹਿਸ ਦੀ ਗੰਭੀਰਤਾ ਦਾ ਚੀਰਹਰਨ ਕਾਮਰੇਡ ਦਲਬੀਰ ਸਿੰਘ ਨੇ ਸਿੱਖ ਵਿਦਵਾਨਾਂ ਦੇ ਕਿਰਦਾਰ 'ਤੇ ਹਮਲਾ ਕਰਕੇ ਕਿਸੇ ਜਾਤੀ ਰੰਜਸ਼ ਦਾ ਪ੍ਰਗਟਾਵਾ ਕਰਕੇ ਕੀਤਾ। ਜਦੋਂ ਕਿ 'ਪੰਜਾਬੀ ਟ੍ਰਿਬਿਊਨ' ਇਸ ਬਹਿਸ ਦਾ ਖੇਤਰ ਹੀ ਨਹੀਂ ਸੀ। ਭਗਤ ਸਿੰਘ ਦਾ

ਵਿਵਾਦ ਇੰਨਾ ਬੇਲੋੜਾ ਵਧਾ ਕੇ ਕੀਤਾ ਕਿ ਅਖੀਰ ਕਾਮਰੇਡ ਦਲਬੀਰ ਦੀ ਰੂਹ ਨੂੰ ਸਕੂਨ ਉਸ ਵਕਤ ਮਿਲਿਆ, ਜਦੋਂ 'ਸਾਚੀ ਸਾਖੀ' ਨੂੰ ਸਾੜ ਦਿੱਤਾ ਗਿਆ। ਉਂਝ ਕਾਮਰੇਡਾਂ ਦਾ ਰੱਬ ਨੂੰ ਨਾ ਮੰਨਣਾ ਦੱਸਦਾ ਹੈ ਕਿ ਉਹਨਾਂ ਵਿਚ ਰੂਹ /ਆਤਮਾ ਦੀ ਅਣਹੋਂਦ ਹੈ। ਰੂਹ / ਆਤਮਾਂ ਨੂੰ ਇਹ ਮੰਨਣ ਵੀ ਕਿਉਂ ? ਰੂਹ / ਆਤਮਾਂ ਦਿਸਦੀ ਨਹੀਂ। ਨਾ ਦਿਸਣ ਵਾਲੀ ਚੀਜ਼ ਦੁਨਿਆਵੀ ਤਰਕ ਅਤੇ ਸਬੂਤ ਤੋਂ ਬਾਹਰ ਦੀ ਗੱਲ ਹੈ। ਕਾਮਰੇਡੀ ਸਬੂਤ ਦੀ ਅਣਹੋਂਦ ਹੀ ਆਤਮਾਂ ਨੂੰ ਮਨੁੱਖੀ ਜਾਮੇ ਵਿਚੋਂ ਉਹਨਾਂ ਲਈ ਮਨਫ਼ੀ ਕਰ ਦਿੰਦੀ ਹੈ। ਸਬੂਤ ਤੋਂ ਬਿਨਾਂ ਕਾਮਰੇਡ ਗੱਲ ਨਹੀਂ ਮੰਨਦੇ, ਭਾਵੇਂ ਆਪ ਇਹ ਸਭ ਕੁਝ ਬਿਨ੍ਹਾਂ ਸਬੂਤ ਅਤੇ ਦਲੀਲ਼ ਤੋਂ ਹੀ ਬੋਲਣ। ਸਥਿਤੀ ਦੇ ਅਜਿਹੇ ਵਰਤਾਰਿਆਂ ਕਾਰਨ ਹੀ ਕਾਮਰੇਡ ਇਤਿਹਾਸ ਦੇ ਬੇਜ਼ਾਨ ਤੱਥਾਂ ਵਾਂਗ ਜ਼ਿੰਦਗੀ ਦੇ ਹੁਸਨ ਵਿੱਚ ਵੀ ਕਿਸੇ ਕੱਚੀ ਤੇ ਟੁੱਟੀ-ਫੁੱਟੀ ਸੜਕ ਦੇ ਪੱਥਰ ਬਣਕੇ ਰਹਿ ਗਏ ਹਨ। ਇਸ ਦਾ ਜਿਊਂਦਾ ਜਾਗਦਾ ਬੇਜ਼ਾਨ ਬੁੱਤ ਦਲਬੀਰ ਸਿੰਘ ਇਕ ਮਿਸਾਲ ਬਣਕੇ ਰਹਿ ਗਿਆ। ਅਖੀਰ ਦਲਬੀਰੇ ਸ਼ਾਹੀ ਸਿਆਪਾ ਆਪਣੀ ਸਿਖਰ 'ਤੇ ਉਸ ਵਕਤ ਪੁੱਜਾ ਜਦੋਂ ਉਸਨੇ 'ਸਾਚੀ ਸਾਖੀ' ਨਾ ਪੜ੍ਹੀ ਹੋਣ ਦੀ ਬੇਸ਼ਰਮੀ ਜ਼ਾਹਰ ਕਰਦਿਆਂ ਕਿਹਾ, "ਅੱਜ ਕੱਲ ਜਿਹੜੀ 'ਸਾਚੀ ਸਾਖੀ' ਦੀ ਚਰਚਾ ਚਲ ਰਹੀ ਹੈ, ਉਹ ਮੈਂ ਨਹੀਂ ਪੜ੍ਹੀ ਹੋਈ, ...... ਜੇ ਕਦੇ ਮੈਨੂੰ 'ਸਾਚੀ ਸਾਖੀ' ਮਿਲ ਗਈ ਤਾਂ ਪੜ੍ਹ ਕੇ ਤੁਹਾਨੂੰ ਜ਼ਰੂਰ ਦੱਸਾਂਗਾ।" (ਹਵਾਲਾ ਉਪਰੋਕਤ ਲੇਖ ਵਾਲਾ ਹੀ) ਬਿਨ੍ਹਾਂ ਪੜ੍ਹਿਆ ਹੀ ਇੰਨਾ ਵੱਡਾ ਵਿਵਾਦ ਸਿਰਜਣਾ ਕਿਧਰੋਂ ਦੀ ਅਕਲਮੰਦੀ ਸੀ। ਦਲਬੀਰ ਸਿੰਘ ਨੂੰ ਜਗਮੋਹਨ ਸਿੰਘ ਨੇ ਇਕ ਮੋਹਰੇ ਦੀ ਤਰ੍ਹਾਂ ਇਸ ਕਾਰਜ ਲਈ ਵਰਤਿਆ। ਇਹੋ ਕਾਰਨ ਹੈ ਕਿ ਉਹ ਇਸ ਵਿਵਾਦ ਨੂੰ ਭੜਕਾ ਕੇ ਆਪ ਪਿਛੇ ਹੋ ਗਿਆ। ਇਸ ਸੰਬੰਧੀ ਉਸਨੇ 'ਪੰਜਾਬੀ ਟ੍ਰਿਬਿਊਨ 'ਚ ੧-੧੦-੨੦੦੦ ਨੂੰ 'ਅਸਲੀ ਗੁੱਸਾ ਕਦੇ ਫੇਰ ਸਹੀ' ਲੇਖ ਵਿਚ ਸੂਖਮ ਤੌਰ 'ਤੇ ਪਹਿਲਾਂ ਹੀ ਬਹਿਸ ਕਰਨ ਦੀ ਫੜ ਮਾਰਦੇ ਹੋ ਗੀਦੀਆਂ ਵਾਂਗੂ ਭੱਜ ਨਿਕਲਣ ਦਾ ਇਸ਼ਾਰਾ ਕਰ ਦਿੱਤਾ ਸੀ, "ਜੇ ਲੋੜ ਪਈ ਤਾਂ ਇਨ੍ਹਾਂ ਨਾਲ ਬਹਿਸ ਕਰਨ ਲਈ ਵੀ ਤਿਆਰ ਹਾਂ। ਪਰ ਮੈਂ ਸਮਝਦਾ ਹਾਂ ਕਿ ਇਸ ਦੀ ਵੀ ਖਬਰੇ ਲੋੜ ਹੀ ਨਾ ਪਵੇ।" ਦਲਬੀਰ ਜੀ ਬਹਿਸ ਦੇ ਮੈਦਾਨ 'ਚੋਂ ਹੁਣ ਤੁਹਾਥੋਂ ਭੱਜ ਨਹੀਂ ਹੋਣਾ ਕਿਉਂਕਿ ਭਗਤ ਸਿੰਘ ਪ੍ਰਚਾਰ ਦੇ ਰਾਜਸੀ ਪੰਜਾਬ ਦੌਰੇ ਸਾਰੀ ਉਮਰ ਚਾਲੂ ਨਹੀਂ ਰਹਿਣੇ। ਇਕ ਨਾਂ ਇਕ ਦਿਨ ਬਹਿਸ ਲਈ ਸਨਮੁਖ ਹੋਣਾ ਹੀ ਪੈਣਾ ਹੈ। ਜਿਸ ਨੂੰ ਬਹਿਸ ਕਰਨ ਦੀ ਫੜ ਤੁਸੀਂ ਮਾਰੀ ਸੀ ਉਹ ਬਹਿਸ ਲਈ ਅੱਜ ਵੀ ਲਲਕਾਰਦਾ ਹੈ। ਕੀ ਤੁਸੀਂ ਸ਼ਬਦਾਂ ਦੀ ਜੰਗ ਦੇ ਗੰਭੀਰ ਦੌਰ 'ਚ ਨਿੱਤਰਣ ਦੀ ਹਿੰਮਤ ਕਰੋਗੇ ? ਮਾਮਲਾ 'ਸਾਚੀ ਸਾਖੀ' ਪੜ੍ਹੀ ਨਾ ਹੋਣੀ, ਨਾ ਮਿਲਣ ਦੀ ਸੂਰਤ 'ਚ ਨਹੀਂ ਨਿਭ ਸਕਣਾ। ਜੇ ਦੁਸ਼ਮਣ ਬਣਕੇ ਸ਼ਬਦਾਂ ਦੀ ਜੰਗ 'ਚ ਨਿੱਤਰੇ ਸੀ ਤਾਂ ਬੇਸ਼ਰਮੀ ਤੇ ਕਾਇਰਤਾ ਨੂੰ ਛੱਡ ਕੇ ਮੈਦਾਨ ਵਿਚ ਮਰਦਾਂ ਵਾਂਗ ਟੱਕਰੋ। ਮੈਦਾਨ ਛੱਡ ਕੇ ਭੱਜਣਾ ਮਰਦਾਨਗੀ ਨਹੀਂ, ਬੁਜ਼ਦਿਲੀ ਜਾਂ ਕਾਇਰਤਾ ਅਖਵਾਉਂਦੀ ਹੈ। ਤੁਸੀਂ ਆਪਣੇ 'ਅਸਲੀਂ' ਗੁੱਸੇ ਦਾ ਵੀ ਪ੍ਰਗਟਾਵਾ ਕਰ ਲਵੋ। ਜੇ ਤੁਹਾਨੂੰ ਇਹ ਗਰੂਰ ਹੋਵੇ ਕਿ ਕਾਮਰੇਡ ਲਾਣਾ ਤੇ ਬੇਸ਼ੁਮਾਰ ਸਿੱਖ ਵਿਰੋਧੀ ਸ਼ਕਤੀਆਂ ਤੁਹਾਡੀ ਪਿੱਠ ਥਾਪੜਨ ਲਈ ਹਨ ਤਾਂ ਸਿੱਖਾਂ ਨੂੰ ਵੀ ਸਦੀਵੀ ਅਟੱਲ ਸੱਚ ਗੁਰੂ ਗ੍ਰੰਥ ਸਾਹਿਬ ਤੇ ਅਕਾਲ ਪੁਰਖ ਦੀ ਬਖ਼ਸ਼ਿਸ਼ ਦਾ ਸਰੂਰ ਹਾਸਲ ਹੈ। ਸਾਡੇ ਪੁਰਖਿਆਂ ਨੇ ਗੁਰੂ ਬਖ਼ਸ਼ਿਸ਼ ਦੇ ਸਰੂਰ 'ਚ ਸਿੱਖੀ ਸਿਦਕ ਦੇ ਸਹਾਰੇ ਬੇਸ਼ੁਮਾਰ ਜੰਗਾਂ ਜਿੱਤਦਿਆਂ ਦੁਨੀਆਂ ਦੀਆਂ ਖੱਬੀਖਾਨ ਕੌਮਾਂ ਨੂੰ ਮਿਟੀ 'ਚ ਰੋਲਿਆ ਹੈ। ਇਤਿਹਾਸ ਦੇ ਹੁਸਨ ਦੀ ਗਹਿਰਾਈ ਵਿੱਚ ਉਤਰਕੇ ਵੇਖਣ ਦੀ ਹਿਮਾਕਤ ਕਰੋ, ਫਿਰ ਪਤਾ ਚਲ ਜਾਏਗਾ ਕਿ ਸਿੱਖ ਕੀ ਸਨ ਅਤੇ ਹਨ ਅਤੇ ਹਿੰਦੁਸਤਾਨ ਦੀ ਆਜ਼ਾਦੀ ਕੀ ਸੀ ? ਇਸ ਆਜ਼ਾਦੀ ਦੇ ਅਸਲ ਦਾਅਵੇਦਾਰ ਸਿੱਖਾਂ ਦੇ ਹੋਣ ਦੀ ਹਕੀਕਤ ਅਜੇ ਵਕਤੀ ਤੇ ਛੋਟੀ ਰਾਜਨੀਤੀ ਦੇ ਗਲਬੇ ਕਾਰਨ ਆਪਣਾ ਵਜੂਦ ਨਿਖਾਰ ਕੇ ਸਾਹਮਣੇ ਨਹੀਂ ਲਿਆ ਸਕੀ ?

ਪਿਛਲੇ ਸਮਿਆਂ ਵਿਚ ਤੁਹਾਡੇ ਵਰਗਿਆਂ (ਸਰਕਾਰੀ ਅਤੇ ਗੈਰ ਸਰਕਾਰੀ ਸ਼ਹਿ ਪ੍ਰਾਪਤ ਸਿੱਖ ਤੇ ਗੈਰ ਸਿੱਖ ਵਿਦਵਾਨਾਂ) ਦੀ ਗੁਲਾਮ ਮਾਨਸਿਕਤਾ ਅਤੇ ਵਿਕਾਊ ਜ਼ਮੀਰਾਂ ਦੇ ਮਾਲਕਾਂ ਨੇ ਸਿੱਖ ਸੰਘਰਸ਼ ਲਈ ਜਦੋਜਹਿਦ ਧਿਰ ਦੇ ਖਿਲਾਫ਼ ਕਲਮਾਂ ਦੇ ਬਲਬੂਤੇ ਝੂਠ ਦਾ ਤੂਫ਼ਾਨ ਲਿਆਂਦਾ ਜਿਹਨਾਂ ਦੀ ਹਨੇਰਗਰਦੀ 'ਚ ਸੱਚ ਕਿਨਾਰੇ 'ਤੇ ਖੜ੍ਹਾ ਰਹਿ ਗਿਆ ਅਤੇ ਝੂਠ ਦਾ ਜਾਦੂ ਸਿਰ ਚੜ੍ਹਕੇ ਬੋਲਿਆ। ਕੀ ਤੁਸੀਂ ਹਿੰਦੁਸਤਾਨ ਜਾਂ ਪੰਜਾਬ ਸਰਕਾਰ (ਬਾਦਲ ਸਰਕਾਰ ਨਾ ਪੰਥਕ ਹੈ ਅਤੇ ਨਾ ਹੀ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਨਕਸ਼ੇ ਕਦਮਾਂ 'ਤੇ ਚਲਣ ਦੀ ਦਾਅਵੇਦਾਰ ਹੈ। ਇਸ ਸਰਕਾਰ ਦੇ ਮੈਨੀਫ਼ੈਸਟੋ 'ਚ ਸਿਰਫ਼ ਪੇਟ ਦੀ ਤਸਵੀਰ ਹੈ) ਨੂੰ ਪੁੱਛਣ ਦੀ ਹਿੰਮਤ ਕਰੋਗੇ

ਕਿ ਪਿਛਲੇ ਸਮਿਆਂ 'ਚ ਵੀਹ ਤੋਂ ਵੱਧ (ਇਹ ਗਿਣਤੀ ਮੇਰੇ ਕਿਸੇ ਪ੍ਰਗਤੀਵਾਦੀ ਵਿਦਵਾਨ ਅਜ਼ੀਮ ਦੋਸਤ ਨੇ ਮੈਨੂੰ ਦੱਸੀ ਸੀ) ਸਰਕਾਰੀ ਤੇ ਗੈਰ ਸਰਕਾਰੀ ਸ਼ਹਿ ਪ੍ਰਾਪਤ ਸਿੱਖ ਵਿਰੋਧੀ ਸ਼ਕਤੀਆਂ ਨੇ ਕਿਵੇਂ ਪਸ਼ੂਆਂ ਦੀ ਤਰ੍ਹਾਂ ਸਿੱਖ ਜਵਾਨੀ ਦਾ ਘਾਣ ਕੀਤਾ ? ਅਸਲੀ ਪੱਤਰਕਾਰੀ ਇਸ ਦਾ ਜਵਾਬ ਮੰਗਦੀ ਹੈ। ਪੱਤਰਕਾਰੀ ਦਾ ਇਤਿਹਾਸ ਆਪਣੇ ਜਿਸਮ ਦੇ ਪਾਕ ਜਜ਼ਬਿਆਂ ਅੰਦਰ ਨਿਰਪੱਖ ਪੱਤਰਕਾਰਾਂ ਨੂੰ ਹੀ ਪੱਤਰਕਾਰ ਦਾ ਰੁਤਬਾ ਬਖਸ਼ਦਾ ਹੈ। ਇਹ ਰੁਤਬਾ ਕਮਾਇਆ ਜਾਂਦਾ ਹੈ। ਨਿਰਪੱਖਤਾ ਦੀ ਘਾਟ ਅਤੇ ਵਿਕਾਊ ਜ਼ਮੀਰ ਦੇ ਮਾਲਕਾਂ ਨੂੰ ਦਲਾਲ ਜਾਂ ਦੱਲਾ ਦਾ ਦਰਜਾ ਦਿੰਦਾ ਹੈ। ਤੁਸੀਂ ਇਕ ਗੈਰ-ਜ਼ਿੰਮੇਵਾਰ ਪੱਤਰਕਾਰ ਦੀ ਭੂਮਿਕਾ ਨਿਭਾਉਂਦੇ ਹੋਏ ਲਿਖਤੀ ਰੂਪ 'ਚ ਸਮੁੱਚੀ ਪੱਤਰਕਾਰੀ ਨੂੰ ਗੈਰ-ਜ਼ਿੰਮੇਵਾਰ ਅਤੇ ਸੱਚ ਲਈ ਜਾਨ 'ਤੇ ਖੇਡ ਕੇ ਮਨੁੱਖਤਾ ਵਿਰੋਧੀ ਸਥਾਪਤੀ ਅੰਦਰ ਗਤੀਸ਼ੀਲ ਸ਼ਕਤੀਆਂ ਦਾ ਪਰਦਾਫਾਸ਼ ਕਰਨ ਵਾਲੇ ਪੱਤਰਕਾਰਾਂ ਨੂੰ ਵੀ ਨਿਗੂਣੇ ਬਣਾ ਦਿਤਾ ਹੈ। ਪੱਤਰਕਾਰ ਦੀ ਭੂਮਿਕਾ ਸੰਬੰਧੀ ਤੁਹਾਡਾ ਆਪਣਾ ਕਥਨ ਹੈ, "ਮੈਨੂੰ ਪੱਤਰਕਾਰੀ ਦੇ ਪਹਿਲੇ ਦਿਨਾਂ ਵਿਚ ਹੀ ਇਹ ਸਿੱਖਿਆ ਦਿਤੀ ਗਈ ਸੀ ਕਿ ਜਿਹੜਾ ਬੰਦਾ ਆਪਣੀਆਂ ਲਿਖਤਾਂ ਉਤੇ ਹੋਏ ਕਿਸੇ ਵੀ ਪ੍ਰਤੀਕਰਮ ਦਾ 'ਜਵਾਬ' ਦੇਣ ਲਗਦਾ ਹੈ ਜਾਂ ਸਫ਼ਾਈ ਦੇਣ ਦੀ ਕੋਸ਼ਿਸ਼ ਕਰਦਾ ਹੈ, ਉਹ ਗਲਤ ਕੰਮ ਕਰ ਰਿਹਾ ਹੁੰਦਾ ਹੈ, ਉਹ ਮੂਰਖਤਾ ਕਰ ਰਿਹਾ ਹੁੰਦਾ ਹੈ। ਧੱਕੜ ਪੱਤਰਕਾਰੀ ਦਾ ਤਰੀਕਾਕਾਰ ਇਹ ਹੈ ਕਿ ਤੁਸੀਂ ਆਪਣਾ ਕੰਮ ਕਰ ਜਾਵੋ ਅਤੇ ਤੁਹਾਡੇ ਦੋਖੀ ਉਸ ਉਤੇ ਖ਼ਫਾਖੂਨ ਹੁੰਦੇ ਰਹਿਣ। ਜੇ ਹਾਲਾਤ ਇਸ ਦੇ ਉਲਟ ਹੋਣ ਤਾਂ ਪਸੀਨੇ ਛੁੱਟਣ ਦੀ ਹਾਲਤ ਜਵਾਬ ਦੇਣ ਵਾਲੇ ਦੀ ਹੋ ਸਕਦੀ ਹੈ।" (ਦਲਬੀਰ ਸਿੰਘ, 'ਬਹੁਤ ਮੁਸ਼ਕਲ ਹੈ ਆਪਣੇ ਬਾਰੇ ਸੱਚ ਤਸਲੀਮ ਕਰਨਾ', ਪੰਜਾਬੀ ਟ੍ਰਿਬਿਊਨ, ਅਕਤੂਬਰ ੬, ੨੦੦੦) ਇਸ ਤਰ੍ਹਾਂ ਦੀ ਗੈਰ-ਜ਼ਿੰਮੇਵਾਰ ਭੂਮਿਕਾ ਨਿਭਾਉਣ ਵਾਲੇ ਲੋਕਾਂ ਨੇ ਸਿੱਖ ਖਾੜਕੂ ਲਹਿਰ ਅੰਦਰ ਸ਼ਾਮਲ ਹੋਏ ਸਰਕਾਰੀਏ ਲੋਕਾਂ ਦੇ ਕਾਰਨਾਮਿਆਂ ਨੂੰ ਖਾੜਕੂਆਂ ਦੇ ਸਿਰ ਮੜ੍ਹ ਦਿੱਤਾਂ ਤੇ ਸਮੁੱਚੇ ਯੋਧਿਆਂ ਨੂੰ ਬਦਨਾਮ ਕਰ ਦਿਤਾ ਤੇ ਤੁਹਾਡੇ ਸ਼ੈਤਾਨੀ ਦਿਮਾਗ ਨੇ ਇਹ ਫ਼ਤਵਾ ਦਿੱਤਾ ਕਿ "ਇਹਨਾਂ ਦੇ ਸ਼ਹੀਦ ਉਹ ਹਨ ਜਿਨ੍ਹਾਂ ਨੇ ਹਾਲੇ ਦਸ ਸਾਲ ਪਹਿਲਾਂ ਪੰਜਾਬ ਵਿਚ ਖੂਨ ਵਹਾਇਆ ਅਤੇ ਹਿੰਦੂ ਹੀ ਨਹੀਂ, ਸਿੱਖਾਂ ਦੇ ਵੀ ਕਤਲ ਕੀਤੇ ਹਨ। ...... ਭਗਤ ਸਿੰਘ ਵਰਗਾ ਸੂਰਮਾ ਹੀ ਨਹੀਂ ਸਗੋਂ ਨਿਵੇਕਲੀ ਹੀ ਮਾਂ ਨੇ ਜੰਮਿਆਂ ਸੀ ਅਤੇ ਇਤਿਹਾਸ ਵਿਚ ਉਸਦੀ ਥਾਂ ਅਮਰ ਹੈ।' (ਹਵਾਲਾ 'ਅਸਲੀ ਗੁੱਸਾ ਫੇਰ ਕਦੇ ਸਹੀਂ 'ਚੋਂ) ਦਲਬੀਰ ਜੀ ਭਗਤ ਸਿੰਘ ਦੀ ਯੁਗ-ਪੁਰਸ਼ ਤੇ ਇਤਿਹਾਸ 'ਚ ਥਾਂ ਤਾਂ ਉਸਦੀ ਜ਼ਿੰਦਗੀ 'ਚ ਵਾਪਰੀਆਂ ਘਟਨਾਵਾਂ ਨੇ ਨਿਸ਼ਚਿਤ ਕਰਨੀ ਹੈ। ਤੁਸੀਂ ਉਸ ਸੈਮੀਨਾਰ 'ਚ ਹਾਜ਼ਰ ਸੀ ਜਿਸ 'ਚ ਜਗਮੋਹਨ ਸਿੰਘ ਘਟਨਾਵਾਂ ਦੀ ਸਾਰਥਕਤਾ / ਪ੍ਰਮਾਣਿਕਤਾ ਨੂੰ ਨਿਸ਼ਚਿਤ ਕਰਨ ਤੋਂ ਭੱਜ ਨਿਕਲਿਆ ਸੀ ਤੇ ਘਟਨਾਵਾਂ ਨੂੰ ਛੱਡ ਦੇਣ ਦੀ ਅਪੀਲ ਕਰਨ ਲੱਗਾ ਸੀ। ਅਜੇ ਤਾਂ ਤੁਸੀਂ ਭਗਤ ਸਿੰਘ ਦੀ ਲਿਖਤਾਂ ਦੇ ਉਸਦੇ ਲੇਖਕ ਹੋਣ ਦੀ ਪ੍ਰਮਾਣਿਕਤਾ ਨਿਸ਼ਚਿਤ ਕਰਨੀ ਹੈ। ਜਿਥੋਂ ਤੱਕ ਸਾਡੇ ਸ਼ਹੀਦਾਂ ਦਾ ਸਵਾਲ ਹੈ ਉਹਨਾਂ ਵਿਚੋਂ ਕੁਝ ਕੁ ਮਿਸਾਲਾਂ ਹੀ ਮੈਂ ਦੇਵਾਂਗਾ। ਸੰਤ ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਸਿੱਖ ਕੌਮ ਨੇ ਸਦੀ ਦਾ ਮਹਾਨ ਸਿੱਖ ਤਸਲੀਮ ਕੀਤਾ ਹੈ, ਜਿਹਨਾਂ ਨੇ ਹਿੰਦੁਸਤਾਨ ਦੀ ਹਕੂਮਤ ਨੂੰ ਵਕਤ ਪਾ ਦਿੱਤਾ ਸੀ, ਜਿਸ ਦੀ ਗਵਾਹੀ ਸਮੇਂ ਦੇ ਢਾਡੀਆਂ ਨੇ ਆਪਣੀਆਂ ਵਾਰਾਂ 'ਚ ਬੜੀ ਖੂਬਸੂਰਤੀ ਨਾਲ ਬੰਨੀ ਸੀ। ਵਕਤ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਦੇ ਉਸਦੇ ਅੰਮ੍ਰਿਤਸਰ ਵਿਚ ਬੈਠੇ ਹੋਣ ਤੋਂ ਡਰਦੀ ਦਾ ਨਕਸ਼ਾ ਕਵਿਤਾ ਦੀਆਂ ਇਹਨਾਂ ਸਤਰਾਂ 'ਚ ਦਰਜ ਹੈ, "ਨਾ ਸੁਣਕੇ ਸੰਤ ਦਾ ਮੈਨੂੰ ਤਈਆ ਜਾਂਦਾ ਚੜ੍ਹ ਨੀਂ"। ਸ੍ਰੀ ਵੀ. ਟੀ. ਰਾਜਸ਼ੇਖਰ ਨੇ ਸੰਤਾਂ ਨੂੰ ਸਿੱਖ ਵੱਖਰੀ ਕੌਮ ਦਾ ਨਾਅਰਾ ਬੁਲੰਦ ਕਰਨ ਵਾਲੇ ਮਹਾਨ ਸੰਤ ਦੇ ਸ਼ਬਦਾਂ ਨਾਲ ਉਹਨਾਂ ਦੇ ਇਤਿਹਾਸਕ ਵਰਤਾਰੇ ਨੂੰ ਲੋਕਾਂ ਸਾਹਮਣੇ ਲਿਆਂਦਾ।[1] ਉਹ ਸ਼ਰੇਆਮ ਵਕਤ ਦੇ ਮੁੱਖ

---

1 ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਵਲੋਂ ਕਰਵਾਏ ਗਏ ਸੈਮੀਨਾਰ ਦੇ ਪਹਿਲੇ ਦਿਨ ੪ ਨਵੰਬਰ ੨੦੦੦ ਨੂੰ 'ਸਿੱਖ ਪੰਥ ਅਤੇ ਜਾਤ ਪਾਤ' ਵਿਸ਼ੇ ਉਤੇ 'ਦਲਿਤ ਵਾਇਸ' ਮੈਗਜ਼ੀਨ ਦੇ ਸੰਪਾਦਕ ਸ੍ਰੀ ਵੀ ਟੀ ਰਾਜਸ਼ੇਖਰ ਨੇ ਸੰਤ ਬਾਬਾ ਜਰਨੈਲ ਸਿੰਘ ਨੂੰ ਮਹਾਨ ਸੰਤ (Great Saint) ਦਾ ਰੁਤਬਾ ਦਿੱਤਾ ਅਤੇ ਸਿੱਖਾਂ ਦੀ ਲੜਾਈ ਦੇ ਅਸਲ ਮੁੱਦੇ ਨੂੰ ਕੇਂਦਰਿਤ ਕਰਦਿਆਂ ਕਿਹਾ, "ਸਿੱਖ ਧਰਮ ਉਤੇ ਹਮੇਸ਼ਾਂ ਹੀ ਬਾਹਰੀ ਹਮਲੇ ਹੁੰਦੇ ਰਹੇ ਹਨ ਪਰ ਇਹ ਹਮੇਸ਼ਾਂ ਵਾਂਗ ਹੁਣ ਵੀ ਜਿੱਤ ਕੇ ਉਭਰੇਗਾ। ਉਹਨਾਂ ਹੋਰ ਕਿਹਾ ਕਿ 'ਬ੍ਰਾਹਮਣਵਾਦ ਦੇ ਪ੍ਰਭਾਵ ਕਾਰਨ ਹੀ ਹਿਟਲਰ ਨੇ ਯਹੂਦੀਆਂ ਨੂੰ ਕੋਹਿਆ ਸੀ। ਉਨ੍ਹਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਹਵਾਲਾ ਦਿੰਦਿਆ ਕਿਹਾ ਕਿ ਉਹ ਇਕ ਅਜਿਹਾ ਸ਼ਖਸ ਹੋਇਆ ਹੈ ਜਿਸ ਨੇ ਬਾਂਹ ਖੜ੍ਹੀ ਕਰ ਕੇ ਕਿਹਾ ਸੀ ਕਿ ਸਿੱਖ ਹਿੰਦੂ ਨਹੀਂ ਹਨ। ਉਨ੍ਹਾਂ ਦਾ ਮਤ ਸੀ ਕਿ ਸਿੱਖਾਂ ਨੂੰ ਲਤਾੜਨਾ ਦੇਸ਼ ਦੀ ਸਾਬਕਾ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਕਾਫੀ ਮਹਿੰਗਾ ਪਿਆ। ਸਿੱਖ ਜਾਤਪਾਤ ਦੇ ਵਿਰੁੱਧ ਲੜਨ ਲਈ ਪੱਕੇ ਪੈਰੀਂ ਹਨ।" (ਪੰਜਾਬੀ ਟ੍ਰਿਬਿਊਨ, ੫ ਨਵੰਬਰ, ੨੦੦੦, ਪੰਨਾ ੧੨)

ਮੰਤਰੀ ਸਰਦਾਰ ਦਰਬਾਰਾ ਸਿੰਘ ਨੂੰ ਵੀ ਲਲਕਾਰਦਾ ਸੀ ਤੇ ਸਿੱਖਾਂ ਅੰਦਰ ਸ਼ਾਮਲ ਦੁਸ਼ਮਣਾਂ ਨੂੰ ਵੀ।[1] ਇਹ ਕੱਚੀ ਪਿੱਲੀ ਗੱਲ ਨਹੀਂ ਜਦੋਂ ਅੰਮ੍ਰਿਤਸਰ "ਸਾਚੀ ਸਾਖੀ" ਲੈਣ ਗਏ ਉਸ ਵਕਤ ਸੰਤ ਬਾਬਾ ਜੀ ਦੀਆਂ ਦੋ ਦਰਜਨ ਦੇ ਕਰੀਬ ਕੈਸਟਾਂ ਵੀ ਲੈ ਆਉਣਾ, ਇਹ ਉਹਨਾਂ ਦੇ ਇਤਿਹਾਸਕ ਦਸਤਾਵੇਜ਼ ਹਨ। ਸੰਤ ਭਿੰਡਰਾਂਵਾਲਿਆਂ ਨੇ ਜਿਹੜੀ ਲੜਾਈ ਲੜੀ ਉਸ ਦੀ ਅਸਲ ਤਸਵੀਰ ਅਜੇ ਦੁਨੀਆਂ ਸਾਹਮਣੇ ਪ੍ਰਗਟ ਹੋਣੀ ਹੈ। ਜਿਸ ਵਿਚ ਇਹ ਜੰਗ ਹਿੰਦ-ਪੰਜਾਬ ਦੀ ਜੰਗ ਨਿਕਲੇਗੀ।* ਤੁਹਾਨੂੰ ਲਾਇਬਰੇਰੀ ਜਾਂ ਕਿਸੇ ਮਿੱਤਰ ਤੋਂ ਕਿਤਾਬ ਲੈ ਕੇ ਪੜ੍ਹਨ ਨਾਲੋਂ ਆਪਣੀ ਨਿੱਜੀ ਲਾਇਬਰੇਰੀ 'ਚ ਕਿਤਾਬ ਰੱਖ ਕੇ ਮਾਲਕੀ ਕਰਨ 'ਚ ਸੰਤੁਸ਼ਟੀ ਮਿਲਦੀ ਹੈ। (ਹਵਾਲਾ 'ਬਹੁਤ ਮੁਸ਼ਕਲ ਹੈ ਆਪਣੇ ਬਾਰੇ ਸੱਚ ਤਸਲੀਮ ਕਰਨਾ' 'ਚੋਂ) ਫਿਰ ਇਹਨਾਂ ਕੈਸਟਾਂ 'ਤੇ ਵੀ ਨਿੱਜੀ ਮਾਲਕੀ ਤੁਹਾਡੀ ਕਿਉਂ ਨਾ ਹੋਵੇ ? ਟੁਕੜਬੋਚ ਸਤਪਾਲ ਡਾਂਗ ਦੀਆਂ ਨਜ਼ਰਾਂ 'ਚ ਉਹ 'ਵੀਰੱਪਨ' ਹੈ ਪਰ ਸਮਕਾਲੀ ਸਥਿਤੀਆਂ ਨੂੰ ਨੇੜੇ ਤੋਂ ਵੇਖਣ ਵਾਲੀ ਜ਼ਮੀਰ ਤਲਵੀਨ ਸਿੰਘ ਨੇ 'ਇੰਡੀਆਂ ਟੂਡੇ' ਦੇ ਸਪੈਸ਼ਲ ਸਦੀ ਬਾਰੇ ਅੰਕ ੧ (ਪੰਨਾ ੮੮-੮੯) 'ਤੇ ਹਿੰਦੁਸਤਾਨ ਦੇ ਨਜ਼ਾਮ ਨੂੰ 'ਤੋੜਨ ਤੇ ਉਸਾਰਨ' ਵਾਲਿਆਂ 'ਚੋਂ ਸੰਤ ਬਾਬਾ ਜਰਨੈਲ ਸਿੰਘ ਜੀ ਨੂੰ ਸਿੱਖੀ ਵਿਰੋਧੀ ਸ਼ਕਤੀਆਂ ਦੀ ਨਜ਼ਰ 'ਚ ਘਿਰਣਾ ਦੇ ਪੈਗੰਬਰ ਵਜੋਂ ਵੇਖਣ ਅਤੇ ਸਿੱਖ ਦ੍ਰਿਸ਼ਟੀ ਤੋਂ ਉਹਨਾਂ ਨੂੰ ਮਸੀਹਾ ਤਸਲੀਮ ਕੀਤਾ ਹੈ ਅਤੇ ਉਹਨਾਂ ਦੇ ਨਾਂ ਨਾਲ ਮੜੇ ਜਾਂਦੇ ਝੂਠ ਦੇ ਪਾਖੰਡ ਨੂੰ ਵੀ ਉਤਾਰਨ ਦੀ ਕੋਸ਼ਿਸ਼ ਕੀਤੀ ਹੈ। ਭਾਈ ਸ਼ਾਹਬੇਗ ਸਿੰਘ ਦੀ ਨਜ਼ਰ ਉਹ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਦਾ ਇੱਕ ਸਿੱਖ ਹੈ ਜਿਹੜਾ ਆਪਣੀ ਕੌਮ ਤੇ ਮਨੁੱਖਤਾ ਲਈ ਲੜਿਆ ਤੇ ਵਕਤ ਦੀ ਗੰਦੀ ਸਿਆਸਤ ਨੇ ਉਸ ਨੂੰ ਗ਼ਦਾਰ ਕਿਹਾ ਜਦ ਕਿ ਉਹ ਸਰਬੱਤ ਦੇ ਭਲੇ ਅਤੇ ਗੁਰੂ ਦੇ ਨਾਂ ਉਤੇ ਮਰ ਮਿਟਣ ਵਾਲਾ ਜ਼ਾਂਬਾਜ ਸੂਰਮਾਂ ਸੀ (ਵੇਖੋ ਅੰਤਿਕਾ ੧) 'ਦਰਬਾਰ ਸਾਹਿਬ' ਉਤੇ ਹਿੰਦੁਸਤਾਨੀ ਫੌਜਾਂ ਦੇ ਹਮਲੇ ਦਾ ਮੁਕਾਬਲਾ ਕਰਦੇ ਹੋਏ ਸੰਤ ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਬੇਨਜ਼ੀਰ ਸ਼ਹਾਦਤ ਨੂੰ ਅਫ਼ਜ਼ਲ ਅਹਿਸਨ ਰੰਧਾਵਾਂ ਨੇ ਆਪਣੀ ਕਵਿਤਾ 'ਓੜਕ ਮੁੱਕੇਗੀ ਇਹ ਰਾਤ' ਰਾਹੀਂ ਸਮੁੱਚੇ ਮੁਸਲਿਮ ਅਵਾਮ ਦੀ ਆਵਾਜ਼ ਨੂੰ ਬੁਲੰਦ ਕੀਤਾ ਹੈ। ਬਾਬਾ ਜੀ ਦੀ ਸ਼ਹਾਦਤ ਬਾਰੇ ਜ਼ਿਕਰ ਕਰਦੇ ਉਹ ਲਿਖਦੇ ਹਨ :

* ਸਰਦਾਰ ਦਲਬੀਰ ਸਿੰਘ (ਪੱਤਰਕਾਰ) (ਸਿੱਖਾਂ ਵਿਰੁੱਧ ਬੋਲਣ ਵਾਲਾ ਕਾਮਰੇਡ ਦਲਬੀਰ ਸਿੰਘ ਹੋਰ ਹੈ, ਕਾਮਰੇਡ ਦਲਬੀਰ ਸਿੰਘ ਦੀ ਪਛਾਣ ਕੇ. ਪੀ. ਐਸ ਗਿੱਲ ਦੀ ਕਿਤਾਬ The Knights of falsehood ਦਾ ਅਨੁਵਾਦ ਪੰਜਾਬੀ 'ਚ 'ਕੂੜ ਫਿਰੈ ਪਰਧਾਨੁ' ਦੇ ਨਾਂ ਹੇਠ ਕਰਨ ਕਰਕੇ ਕੇ. ਪੀ. ਐੱਸ ਗਿੱਲ ਵਾਲਾ ਦਲਬੀਰ ਸਿੰਘ ਜਾਣਿਆ ਜਾਂਦਾ ਹੈ। ਸਰਦਾਰ ਦਲਬੀਰ ਸਿੰਘ, ਸੰਤ ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਨਜ਼ਦੀਕ ਰਹਿਣ ਕਰਕੇ ਸੰਤ ਜੀ ਦੇ ਸਾਥੀ ਸਰਦਾਰ ਦਲਬੀਰ ਸਿੰਘ ਕਰਕੇ ਜਾਣੇ ਜਾਂਦੇ ਹਨ। ਸਰਦਾਰ ਤੇ ਕਾਮਰੇਡ ਅਤੇ ਸੰਤ ਜੀ ਵਾਲੇ ਤੇ ਗਿੱਲ ਵਾਲੇ ਦਾ ਰੁਤਬਾ ਇਹਨਾਂ ਦੋਵਾਂ ਦੀ ਵੱਖਰਤਾ ਨੂੰ ਨਿਸ਼ਚਿਤ ਕਰਦਾ ਹੈ। ਇਤਿਹਾਸ ਦੇ ਵਰਤਾਰੇ 'ਚ ਇਹਨਾਂ ਨੂੰ ਇਸੇ ਤਰ੍ਹਾਂ ਹੀ ਸਮਝਿਆ ਜਾਵੇ।) ਜਿਨ੍ਹਾਂ ਨੇ ਸੰਤ ਬਾਬਾ ਜਰਨੈਲ ਸਿੰਘ ਨਾਲ ਬੜਾ ਨਜ਼ਦੀਕ ਹੋ ਕੇ ਸਮਾਂ ਗੁਜ਼ਾਰਿਆ ਹੈ, ਉਹਨਾਂ ਦੀ ਤਾਜ਼ਾ ਛਪੀ ਕਿਤਾਬ 'ਨੇੜਿਓਂ ਡਿੱਠੇ ਸੰਤ ਭਿੰਡਰਾਂਵਾਲੇ'(ਮੇਰੀ ਹੱਡਬੀਤੀ-ਜੱਗਬੀਤੀ) 'ਚ ਪੰਨਾ ੧੮ 'ਤੇ ਦਰਬਾਰ ਸਾਹਿਬ 'ਤੇ ਹੋਏ ਫੌਜੀ ਹਮਲੇ ਦੀ ਗਿਣਤੀ 'ਚ ਮਾਰੇ ਗਏ ਫੌਜੀਆਂ ਦੀ ਗਿਣਤੀ ਨੂੰ ਇਤਿਹਾਸਕ ਹਵਾਲੇ ਨਾਲ ਲਿਖਦੇ ਸਮੇਂ ਸਿੱਖਾਂ ਦੀ ਯੁਧਨੀਤੀ ਤੇ ਰਾਜੀਵ ਗਾਂਧੀ ਦੀ ਨਫ਼ਰਤ ਦਾ ਵਰਨਣ ਕੀਤਾ ਹੈ ਕਿ ਸੱਤ ਡਵੀਜ਼ਨ ਫੌਜ, ਨਵੀਨਤਮ ਹਥਿਆਰਾਂ ਨਾਲ ਲੈਸ ਅਤੇ ਭਾਰਤ ਦੀਆਂ ਇਕ, ਦੋ, ਦਸ, ਗਿਆਰਾਂ ਅਤੇ ਪੰਦਰਾਂ ਕੋਰਾਂ ਦੇ ਦਸਤੇ, ਜੰਗੀ ਟੈਂਕ ਅਤੇ ਤੋਪਾਂ, ਮਾਊਂਟੇਨ-ਗੰਨਾਂ, ਕਾਲੀਆਂ ਵਰਦੀਆਂ ਅਤੇ ਬੁਲੱਟ ਪਰੂਫ ਜੈਕਟਾਂ ਵਾਲੇ ਕਮਾਂਡੋਆਂ ਦੀਆਂ ਦੋ ਬਟਾਲੀਅਨਾਂ, ਤਿੰਨ ਦਿਨ ਨਮੋਸ਼ੀ ਭਰੇ ਰਗੜੇ ਖਾ ਕੇ ਤੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਖੰਡਰ ਬਣਾ ਕੇ ਹੀ ਆਪਣੀ "ਜਿੱਤ" ਪ੍ਰਾਪਤ ਕਰ ਸਕੀਆਂ। ਡੇਢ ਦੋ ਸੌ ਸਿੰਘ ਸ਼ਹੀਦੀਆਂ ਤੱਕ ਲੜੇ। ਕਿਸੇ ਨੇ ਹਥਿਆਰ ਨਹੀਂ ਸੁੱਟੇ। ਦੱਖਣੀ ਭਾਰਤ ਦੇ ਸੇਵਾ ਮੁਕਤ ਇਕ ਮੇਜਰ ਜਨਰਲ ਨੇ ਆਪਣੀ ਕਿਤਾਬ (Fifty years of Indian War and Peace "ਭਾਰਤ ਦੇ ਜੰਗ ਅਤੇ ਅਮਨ ਦੇ ਪੰਜਾਹ ਸਾਲ" ਵਿਚ ਫੌਜੀ ਨੁਕਸਾਨ ਦੀ ਗਿਣਤੀ ੩੭੦੦ ਦਿੱਤੀ ਹੈ। ਹਰਿਮੰਦਰ ਸਾਹਿਬ ਸਮੂਹ ਵਿਖੇ ਯੁੱਧ ਦੀ ਸਮਾਪਤੀ ਮਗਰੋਂ, ਉਸ ਦੇ ਨਕਸ਼ੇ ਅੱਗੇ ਖੜੇ ਹੋ ਕੇ, ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ, ਲੈਫਟੀਨੈਂਟ ਜਨਰਲ, ਸ੍ਰੀ ਕੇ ਸੁੰਦਰਜੀ, ਜੋ ਪੱਛਮੀ ਕਮਾਂਡ ਦੇ ਮੁੱਖੀ ਸਨ ਅਤੇ ਹਰਿਮੰਦਰ ਸਾਹਿਬ ਉਪਰ ਚੜ੍ਹਾਈ ਦੇ ਵੀ ਮੁੱਖੀ ਸਨ, ਨੇ ਫੌਜੀ ਜਵਾਨਾਂ ਦੀਆ ਭਾਰੀ ਗਿਣਤੀ ਵਿਚ ਹੋਈਆਂ ਮੌਤਾਂ ਦਾ ਪ੍ਰਗਟਾਵਾ, ਭਰੀ ਹੋਈ ਆਵਾਜ਼ ਨਾਲ, ਇਹਨਾਂ ਸ਼ਬਦਾਂ ਵਿਚ ਕੀਤਾ ਸੀ, "ਹਮਾਰੇ ਜਵਾਨੋਂ ਮੇਂ ਸੇ ਬੀਸ ਪ੍ਰਤੀਸ਼ਤ ਕਾ ਮਾਰਾ ਜਾਨਾ ਭਾਰੀ ਨੁਕਸਾਨ ਹੈ, ਇਤਨੇ ਹਮਾਰੇ ਜਵਾਨ ਤੋਂ ਕਿਸੀ ਦੁਸ਼ਮਣ ਦੇਸ਼ ਕੇ ਸਾਥ ਹੋਨੇ ਵਾਲੀ ਲੜਾਈ ਮੇਂ ਭੀ ਨਹੀਂ ਮਾਰੇ ਜਾਤੇ।" ਬਤੌਰ ਪੱਤਰਕਾਰ ਮੇਰੀ ਜਾਣਕਾਰੀ ਹੈ ਕਿ ਸੰਤਾਂ ਦੇ ਸਹਿਯੋਗੀ ਮੇਜਰ ਜਨਰਲ ਸੁਬੇਗ ਸਿੰਘ ਹੁਰਾਂ ਦੀ ਯੁਧਨੀਤੀ ਵਿਚ ਸਰਕਾਰੀ ਫੌਜਾਂ ਨੂੰ ਗੋਡਿਆਂ ਤੱਕ ਜ਼ਖਮੀ ਕਰਨ ਦੇ ਆਦੇਸ਼ ਸਨ। ਸੰਤਾਂ ਦਾ ਕਹਿਣਾ ਸੀ ਕਿ ਸਿੱਖਾਂ ਦੇ ਧਾਰਮਿਕ ਅਸਥਾਨਾਂ 'ਤੇ ਹਮਲਾ ਕਰਨ ਵਾਲਿਆਂ ਨੂੰ ਬਾਕੀ ਦੇ ਦੇਸ਼ ਵਾਸੀਆਂ ਸਾਹਮਣੇ ਜੀਵਨ ਭਰ ਲੰਗੜੇ ਚਿੰਨ੍ਹ ਵਜੋਂ ਪੇਸ਼ ਹੁੰਦਿਆਂ ਰਹਿਣਾ ਚਾਹੀਦੈ। ਰਾਜੀਵ ਗਾਂਧੀ ਨੇ ਕਿਹਾ ਸੀ, "ਇਨ ਹਰਾਮਜ਼ਾਦੋਂ ਨੇ ਹਮਾਰੇ ੭੦੦ ਜਵਾਨ ਮਾਰ ਦੀਏ।"

(ਦਲਬੀਰ ਸਿੰਘ (ਪੱਤਰਕਾਰ), ਨੇੜਿਓਂ ਡਿੱਠੇ ਸੰਤ ਭਿੰਡਰਾਂਵਾਲੇ (ਮੇਰੀ ਹੱਡਬੀਤੀ-ਜੱਗਬੀਤੀ), ਪੰਨਾ ੧੮, ਪੰਥ ਖਾਲਸਾ ਪ੍ਰਕਾਸ਼ਨ, ਪਹਿਲੀ ਵਾਰ ਖ਼ਾਲਸਾ ਸਾਜਨਾ ਦਿਵਸ, ੨੦੦੦)

ਮੇਰਾ ਸ਼ੇਰ ਬਹਾਦਰ ਸੂਰਮਾ, ਜਰਨੈਲਾਂ ਦਾ ਜਰਨੈਲ
ਉਸ ਮੌਤ ਵਿਆਹੀ ਹੱਸ ਕੇ, ਉਹਦੇ ਦਿਲ ਤੇ ਰਤਾ ਨਾ ਮੈਲ।
ਪਰ ਕੋਈ ਨਾ ਉਹਨੂੰ ਬੌਹੜਿਆ, ਉਹਨੂੰ ਵੈਰੀਆਂ ਮਾਰਿਆ ਘੇਰ
ਉਂਜ ਡੱਕੇ ਰਹਿ ਗਏ ਘਰਾਂ ਵਿਚ, ਮੇਰੇ ਲੱਖਾਂ ਪੁੱਤਰ ਸ਼ੇਰ।

(ਜਨਤਕ ਪੈਗਾਮ, ਜੂਨ ੧੯੯੧, ਪੰਨੇ ੧੫-੧੬)

ਦਰਬਾਰ ਸਾਹਿਬ ਦੀ ਰਾਖੀ ਕਰਦੇ ਹੋਏ ਸੰਤ ਜਰਨੈਲ ਸਿੰਘ ਅਤੇ ਖਾਲਸੇ ਨੇ ਹਿੰਦੁਸਤਾਨੀ ਫੌਜਾਂ ਦਾ ਜਿਹੜਾ ਜਾਨੀ ਨੁਕਸਾਨ ਕੀਤਾ ਉਹ ਅਜੇ ਤੱਕ ਬਾਹਰ ਨਹੀਂ ਆ ਸਕਿਆ।* ਇਸ ਦੇ ਬਾਹਰ ਆਉਣ ਨਾਲ ਇਹ ਗੱਲ ਸਾਬਤ ਹੋ ਜਾਏਗੀ ਕਿ ਇਹ ਕੋਈ ਮਾਮੂਲੀ ਨਹੀਂ ਸਗੋਂ ਦੋ ਦੇਸ਼ਾਂ ਦੀ ਜੰਗ ਨਾਲੋਂ ਵੱਡੀ ਜੰਗ ਸੀ। ਹਿੰਦੋਸਤਾਨ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਪਟਿਆਲੇ ਦੇ ਰਾਜਕੁਮਾਰ ਅਮਰਿੰਦਰ ਸਿੰਘ (ਜੋ ਸੰਨ ੧੯੮੧ ਨੂੰ ਰਾਤ ਸਮੇਂ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਵਿਚ ਸੰਤਾਂ ਨੂੰ ਮਿਲਿਆ ਅਤੇ ਉਨ੍ਹਾਂ ਦੇ ਇਕ ਇਸ਼ਾਰੇ ਤੇ ਸਿੰਘਾਂ ਕੋਲੋਂ ਧੱਕੇ ਖਾ ਕੇ ਵਾਪਸ ਪਰਤਿਆ) ਨੂੰ ਸੰਤ ਬਾਬਾ ਜਰਨੈਲ ਸਿੰਘ ਭਿੰਡਰਾਂਵਾਲੇ ਕੋਲ ਦੋ ਸੌ ਕਰੋੜ ਦੀ ਖਿਲਤ ਦੇ ਕੇ ਭੇਜਿਆ ਜਿਸ ਨੂੰ ਜੁਤੀ ਦੀ ਨੋਕ ਤੋਂ ਵਾਰ ਕੇ ਸੰਤ ਜੀ ਨੇ ਸਾਬਤ ਕਰ ਦਿਤਾ ਕਿ 'ਬਾਦਸ਼ਾਹੀਆਂ ਤਾਂ ਖਾਲਸੇ ਦੇ ਪੈਰਾਂ ਵਿਚ ਰੁਲਦੀਆਂ

---

* ਓਪਰੇਸ਼ਨ ਬਲਿਊਸਟਾਰ ਵਿਚ ਕਿੰਨੇ ਲੋਕ ਮਰੇ? ਇਹ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਤੁਸੀਂ ਕਿਸਦੇ ਅੰਕੜਿਆਂ ਨੂੰ ਮੰਨ ਰਹੇ ਹੋ। ਸਰਕਾਰ ਦਾ ਵਾਈਟ ਪੇਪਰ ਜੋ ਜੁਲਾਈ ੧੯੮੪ ਵਿਚ ਜਾਰੀ ਹੋਇਆ ਸੀ, ਹਰਿਮੰਦਰ ਸਾਹਿਬ ਵਿਚ ਫੌਜੀਆਂ ਦੀਆ ਮੌਤਾਂ ਦੀ ਗਿਣਤੀ ੮੩ ਅਤੇ ਆਮ ਲੋਕਾਂ ਦੀਆਂ ਮੌਤਾਂ ਦੀ ਗਿਣਤੀ ੪੯੨ ਦਸਦਾ ਹੈ। ੮੬ ਆਮ ਲੋਕਾਂ ਦੇ ਅਤੇ ੨੪੯ ਫੌਜੀਆਂ ਦੇ ਜ਼ਖਮੀ ਹੋਣ ਬਾਰੇ ਦੱਸਿਆ ਗਿਆ ਹੈ। ਐਸੋਸਿਏਟਿਡ ਪ੍ਰੈਸ ਦੇ ਪੱਤਰ ਪ੍ਰੇਰਕ ਬ੍ਰਾਹਮ ਚੇਲਾਨੀ ਦੇ ਅੰਕੜੇ ਫੌਜੀਆਂ ਦੀਆਂ ਮੌਤਾਂ ਦੀ ਗਿਣਤੀ ੨੦੦ ਦੱਸਦੇ ਹਨ। ਉਸ ਸਾਲ ਸਤੰਬਰ ਵਿਚ, ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨੇ ਨੈਸ਼ਨਲ ਸਟੂਡੈਂਟਸ ਯੂਨੀਅਨ ਆਫ ਇੰਡੀਆ ਦੇ ਸੈਸ਼ਨ ਨੂੰ ਸੰਬੋਧਨ ਕਰਦਿਆਂ ਦੱਸਿਆ ਕਿ 'ਓਪਰੇਸ਼ਨ ਬਲਿਊਸਟਾਰ' ਵਿਚ ੭੦੦ ਫੌਜੀਆਂ ਦੀਆਂ ਜਾਨਾਂ ਗਈਆਂ (ਕੁਲਦੀਪ ਨਈਅਰ ਅਤੇ ਖੁਸ਼ਵੰਤ ਸਿੰਘ ਦੀ ਲਿਖੀ "ਦਿ ਟਰੈਜਿਡੀ ਆਫ ਪੰਜਾਬ" ਵਿਚ ਦਰਜ ਹੈ।) ਭਾਰਤ ਦੀਆਂ ਚਾਰ ਜੰਗਾਂ ਜੋ ਕਿ ੧੯੪੮, ੧੯੬੨, ੧੯੬੫ ਅਤੇ ੧੯੭੧ ਵਿਚ ਹੋਈਆਂ, ਦੇ ਲਈ ਕੁਲ ਮਿਲਾ ਕੇ ਦਿੱਤੇ ਗਏ ਅਵਾਰਡਾਂ ਦੇ ਨਾਲੋਂ ਓਪਰੇਸ਼ਨ ਬਲਿਊਸਟਾਰ ਦੇ ਲਈ ਵਧੇਰੇ ਅਵਾਰਡ ਦਿੱਤੇ ਗਏ। ਇਹ ਏਅਰ ਮਾਰਸ਼ਲ ਮਲਹੋਤਰਾ ਦੀ ਪੁਸਤਕ ਵਿਚ ਦੱਸਿਆ ਗਿਆ ਹੈ।

ਵੇਦ ਮਰਵਾਹਾ ਨੇ ਆਪਣੀ ਕਿਤਾਬ 'ਅਨਸਿਵਿਲ ਵਾਰਜ਼' ਵਿਚ ਮਰਹੂਮ ਪ੍ਰਧਾਨ ਮੰਤਰੀ ਦੇ ਅੰਕੜਿਆਂ ਵਿਚ ਇਜਾਫਾ ਕੀਤਾ, ਜਦੋਂ ਉਸਨੇ ਲਿਖਿਆ : ਪਰੰਤੂ ਡਿਵੀਜ਼ਨ-ਪੱਧਰ ਦੇ ਓਪਰੇਸ਼ਨ ਵਿਚ ੩੫ ਪ੍ਰਤੀਸ਼ਤ ਮੌਤਾਂ ਹੋਣ ਤੇ ਉਸ ਨੂੰ ਚੰਗੀ ਤਰ੍ਹਾਂ ਯੋਜਨਾਬੱਧ ਅਤੇ ਚੰਗੀ ਤਰ੍ਹਾਂ ਨੇਪਰੇ ਚੜ੍ਹਾਇਆ ਗਿਆ ਨਹੀਂ ਕਹਿ ਸਕਦੇ (ਇਕ ਡਿਵੀਜ਼ਨ ਵਿਚ ੧੬,੦੦੦ ਫੌਜੀ ਹੁੰਦੇ ਹਨ)। ਆਮ ਲੋਕਾਂ ਦੀ ਮੌਤ ਬਾਰੇ, ਮਰਵਾਹਾ ਨੇ ੪, ੭੧੨ ਦੇ ਅੰਕੜੇ ਦਿੱਤੇ ਹਨ, ਇਹ ਕਹਿੰਦੇ ਹੋਏ "੧੦,੦੦੦ ਲੋਕ ਓਪਰੇਸ਼ਨ ਬਲਿਊਸਟਾਰ ਵਿਚ ਗ੍ਰਿਫਤਾਰ ਕੀਤੇ ਗਏ", ਉਨ੍ਹਾਂ ਵਿਚੋਂ ਬਹੁਤੇ ਹਰਿਮੰਦਰ ਸਾਹਿਬ ਤੋਂ ਸਨ।

ਦਿਲਚਸਪ ਗੱਲ ਇਹ ਹੈ ਕਿ ਵੇਦ ਮਰਵਾਹਾ ਨੇ ਆਪਣੇ ਅੰਕੜਿਆਂ ਦਾ ਸ੍ਰੋਤ ਸਰਕਾਰੀ ਵਾਈਟ ਪੇਪਰ ਨੂੰ ਦੱਸਿਆ – ਇਸ ਓਪਰੇਸ਼ਨ ਦੇ ਦੌਰਾਨ ੪੭੧੨ ਆਦਮੀ ਮਾਰੇ ਗਏ ਅਤੇ ੧੦,੦੦੦ ਨੂੰ ਗ੍ਰਿਫਤਾਰ ਕੀਤਾ ਗਿਆ।" ਕੀ ਤੁਸੀਂ ਬੌਖਲਾ ਗਏ ਹੋ? ਕੁਝ ਸਤਰਾਂ ਪਹਿਲਾਂ ਤੁਸੀਂ ਪੜ੍ਹਿਆ ਕਿ "੪੯੨ ਆਮ ਲੋਕ ਅਤੇ ੮੩ ਫੌਜੀ ਮਾਰੇ ਗਏ"। ... ਇਹ ਵੀ ਸਰਕਾਰੀ ਵਾਈਟ ਪੇਪਰ ਹੀ ਦੱਸ ਰਿਹਾ ਸੀ। ਜਿਸ ਵਾਈਟ ਪੇਪਰ ਵਿਚੋਂ ਹਵਾਲਾ ਦਿੱਤਾ ਹੈ, ਉਹ ਲਾਇਬ੍ਰੇਰੀਆਂ ਵਿਚ ਉਪਲਬਧ ਹੈ, ਕੋਈ ਵੀ ਜਾ ਕੇ ਖੁਦ ਇਨ੍ਹਾਂ ਅੰਕੜਿਆਂ ਨੂੰ ਦੇਖ ਸਕਦਾ ਹੈ ਅਤੇ ਵੇਦ ਮਰਵਾਹਾ ਇਸ ਤਰ੍ਹਾਂ ਦਾ ਆਦਮੀ ਨਹੀਂ ਸੀ ਕਿ ਉਹ ਆਪਣੇ ਦਿਮਾਗ ਤੋਂ ਹੀ ਇਹ ਅੰਕੜੇ ਬਣਾ ਦੇਵੇ। ਕੀ ਦੋ ਵਾਈਟ ਪੇਪਰ ਸਨ ..... ਇਕ ਆਮ ਲੋਕਾਂ ਲਈ ਅਤੇ ਇਕ ਖਾਸ ਪ੍ਰਸਾਰ ਲਈ? .....

ਫੌਜ ਨੇ ਆਪਣੀਆਂ ਮੌਤਾਂ ਦੀ ਸਹੀ ਗਿਣਤੀ ਨੂੰ ਲਕਾਉਣ ਦੀ ਕੋਸ਼ਿਸ਼ ਕੀਤੀ ਹੈ। ਜ਼ਖਮੀਆਂ ਨੂੰ ਸਾਰੇ ਭਾਰਤ ਦੇ ਹਸਪਤਾਲਾਂ ਵਿਚ ਭੇਜਿਆ ਗਿਆ ਸੀ ਅਤੇ ਰਿਕਾਰਡ ਵਿਚ ਉਨ੍ਹਾਂ ਨੂੰ ਲਦਾਖ ਵਿਚ ਜ਼ਖਮੀ ਹੋਏ ਦਿਖਾਇਆ ਗਿਆ। (Inderjit Singh Jaijee, Politics of Genocide, page 64-65)

ਅਤੇ

"ਜੂਨ ੧੯੮੪ ਵਿਚ ਦਰਬਾਰ ਸਾਹਿਬ ਤੇ ਹੋਏ ਫੌਜੀ ਹਮਲੇ ਵਿਚ ਕਿਤਨੇ ਸਿੰਘ ਸ਼ਹੀਦ ਹੋਏ ਤੇ ਕਿਤਨੀ ਫੌਜ ਮਰੀ, ਇਸ ਬਾਰੇ ਸੱਚੀ ਜਾਣਕਾਰੀ ਦੇਣ ਦੀ ਖੇਚਲ ਕਰੋ। ਫੌਜੀ ਹਮਲੇ ਤੋਂ ਕੁਝ ਮਹੀਨੇ ਬਾਅਦ ਦੀ ਗੱਲ ਹੈ, ਮੈਨੂੰ ਇਕ ਸਿੱਖ ਬਜ਼ੁਰਗ ਮਿਲੇ, ਉਹਨਾਂ ਦੱਸਿਆ ਕਿ ਉਹਨਾਂ ਦਾ ਫੌਜੀ ਪੁੱਤਰ ਜਲੰਧਰ ਛਾਉਣੀ ਵਿਚ ਤਾਇਨਾਤ ਹੈ ਤੇ ਉਸ ਲੜਕੇ ਨੇ ਆਪਣੇ ਬਾਪ ਨੂੰ ਦੱਸਿਆ ਕਿ ਸਾਢੇ ਤਿੰਨ ਹਜ਼ਾਰ (ਫੌਜੀਆਂ ਦੇ) ਦੇ ਕਾਗਜ਼ ਬਣ ਚੁਕੇ ਸਨ ਤੇ ਚਾਰ ਹਜ਼ਾਰ ਦੇ ਬਣਨੇਂ ਰਹਿੰਦੇ ਸਨ। ਭਾਵ ਸਾਡੇ ਸੱਤ ਹਜ਼ਾਰ ਫੌਜੀ ਕੰਮ ਆਇਆ ਸੀ। ਮੈਂ ਖ਼ੁਦ ਉਹਨਾਂ ਦਿਨਾਂ ਵਿਚ ਇਕ ਅਖ਼ਬਾਰ ਵਿਚ ਪੜ੍ਹਿਆ ਸੀ ਕਿ ਇਕ ਬਟਾਲੀਅਨ (ਜਿਸ ਦਾ ਹੁਣ ਨਾਮ ਯਾਦ ਨਹੀਂ) ਦੇ ਦਰਬਾਰ ਸਾਹਿਬ ਵਿਚ ਲੜਾਈ ਦੌਰਾਨ ਇਤਨੇ ਥੋੜ੍ਹੇ ਬੰਦੇ ਬਚੇ ਸਨ ਕਿ ਉਸਦੇ ਸੋਗ ਵਿਚ ਉਸ ਸਾਲ ਬਟਾਲੀਅਨ ਨੇ ਆਪਣਾ ਜਨਮ ਨਹੀਂ ਸੀ ਮਨਾਇਆ। ਜ਼ਰੂਰਤ ਹੈ ਕਿ ਉਸ ਬਾਰੇ ਰਿਟਾਇਰ ਹੋ ਚੁਕੇ ਉਹਨਾਂ ਫੌਜੀਆਂ ਪਾਸੋਂ ਜਾਣਕਾਰੀ ਹਾਸਲ ਕੀਤੀ ਜਾਵੇ ਜਿਹੜੇ ਦਰਬਾਰ ਸਾਹਿਬ ਅੰਦਰ ਲੜੇ ਸਨ, ਤਾਂ ਜੋ ਸਿੱਖਾਂ ਨੂੰ ਸਹੀ ਜਾਣਕਾਰੀ ਮਿਲ ਸਕੇ। (ਸਿੱਖ ਸ਼ਹਾਦਤ, ਨਵੰਬਰ ੨੦੦੦, ਪੰਨੇ ੪੨-੪੪ 'ਤੇ ਸਰਦਾਰ ਕੁਲਦੀਪ ਸਿੰਘ ਘਣਗਸ ਦੀ ਛਪੀ ਚਿੱਠੀ 'ਚੋਂ ਧੰਨਵਾਦ ਸਹਿਤ)

ਹਨ।' ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਵਲੋਂ ਜਾਰੀ ਦਸਤਾਵੇਜ਼ 'ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਨਵਉਸਾਰੀ ਕਿਉਂ ?' ਅਤੇ ੨੬ ਜਨਵਰੀ ੧੯੮੬ 'ਚ ਅਕਾਲ ਤਖਤ ਸਾਹਿਬ 'ਤੇ ਹੋਏ ਸਰਬੱਤ ਖਾਲਸਾ ਦੁਵਾਰਾ ਲਿਆ ਗਿਆ ਗੁਰਮਤਾ ਇਸ ਦੀ ਸਮਕਾਲੀ ਤੌਰ ਤੇ ਇਤਿਰਾਸਕ ਗਵਾਹੀ ਭਰਦੇ ਹਨ।*

ਭਗਤ ਸਿੰਘ ਦੇ ਆਖਰੀ ਸਮੇਂ ਹੱਸ ਹੱਸ ਕੇ ਰੱਸਾ ਚੁੰਮਣ ਤੇ ਇਨਕਲਾਬ ਜ਼ਿੰਦਾਬਾਦ ਦੇ ਨਾਅਰਿਆਂ ਦੀ ਤਾਂ ਕੋਈ ਸਮਕਾਲੀ ਗਵਾਹੀ ਮਿਲਦੀ ਨਹੀਂ ਪਰ 'ਦਰਬਾਰ ਸਾਹਿਬ' ਉਤੇ ਹਮਲੇ ਸਮੇਂ ਬ੍ਰਾਹਮਣੀ ਨਜ਼ਾਮ ਦੀਆਂ ਫੌਜਾਂ ਦੀ ਅਗਵਾਈ ਕਰਨ ਵਾਲੇ ਜਨਰਲ ਵੈਦਿਆਂ ਨੂੰ ਸੋਧਣ ਵਾਲੇ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਦੇ ਬੰਦੀ ਜੀਵਨ ਦੀਆਂ ਸੁਮੱਚੀਆਂ ਘਟਨਾਵਾਂ ਦੀਆਂ ਸਮਕਾਲੀ ਗਵਾਹੀਆਂ ਜ਼ਰੂਰ ਪ੍ਰਾਪਤ ਹਨ, ਜਿਨ੍ਹਾਂ ਵਿਚ ਉਹਨਾਂ ਦੇ ਮੌਤ ਨੂੰ ਖਿੜੇ ਮੱਥੇ ਪ੍ਰਵਾਨ ਕਰਨ, ਮਿਠਿਆਈ ਵੰਡਣ, ਖਾਲਸਾ ਬਾਣੇ ਵਿਚ ਫਾਂਸੀ ਚੜ੍ਹਨ ਅਤੇ ਫਤਹਿ ਦੇ ਜੈਕਾਰੇ ਗਜਾਉਣਾ ਸ਼ਾਮਲ ਹਨ। ੧੦ ਅਕਤੂਬਰ ੧੯੯੨ ਦੇ 'ਟਾਈਮਜ਼ ਆਫ ਇੰਡੀਆ' ਦੇ ਅਨੁਸਾਰ, "ਸਹਾਇਕ ਪੁਲਿਸ ਕਮਿਸ਼ਨਰ ਬੀ. ਐਸ. ਮੋਹੀਤੇ ਦੇ ਦੱਸੇ ਅਨੁਸਾਰ ਇਸ਼ਨਾਨ ਕਰਨ ਤੋਂ ਬਾਅਦ ਉਹਨਾਂ ਨੇ ਪਾਠ ਕੀਤਾ ਅਤੇ ਐਨ ਸਵੇਰ ਦੇ ਤਿੰਨ ਵਜੇ ਫ਼ਾਂਸੀ ਲਈ ਤਿਆਰ ਹੋ ਗਏ। ਜਦੋਂ ਉਹਨਾਂ ਨੂੰ ਫਾਂਸੀ ਦੇ ਤਖਤੇ ਵੱਲ ਲਿਜਾਇਆ ਜਾ ਰਿਹਾ ਸੀ ਤਾਂ ਉਹਨਾਂ ਨੇ ਖਾਲਿਸਤਾਨ ਜ਼ਿੰਦਾਬਾਦ ਦੇ ਨਾਹਰੇ ਲਾਏ। ਨਿਰਮਲ ਸਿੰਘ ਨਿੰਮਾ, ਜਿਹੜਾ ਜਨਰਲ ਵੈਦਿਆ ਕਤਲ ਕੇਸ ਵਿਚ ਰਿਹਾਅ ਹੋ ਗਿਆ ਸੀ, ਪਰ ਕਿਸੇ ਹੋਰ ਕੇਸ ਵਿਚ ੫ ਸਾਲ ਕੈਦ ਕੱਟ ਰਿਹਾ ਹੈ ਅਤੇ ਫਾਂਸੀ ਦੇ ਤਖਤੇ ਦੀ ਨੇੜਲੀ ਕੋਠੜੀ ਵਿਚ ਕੈਦ ਹੈ, ਨੇ ਵੀ ਉਹਨਾਂ ਦੇ ਨਾਅਰਿਆਂ ਦਾ ਜਵਾਬ ਦਿੱਤਾ।" (ਹਵਾਲਾ ਜੇਲ੍ਹ ਚਿੱਠੀਆਂ (ਭਾਈ ਸੁੱਖਾ ਭਾਈ ਜਿੰਦਾ), ਨਵਦੀਪ ਸਿੰਘ ਬਿੱਟੂ, ਪ੍ਰਕਾਸ਼ਕ, ਪੰਨਾ ੧੧੮) ਭਾਈ ਨਿਰਮਲ ਸਿੰਘ ਨਿੰਮਾ ਦੀ ਗਵਾਹੀ ਇਸ ਤਰ੍ਹਾਂ ਹੈ ਕਿ, "ਪਰਿਵਾਰਕ ਮੈਂਬਰਾਂ (ਭਾਈ ਸੁੱਖਾ ਤੇ ਭਾਈ ਜਿੰਦਾ ਦੇ) ਨੇ ਇਨ੍ਹਾਂ ਵੀਰਾਂ (ਭਾਈ ਸੁੱਖਾ - ਭਾਈ ਜਿੰਦਾ) ਨਾਲ ਨਜ਼ਰਬੰਦ ਭਾਈ ਨਿਰਮਲ ਸਿੰਘ ਨਿੰਮਾ ਜਿਸ ਦਾ ਪਿੰਡ ਵੀ ਭਾਈ ਜਿੰਦੇ ਵਾਲਾ ਗਦਲੀ ਹੀ ਹੈ, ਨਾਲ ਮੁਲਾਕਾਤ ਵੀ ਕੀਤੀ। ਉਸਨੇ ਦੱਸਿਆ ਕਿ ਦੋਹਾਂ ਵੀਰਾਂ ਨੇ ਉਸ ਦਿਨ ਸਵੇਰੇ ਉਸਦੇ ਕਮਰੇ ਅਗਿਉਂ ਲੰਘਣ ਲੱਗਿਆਂ ਜੈਕਾਰੇ ਲਗਾਏ ਅਤੇ ਕਿਹਾ ਕਿ ਉਹ ਪੂਰੀ ਤਰ੍ਹਾਂ ਚੜ੍ਹਦੀ ਕਲਾ ਵਿੱਚ ਹਨ। ਜਦੋਂ ਭਾਈ ਜਿੰਦਾ ਅਤੇ ਭਾਈ ਸੁੱਖਾ ਦੇ ਜੈਕਾਰਿਆਂ ਦੀ ਆਵਾਜ਼ ਆਉਂਦੀ ਰਹੀ ਉਹ ਜਵਾਬ ਵਿਚ ਜੈਕਾਰੇ ਗਜਾਉਂਦਾ ਰਿਹਾ। ਆਖਰੀ ਵੇਲੇ ਭਾਈ ਨਿੰਮਾ ਅਨੁਸਾਰ ਫਾਂਸੀ ਦੇ ਫੰਦੇ ਗਲ ਵਿਚ ਪੈਣ ਤੋਂ ਪਹਿਲਾਂ ਭਾਈ ਜਿੰਦਾ ਨੇ ਉੱਚੀ ਆਵਾਜ਼ ਵਿਚ ਕਿਹਾ ਕਿ "ਵੀਰ ਸੁੱਖਿਆ ਫਤਿਹ ਗਜਾ" ਇਸ ਤੋਂ ਬਾਅਦ ਜੈਕਾਰਿਆਂ ਦੀ ਆਵਾਜ਼ ਆਈ।" (ਉਪਰੋਕਤ ਹਵਾਲਾ, ਪੰਨਾ ੧੨੮)

ਦਰਬਾਰ ਸਾਹਿਬ 'ਤੇ ਹਮਲਾ ਅਤੇ ਮਾਨਵਤਾ ਦੇ ਕਤਲ ਦਾ ਬਦਲਾ ਭਾਈ ਬੇਅੰਤ, ਭਾਈ ਸਤਵੰਤ ਸਿੰਘ ਨੇ ਵਕਤ ਦੀ ਪ੍ਰਧਾਨ ਮੰਤਰੀ ਤੋਂ ਸਿਰਫ ਛੇ ਮਹੀਨਿਆਂ ਦੇ ਅੰਦਰ ਅੰਦਰ ਲੈ ਲਿਆ ਤੇ ਪੰਜਾਬ ਮੁੱਖ-ਮੰਤਰੀ ਬੇਅੰਤ ਸਿੰਘ ਦੀ ਸਿੱਖ ਕਤਲਿਆਮ ਮੁਹਿੰਮ ਨੂੰ ਭਾਈ ਦਿਲਾਵਰ ਸਿੰਘ ਨੇ ਤੋੜ ਸੁੱਟਿਆ ਤੇ ਮਨੁੱਖਤਾ ਦੇ ਘਾਣ ਦਾ ਬਦਲਾ ਲੈ ਲਿਆ। ਇਹਨਾਂ ਸੂਰਮਿਆਂ ਨੇ ਵਕਤ ਦੀ ਨਜ਼ਾਕਤ 'ਚ ਦੁਸ਼ਮਣ ਦੀ ਕਮਜ਼ੋਰੀ ਨੂੰ ਵਰਤਕੇ ਗੁਰੀਲਾ ਜੰਗ ਤੇ ਇਨਕਲਾਬੀਆਂ ਦੇ ਅੰਦਾਜ਼ ਨੂੰ ਸੂਖਮ ਅੰਦਾਜ਼ ਵਿਚ ਵਰਤਿਆ। ਸਿੱਖ ਸ਼ਹੀਦਾਂ ਵਿਰੁੱਧ ਇਕੱਲਾ ਦਲਬੀਰ ਸਿੰਘ ਹੀ ਨਹੀਂ ਅਨੇਕਾਂ ਹੋਰ ਵੀ ਲੋਕ ਹਨ ਜਿਨ੍ਹਾਂ ਵਿਚ 'ਸਿੱਖਜ਼ ਇਨ ਹਿਸਟਰੀ' ਵਾਲਾ ਡਾਕਟਰ ਸੰਗਤ ਸਿੰਘ ਵੀ ਸ਼ਾਮਲ ਹੈ, ਜਿਸਨੇ ਖਾਸ ਕਰਕੇ ੧੯੪੭ ਤੋਂ ਬਾਅਦ ਦੇ ਸਮੇਂ ਨੂੰ ਬਹੁਤ ਜਿਆਦਾ ਸਰਕਾਰੀ ਤੱਥਾਂ ਨਾਲ ਇਕ ਪਾਸੜ ਬਿਆਨ ਕਰ ਸਮੁੱਚੀ ਖਾੜਕੂ ਲਹਿਰ ਨੂੰ ਤੋੜਿਆ ਅਤੇ ਸਿੱਖ ਇਤਿਹਾਸ ਦੀਆਂ ਮਹਾਨ ਘਟਨਾਵਾਂ ਨੂੰ ਜਾਣ ਬੁਝ ਕੇ ਤੋੜਿਆ ਹੈ। ਇਹ ਸ਼ਬਦਾਂ ਦਾ ਕਹਿਰ ਅਜੇ ਇਸ 'ਤੇ ਵੀ ਟੁੱਟਣਾ ਹੈ। ਉਸ ਦੀਆ ਗ਼ਲਤੀਆਂ ਦਾ ਅਹਿਸਾਸ ਸਿੱਖ ਲੀਡਰਸ਼ਿਪ 'ਤੇ ਕਰਵਾਏ ਸੈਮੀਨਾਰ 'ਚ, ਜੋ ਇੰਸਟੀਚਿਊਟ ਔਵ ਸਿੱਖ ਸਟੱਡੀਜ਼ ਵਲੋਂ ੩੦-੩੧ ਅਕਤੂਬਰ ਨੂੰ ਕਰਵਾਇਆ ਗਿਆ ਸੀ, ਮੈਂ ਉਸ ਦੀ ਹਾਜ਼ਰੀ ਵਿਚ ਉਸਨੂੰ ਕਰਵਾਇਆ ਸੀ ਤੇ ਅਗਲੀ ਐਡੀਸ਼ਨ 'ਚ ਗਲਤੀਆਂ ਨੂੰ ਸੋਧਣ ਲਈ ਸਵਿਕਾਰਿਆ ਗਿਆ ਸੀ। ਇਸ ਦਾ ਜਵਾਬ ਸੰਗਤ ਸਿੰਘ ਦੀ ਕਿਤਾਬ ਦੇ ਅਗਲੇ ਐਡੀਸ਼ਨ

* (ਦਲਬੀਰ ਸਿੰਘ (ਪੱਤਰਕਾਰ) ਨੇੜਿਓ ਡਿੱਠੇ ਸੰਤ ਭਿੰਡਰਾਂਵਾਲੇ, ਪੰਨੇ ੨੧੫, ੨੨੨)

ਛਪਣ ਤੋਂ ਬਾਅਦ ਹੀ ਹੋਵੇਗਾ।

ਦਲਬੀਰ ਜੀ ਤੁਹਾਡੀ 'ਤਿੰਨ ਕਾਨਿਆਂ (ਤਿੰਨ ਸਿੱਖ ਬੁੱਧੀਜੀਵੀ) ਦੀ ਗਿਣਤੀ ਗਲਤ ਹੈ।' ਸਿੱਖੀ ਵਿੱਚ ਕੋਈ ਇਕੱਲਾ ਨਹੀਂ ਹੁੰਦਾ। ਸਿੱਖ ਦੇ ਨਾਲ ਹਮੇਸ਼ਾਂ ਗੁਰਬਾਣੀ ਦਾ ਸੱਚ ਤੇ ਅਕਾਲ ਪੁਰਖ ਦੀ ਬਖ਼ਸ਼ਿਸ਼ ਹਮੇਸ਼ਾਂ ਹੁੰਦੇ ਹਨ। ਤੁਹਾਡਾ ਕਥਨ ਸੀ, "ਉਸਦੇ (ਭਗਤ ਸਿੰਘ) ਵਾਰਸਾਂ ਦੀ ਗਿਣਤੀ ਸਿਰਫ਼ ਤਿੰਨ ਕਾਣੇ (ਸਿੱਖ ਬੁੱਧੀਜੀਵੀਆਂ ਵੱਲ ਇਸ਼ਾਰਾ ਹੈ) ਨਹੀਂ ਸਗੋਂ ਹਜਾਰਾਂ ਵਿਚ ਹੈ।"(ਦਲਬੀਰ ਸਿੰਘ, ਅਸਲੀ ਗੁੱਸਾ ਫੇਰ ਕਦੇ ਸਹੀ, ਪੰਜਾਬੀ ਟ੍ਰਿਬਿਊਨ ੧-੯-੨੦੦੦) ਇਹਨਾਂ ਸਿੱਖ ਬੁੱਧੀਜੀਵੀਆਂ ਦੀ ਗਿਣਤੀ ਤਿੰਨ ਨਹੀਂ ਪੰਜ ਹੈ। ਇਹਨਾਂ ਨੂੰ ਜੁੱਗੋ ਜੁੱਗ ਅਟੱਲ ਸਦੀਵੀ ਸੱਚ ਗੁਰੂ ਗ੍ਰੰਥ ਸਾਹਿਬ ਦੀ ਓਟ ਅਤੇ ਅਕਾਲ ਪੁਰਖ ਦੀ ਬਖ਼ਸ਼ਿਸ਼ ਦਾ ਸਰੂਰ ਹਾਸਲ ਹੈ। ਕਾਮਰੇਡਾਂ ਨੂੰ ਗੁਰੂ ਗ੍ਰੰਥ ਸਾਹਿਬ ਤੇ ਅਕਾਲ ਪੁਰਖ ਦੀ ਹੋਂਦ ਤੋਂ ਇਨਕਾਰ ਹੈ। ਇਸੇ ਲਈ ਅੰਧਕਾਰ 'ਚ ਇਹਨਾਂ ਨੂੰ ਹਰ ਸਿੱਖ ਵਿਚੋਂ ਇਹ ਦੋਵੇਂ ਨਜ਼ਰ ਨਹੀਂ ਆਉਂਦੇ। ਇਹਨਾਂ ਤਿੰਨ ਗੁਰਸਿੱਖਾਂ ਦਾ ਲਸ਼ਕਰ -ਏ-ਡੱਬੂਆਂ ਕੁਝ ਨਹੀਂ ਵਿਗਾੜ ਸਕਦਾ। ਦਲਬੀਰ ਜੀ ਲਿਖਤ ਚੋਰੀ ਕਰਨ ਦਾ ਬੇਤਾਜ ਬਾਦਸ਼ਾਹ ਜਲੰਧਰ ਦਾ ਆਰੀਆ ਸਮਾਜੀ ਲੇਖਕ ਹਰਨਾਮ ਦਾਸ ਸਹਿਰਾਈ ਹੈ, ਜਿਸ ਨੇ ਸਿੱਖ ਇਤਿਹਾਸ ਦਾ ਮੁਕੰਮਲ ਰੂਪ ਵਿਚ ਵਪਾਰ ਕੀਤਾ ਅਤੇ ਕੇਵਲ ਇਕ ਕਿਤਾਬ ਨੂੰ ਕਈ ਸਿਰਲੇਖਾਂ ਹੇਠ ਵੱਖ-ਵੱਖ ਸਮੇਂ ਵੇਚਿਆ। ਕੁਝ ਨਵੇਂ ਪੰਨੇ ਪਾ ਪੁਰਾਣੀਆਂ ਕਿਤਾਬਾਂ ਨੂੰ ਹੀ ਨਵੀਆਂ ਜਿਲਦਾਂ 'ਚ ਪੇਸ਼ ਕੀਤਾ। ਇਸ ਨਾਵਲਕਾਰ ਨੂੰ ਇਸੇ ਸਾਲ ਅਮਰੀਕਾਂ ਤੋਂ ਹਿੰਦੁਸਤਾਨ ਆਏ ਇਕ ਵਿਦੇਸ਼ੀ ਦਾ ਹੱਥ ਠੋਕਾ ਬਨਣ ਵਾਲੇ ਤੇ ਸਿੱਖ ਸਰੂਪ 'ਚ ਹੋ ਕੇ ਸਿੱਖ ਵਿਰੋਧੀ ਸ਼ਕਤੀਆ ਦੇ ਮੋਹਰੇ ਨੇ 'ਪੰਜਾਬ ਦਾ ਰੀਅਲ ਨੌਵਲਿਸਟ' ਕਿਹਾ ਸੀ। ਦਲਬੀਰ ਜੀ ਤੁਹਾਨੂੰ, ਵਿਦੇਸ਼ੀ ਦੇ ਮੋਹਰੇ ਅਤੇ ਡਾਕਟਰ ਗੁਰਦਰਸ਼ਨ ਸਿੰਘ ਦੀ ਕਿਤਾਬ 'ਤੇ ਹਮਲਾ ਕਰਨ ਵਾਲੇ ਵਿਦਵਾਨ ਨੂੰ ਖੁੱਲਾ ਸੱਦਾ ਹੈ ਕਿ ਤੁਸੀਂ ਸਿੱਧੇ ਮੈਦਾਨ 'ਚ ਆ ਕੇ ਹਰਨਾਮ ਦਾਸ ਸਹਿਰਾਈ ਨੂੰ 'ਸਦੀ ਦਾ ਸਭ ਤੋਂ ਵੱਡਾ ਸਾਹਿਤਕ ਡਾਕੂ ਤੇ ਠੱਗ' ਐਲਾਨ ਕਰਨ। ਸਾਹਿਤਕ ਡਾਕੂ ਦੇ ਰੂਪ 'ਚ ਸਹਿਰਾਈ ਦੀ ਭੂਮਿਕਾ ਨੂੰ ਅਸੀਂ ਤੱਥਾਂ ਦੇ ਸੈਲਾਬ ਨਾਲ ਪ੍ਰਮਾਣਿਕ ਕਰ ਸਕਣ ਦੀ ਹਿੰਮਤ ਰੱਖਦੇ ਹਾਂ। ਜੇ ਮੁਕਾਬਲੇ ਦੀ ਇਸ ਜੰਗੀ 'ਚ ਡੱਬੂਆਂ ਦੇ ਟੋਲੇ 'ਚ ਇਕ 'ਖਰਸ ਖਾਇਆ ਜਲੰਧਰੀ ਡੱਬੂ' ਵੀ ਸ਼ਾਮਲ ਹੋ ਜਾਵੇ ਤਾਂ ਸਾਨੂੰ ਕੋਈ ਗਿਲਾ ਨਹੀਂ।

## II

ਵਿਵਾਦ ਦੇ ਘੇਰੇ ਅੰਦਰ ਪ੍ਰੋ: ਰਣਧੀਰ ਸਿੰਘ ਦਿੱਲੀ ਬਹਿਸ 'ਚ ਆਧਾਰ ਬਣਾਉਂਣ ਲਈ ਆਪਹੁਦਰੇਪਨ ਕਾਰਨ ਅਖਬਾਰ ਦੀਆਂ ਸੁਰਖੀਆਂ 'ਚ ਧੱਕੜ ਤੇ ਹੈਂਕੜ ਬੋਲੀ ਬੋਲੇ ਪਰ ਦਲੀਲ ਦੇ ਨੁਕਤੇ ਤੋਂ ਆਪਣੇ ਆਪ ਨੂੰ ਇਸ ਯੋਗ ਵੀ ਨਾ ਬਣਾ ਸਕੇ ਕਿ ਉਹ ਸਵੈ ਨੂੰ ਵਿਵਾਦ ਦੇ ਘੇਰੇ 'ਚ ਇਕ ਵਿਅਕਤੀਗਤ ਹੋਂਦ ਦੇ ਰੂਪ ਵਿਚ ਸਵਿਕਾਰ ਕਰਵਾ ਸਕਣ । ਉਹਨਾਂ ਦੀ ਦਿੱਲੀ ਇਸ ਮਾਮਲੇ 'ਚ ਬਿੱਲੀ ਵਾਲੇ ਅੰਦਾਜ਼ ਕਾਰਨ ਢਿੱਲੀ ਪੈ ਗਈ। ਅਸੀਂ ਸਵਿਕਾਰ ਵੀ ਕਰ ਲੈਂਦੇ ਜੇ ਇਹ ਅੰਦਾਜ਼ ਬਾਜ਼ ਵਾਲਾ ਹੁੰਦਾ। ਬਾਜ਼ ਤੇ ਬਿੱਲੀ ਦਾ ਕੀ ਮੇਲ ? ਪ੍ਰੋਫ਼ੈਸਰ ਸਾਹਿਬ ਨੇ 'ਪੰਜਾਬੀ ਟ੍ਰਿਬਿਊਨ' 'ਚ ੧੨-੧੦-੨੦੦੦ ਨੂੰ ਛਪੀ ਖਬਰ ਮੁਤਾਬਕ 'ਸ਼ਹੀਦ ਭਗਤ ਸਿੰਘ ਦੀ ਸ਼ਹਾਦਤ ਸਬੰਧੀ ਵਿਵਾਦ ਇਕ ਮਾਰਕਸੀ ਨਜ਼ਰੀਆ' ਵਿਸ਼ੇ ਤੇ ਕਰਵਾਏ ਸੈਮੀਨਾਰ 'ਚ ਬੜੀ ਬੇਸ਼ਰਮੀ ਨਾਲ ਕਿਹਾ ਕਿ ਸਵਾਲ ਭਗਤ ਸਿੰਘ ਦੀ ਰਾਖੀ ਦਾ ਨਹੀਂ ਸਗੋਂ ਵਿਵਾਦ ਦਾ ਜ਼ੋਰਦਾਰ ਜਵਾਬ ਦੇਣਾ ਚਾਹੀਦਾ ਹੈ। ਪ੍ਰੋਫ਼ੈਸਰ ਸਾਹਿਬ ਇਸ ਬਿਆਨਬਾਜ਼ੀ ਨੇ ਤੁਹਾਡੇ ਭਗਤ ਸਿੰਘ ਸੰਬੰਧੀ ਪ੍ਰੇਮ ਨੂੰ ਪ੍ਰਗਟ ਕਰ ਦਿੱਤਾ ਹੈ ਕਿ ਤੁਹਾਨੂੰ ਭਗਤ ਸਿੰਘ ਨਾਲ ਕੋਈ ਪਿਆਰ ਨਹੀਂ। ਜੇ ਪਿਆਰ ਹੈ ਤਾਂ ਅਜੋਕੇ ਮਾਰਕਸਵਾਦ ਨਾਲ ਹੈ। ਜੇ ਭਗਤ ਸਿੰਘ ਦੀ ਰਾਖੀ ਦਾ ਸਵਾਲ ਨਹੀਂ ਤਾਂ ਉਸਦੇ ਸਮਾਜਕ ਇਨਕਲਾਬ ਦੀ ਦਾਅਵੇਦਾਰੀ ਤੇ ਰਾਖੀ ਤੋਂ ਤੁਸੀਂ ਖੁਦ ਭਗਤ ਸਿੰਘ ਦੇ ਵਿਰੋਧੀ ਬਣ ਜਾਂਦੇ ਹੋ। ਉਹਨਾਂ ਇਹ ਵੀ ਕਿਹਾ ਕਿ ਇਸ ਬਹਿਸ ਵਿਚ ਪੈਣ ਦੀ ਲੋੜ ਨਹੀਂ ਕਿ ਉਸਨੇ ਸਾਂਡਰਸ ਨੂੰ ਮਾਰਿਆ ਜਾਂ ਸਕਾਟ ਨੂੰ। ਪ੍ਰੋਫ਼ੈਸਰ ਸਾਹਿਬ ਜੀ ਮਾਮਲਾ ਉਸਦੇ ਸਾਂਡਰਸ ਨੂੰ ਮਾਰਨ ਜਾਂ ਨਾ ਮਾਰਨ ਦਾ ਸੀ ? ਸਕਾਟ ਤਾਂ ਬਹੁਤ ਦੇਰ ਮਗਰੋਂ ਮਰਿਆ ਸੀ। ਪ੍ਰੋ. ਸਾਹਿਬ ਉਸਦਾ ਸਮਾਜਕ ਇਨਕਲਾਬੀ ਪੱਖ ਉਸ ਵਕਤ ਤੱਕ ਸਾਹਮਣੇ ਨਹੀਂ ਆ ਸਕਦਾ ਜਦੋਂ ਤੱਕ ਜਗਮੋਹਨ ਜੀ ਇਹ ਨਹੀਂ ਦੱਸਦੇ ਕਿ ਭਗਤ ਸਿੰਘ ਦੀਆਂ ਲਿਖਤਾਂ ਕਿਹੜੀਆਂ ਹਨ ? ਸੱਤਿਅਮ ਵਰਮਾਂ ਵਲੋਂ ਸੰਪਾਦਨ ਕੀਤੀ 'ਸ਼ਹੀਦੇ ਆਜ਼ਮ ਦੀ ਜੇਲ੍ਹ ਡਾਇਰੀ' ਨੂੰ ਉਹ ਮੰਨਦੇ ਹਨ ਜਾਂ ਨਹੀਂ ? ਇਸ

ਡਾਇਰੀ ਸਬੰਧੀ ਇਤਿਹਾਸ ਤੇ ਉਹਨਾਂ ਦੇ (ਭਗਤ ਸਿੰਘ ਦੇ) ਪਰਿਵਾਰ ਦਾ ਕੀ ਵਰਤਾਰਾ ਸੀ ? ਡਾਇਰੀ ਇਸ ਤੱਥ ਨੂੰ ਗ਼ਲਤ ਕਰਾਰ ਦਿੰਦੀ ਹੈ ਕਿ ਭਗਤ ਸਿੰਘ ਆਖਰੀ ਸਮੇਂ ਲੈਨਿਨ ਪੜ੍ਹ ਰਿਹਾ ਸੀ। ਲਿਖਤਾਂ ਸੰਬੰਧੀ ਕਰਤਾ ਦੀ ਪ੍ਰਮਾਣਿਕਤਾ ਸੌ ਪ੍ਰਤੀਸ਼ਤ ਸ਼ੱਕੀ ਹੈ ? ਜੇ ਇਹ ਸਭ ਲਿਖਤਾਂ ਭਗਤ ਸਿੰਘ ਦੀਆਂ ਹਨ ਤਾਂ ਜਗਮੋਹਨ ਜੀ ਇਹ ਦੱਸਣ ਦੀ ਕਿਰਪਾ ਕਰਨ ਕਿ ਮਿਸ ਐਗਨਿਸ ਸਮੈਡਲੀ, ਜੋ ਕਿ ਯੂਰਪ ਦੀ ਮੰਨੀ ਪ੍ਰਮੰਨੀ ਲਿਖਾਰੀ ਸੀ ਤੇ ਬਰਲਨ ਵਿਚ ਅੰਗਰੇਜ਼ੀ ਪੜ੍ਹਾਉਂਦੀ ਸੀ ਅਤੇ ਉਹ ਕੌਮਾਂਤਰੀ ਰਾਜਨੀਤੀ, ਹਿੰਦੁਸਤਾਨ ਦਾ ਜੁੱਗ ਪਲਟਾਊ ਇਤਿਹਾਸ ਅਤੇ ਹਿੰਦੁਸਤਾਨ ਦੇ ਜਲਾਵਤਨਾਂ ਦੇ ਬਾਬਤ ਉਹ ਜਿੰਨੀ ਵਾਕਫ਼ੀ ਰੱਖਦੀ ਹੈ, ਸ਼ਾਇਦ ਹੀ ਕੋਈ ਹਿੰਦੁਸਤਾਨੀ ਰੱਖਦਾ ਹੋਵੇ। ਹਿੰਦੁਸਤਾਨ ਗੁਲਾਮ ਹੋਣ ਕਰਕੇ, ਜਾਂ ਪਤਾ ਨਹੀਂ ਹੋਰ ਕਿਸੇ ਕਾਰਨ ਕਰਕੇ, ਉਹ ਭਾਰਤ ਵਰਸ਼ ਨਾਲ ਬੜਾ ਪਿਆਰ ਕਰਦੀ ਹੈ ਅਤੇ ਇਥੋਂ ਦੇ ਅਖਬਾਰਾਂ, ਰਸਾਲਿਆਂ ਵਿਚ ਆਪਣੇ ਖਿਆਲ ਦੱਸਦੀ ਰਹਿੰਦੀ ਹੈ (ਜਗਮੋਹਨ, ਲਿਖਤਾਂ, ਪੰਨਾ ੨੩੩), ਬਾਰੇ ਦੱਸਣ ਕਿ ਉਸ ਦੀਆਂ ਲਿਖਤਾਂ ਕਿਹੜੀਆਂ ਹਨ ? ਇਸ ਤੋਂ ਬਾਅਦ ਪ੍ਰੋਫ਼ੈਸਰ ਸਾਹਿਬ ਸ਼ਬਦਾਂ ਦੀ ਜੰਗ 'ਚ ਭਗਤ ਸਿੰਘ ਦੇ ਸਮਾਜਕ ਇਨਕਲਾਬੀ ਸਰਦਾਰ ਦੇ ਦਾਅਵੇਦਾਰ ਹੋਣ 'ਤੇ ਬਹਿਸ ਦੀ ਪਵਿੱਤਰ ਦਹਲੀਜ਼ 'ਤੇ ਪਰਤਣ ਦੀ ਹਿੰਮਤ ਕਰਿਓ। ਪ੍ਰੋਫ਼ੈਸਰ ਸਾਹਿਬ ਭਗਤ ਸਿੰਘ ਨਾਲ ਸਭ ਤੋਂ ਵੱਧ ਗ਼ੱਦਾਰੀ ਉਸਦੇ ਭਾਣਜੇ ਜਗਮੋਹਨ ਨੇ ਕੀਤੀ ਹੈ, ਜਿਸ ਨੇ ਭਗਤ ਸਿੰਘ ਦੇ ਪੱਗ ਵਾਲੇ ਸਰੂਪ ਨੂੰ ਛੱਡ ਕੇ ਜਾਣ ਬੁਝ ਕੇ ਬ੍ਰਾਹਮਣੀ ਗਲਬੇ ਨੂੰ ਸਿੱਖ ਨੌਜਵਾਨਾਂ ਦੇ ਦਿਮਾਗ 'ਚ ਵਾੜਨ ਲਈ ਟੋਪੀ ਸਰੂਪ ਨੂੰ ਉਤਸ਼ਾਹਿਤ ਕੀਤਾ ਅਤੇ ਉਸਦੇ ਇਤਿਹਾਸ ਵਿਚਲੇ ਸਰਦਾਰ ਹੋਣ ਦੇ ਰੁਤਬੇ ਨੂੰ ਵੀ ਉਸਦੇ ਨਾਂ ਨਾਲੋਂ ਉਤਾਰ ਦਿੱਤਾ। ਪਰ ਉਸਨੇ ਆਪਣੀ ਪੱਗ ਉਸੇ ਤਰ੍ਹਾਂ ਕਾਇਮ ਰੱਖੀ ਜਿਵੇਂ ਪਿਛਲੇ ਸਮਿਆਂ 'ਚ ਪੰਜਾਬ ਦੇ ਸਾਬਕਾ ਡੀ.ਜੀ.ਪੀ., ਕੇ.ਪੀ.ਐਸ. ਗਿੱਲ ਨੇ ਆਪਣੇ ਸਿਰ 'ਤੇ ਪੱਗ ਮਹਿਫ਼ੂਜ਼ ਰੱਖੀ ਪਰ ਪੁਲਿਸ ਕਮਾਂਡੋਜ਼ ਦੇ ਸਿਰੋਂ ਪੱਗਾਂ ਉਤਰਵਾ ਕੇ ਉਹਨਾਂ ਦੇ ਸਿਰਾਂ ਤੇ ਅੱਧਾ-ਅੱਧਾ ਮੀਟਰ ਲੀਰਾਂ ਨੂੰ ਬੰਨਿਆ। ਸਭਿਆਚਾਰਕ ਵਰਤਾਰਾ ਤੁਹਾਨੂੰ ਦੋਹਾਂ ਨੂੰ ਕਦੇ ਮੁਆਫ਼ ਨਹੀਂ ਕਰੇਗਾ। ਬਾਕੀਆਂ ਤੋਂ ਬਿਨਾਂ ਸਭਿਆਚਾਰਕ ਵਰਤਾਰੇ ਦੇ ਪ੍ਰੇਮੀਆਂ ਦੇ ਤੁਸੀਂ ਮੁਜ਼ਰਮ ਹੋ।

## III

ਸਰਦਾਰ ਗੁਰਤੇਜ ਸਿੰਘ ਅਤੇ ਹੋਰ ਸਿੱਖ ਸ਼ਖ਼ਸੀਅਤਾਂ ਨੇ ਜਿਹਨਾਂ ਸ਼ਬਦਾਂ 'ਚ ਦਲਬੀਰ ਦਾ ਜਵਾਬ ਦਿੱਤਾ, ਇਹ ਉਹਨਾਂ ਦਾ ਹੱਕ ਬਣਦਾ ਸੀ। ਉਹਨਾਂ ਬੀਬੀ ਕਿਰਨਜੋਤ ਕੌਰ ਦੀ ਗੰਭੀਰ ਬਹਿਸ ਦਾ ਜਵਾਬ ਗੰਭੀਰ ਜ਼ਜਬਿਆਂ ਰਾਹੀਂ ਦਲੀਲਾਂ ਸਹਿਤ ਦਿੱਤਾ ਪਰ ਜਦੋਂ ਦੁਸ਼ਮਣ ਨੇ ਬਹਿਸ ਦੇ ਮਿਆਰ ਤੋੜੇ ਤਾਂ ਉਸੇ ਤਰ੍ਹਾਂ ਦੀ ਸ਼ਬਦਾਵਲੀ 'ਚ ਜਵਾਬ ਦੇਣਾ ਭਵਿੱਖ ਦੇ ਦੁਸ਼ਮਣਾਂ ਲਈ ਇਕ ਜਬਰਦਸਤ ਅੰਦਾਜ਼ ਸੀ। ਇਸ ਅੰਦਾਜ਼ ਨੂੰ 'ਪੱਕੀ ਜਮਾਤ' ਵਾਲੇ ਨੇ ਨਾ ਸਮਝਿਆ ਤਾਂ ਇਸ ਵਿਚ ਸਾਡਾ ਕੀ ਕਸੂਰ ? ਇਸ ਵਕਤ ਦਲਬੀਰ ਪੱਖੀ ਚਿੱਠੀਆਂ ਅਤੇ ਸਿਆਸੀ ਲੋਕਾਂ ਦੇ ਟਿੱਡੀ ਦਲ ਦੇ ਬਿਆਨਾਂ ਨੇ ਝੜੀ ਲਾ ਦਿੱਤੀ। ਜਿਸ ਵਿਚੋਂ ਪੰਜਾਬ ਵਿਚ ਅਨਪੜ੍ਹਤਾ ਦੇ ਜ਼ੀਰੋ ਤੋਂ ਲੈ ਕੇ ਸੌ ਤੱਕ ਸਫ਼ਰ ਤੈਹ ਕਰਨ ਦੇ ਦਰਸ਼ਨ ਹੁੰਦੇ ਹਨ। ਬਹੁਤੇ ਸਿਆਸੀ ਲੋਕ ਤਾਂ 'ਸਾਚੀ ਸਾਖੀ' ਨੂੰ 'ਸੱਚੀ ਸਾਖੀ' ਹੀ ਦੱਸੀ ਜਾਂਦੇ ਹਨ ਅਤੇ ਕੁਝ ਪਾਗਲਪਣ ਤੱਕ ਗੁਲਾਮ ਮਾਨਸਿਕਤਾ ਦੇ ਧਾਰਨੀ ਪੈੜ 'ਚ ਪੈੜ ਰੱਖ ਕੇ ਤੁਰਨ ਦੀ ਆਦਤ ਤੋਂ ਮਜ਼ਬੂਰ ਲੋਕਾਂ ਨੂੰ ਇਹ ਵੀ ਨਹੀਂ ਪਤਾ ਕਿ 'ਸਾਚੀ ਸਾਖੀ' ਦੇ ਕਰਤਾ ਸਿਰਦਾਰ ਕਪੂਰ ਸਿੰਘ ਜਿਉਂਦੇ ਹਨ ਜਾਂ ਸੁਰਗਵਾਸ ਹੋ ਗਏ ਹਨ। ੨੮ ਸਤੰਬਰ ਦੇ ਹਿੰਦੀ ਅਖਬਾਰ 'ਅਮਰ ਉਜਾਲਾ' ਵਿਚ 'ਸਾਚੀ ਸਾਖੀ' ਸਾੜਨ ਵਾਲਿਆਂ ਨੇ ਮੰਗ ਕੀਤੀ ਕਿ ਕੇਸਰ ਸਿੰਘ ਭਗਤ ਸਿੰਘ ਸਬੰਧੀ ਟਿੱਪਣੀ ਦੀ ਮੁਆਫ਼ੀ ਮੰਗੇ। (ਸੰਪਾਦਕੀ, ਸਿੱਖ ਸ਼ਹਾਦਤ, ਅਕਤੂਬਰ ੨੦੦੦)। ਉਹਨਾਂ ਨੂੰ ਇਹ ਵੀ ਨਹੀਂ ਪਤਾ ਕਿ ਇਸ ਪੁਸਤਕ ਦੇ ਕਰਤਾ ਕੇਸਰ ਸਿੰਘ ਨਹੀਂ ਸਿਰਦਾਰ ਕਪੂਰ ਸਿੰਘ ਹਨ। ਦੱਸੋ ਉਹ ਭਲਾ ਪੁਰਸ਼ ਰੱਬ ਦੀ ਦਰਗਾਹ 'ਚੋ ਕਿਵੇਂ ਤੁਹਾਡੇ ਸਨਮੁਖ ਹੋ ਸਕਦਾ ਹੈ ? ਉਸ ਦੇ ਦਰਸ਼ਨ ਤਾਂ 'ਸਾਚੀ ਸਾਖੀ' ਵਿਚੋਂ ਹੀ ਕੀਤੇ ਜਾ ਸਕਦੇ ਹਨ। ਇਹੋ ਕਾਰਨ ਹੈ ਕਿ ਜਦੋਂ ਖਟਕੜ ਕਲਾਂ 'ਚ 'ਸਾਚੀ ਸਾਖੀ' ਨੂੰ ਭਗਤ ਸਿੰਘ ਦੇ ਜਨਮ ਦਿਨ 'ਤੇ ਸਾੜਿਆ ਗਿਆ ਸੀ। ਉਸ ਵਕਤ ਇਕ 'ਸਾਚੀ ਸਾਖੀ' ਨਾਲ ਗਾਇਡ ਦੀਆਂ ਕਾਪੀਆਂ ਸਾੜ ਦਿੱਤੀਆਂ ਸਨ। ਬਾਕੀ 'ਸਾਚੀ ਸਾਖੀ' ਦੀਆਂ ਕਾਪੀਆਂ ਨੂੰ ਪੜ੍ਹਨ ਲਈ ਕੁਝ ਅੰਕਲਮੰਦ ਘਰੋ-ਘਰੀ ਲੈ ਗਏ ਸਨ। ਇਹ ਹਕੀਕਤ ਮੇਰੇ ਇਕ ਖਾਸ ਦੋਸਤ ਨੇ ਦੱਸੀ ਸੀ

ਜਿਹੜਾ ਉਹਨਾਂ ਦਿਨਾਂ ਵਿਚ ਉਥੇ ਹਾਜ਼ਰ ਸੀ। ਦਲਬੀਰ ਜੀ ਤੁਹਾਡੀ ਤਮੰਨਾ ਸੀ ਕਿ ਉਹ ਇਕ ਕਾਪੀ ਮੈਨੂੰ ਹੀ ਦੇ ਦਿੰਦੇ (ਦਲਬੀਰ ਸਿੰਘ, 'ਬਹੁਤ ਮੁਸ਼ਕਲ ਹੈ ਆਪਣੇ ਬਾਰੇ ਸੱਚ ਤਸਲੀਮ ਕਰਨਾ' ਪੰਜਾਬੀ ਟ੍ਰਿਬਿਊਨ, ੬-੧੦-੨੦੦੦, ਪੰਨਾ ੭) ਤੁਸੀਂ ਉਹਨਾਂ ਤੋਂ ਲੈ ਲੈਣਾ। ਉਹ ਤੁਹਾਨੂੰ ਕਿਉਂ ਨਹੀਂ ਦੇਣਗੇ ? ਤੁਹਾਡਾ ਸਭ ਤੋਂ ਵੱਧ ਯੋਗਦਾਨ 'ਸਾਚੀ ਸਾਖੀ' ਨੂੰ ਸੜਾਉਣ ਵਿਚ ਰਿਹਾ ਹੈ। ਜਿਹਨਾਂ ਲੋਕਾਂ ਨੂੰ 'ਸਾਚੀ ਸਾਖੀ' ਪੜ੍ਹਨ ਤੋਂ ਘਿਰਣਾ ਹੈ ਜਾਂ ਪੜ੍ਹਾਈ ਦੀ ਆਦਤ ਨਾ ਹੋਣ ਕਰਕੇ ਬਿਨ੍ਹਾਂ ਪੜ੍ਹੇ ਤੋਂ ਵਿਰੋਧ ਕਰਨ ਦਾ ਸੁਭਾਅ ਹੈ ਤਾਂ ਉਸ ਦਾ ਇਕੋ ਹੱਲ ਹੈ ਕਿ ਉਹ ਹਿੰਦੂ ਵਿਧਾਨ ਨੂੰ ਮੰਨਦੇ ਹੋਏ ਰੱਬ ਅੱਗੇ ਅਰਜੋਈ ਕਰਨ (ਕਾਮਰੇਡ ਕਰ ਤਾਂ ਲੈਂਦੇ ਪਰ ਅਰਜੋਈ ਰੱਬ ਅੱਗੇ ਨਹੀਂ ਕਰਨਗੇ ਕਿਉਂਕਿ ਰੱਬ ਦੇ ਨਾਂ ਤੋਂ ਵੀ ਇਹਨਾਂ ਨੂੰ ਚਿੜ ਹੈ) ਕਿ ਉਹ ਕ੍ਰਿਸ਼ਨ ਦਾ ਅਵਤਾਰ ਬਣ ਕੇ ਧਰਤੀ 'ਤੇ ਪ੍ਰਗਟ ਹੋ ਕੇ ਉਪਦੇਸ਼ ਕਰਨ ਤੇ ਤੁਹਾਨੂੰ ਭਟਕਿਆਂ ਹੋਇਆ ਨੂੰ ਕੋਈ ਰਾਹ ਵਿਖਾਵੇ। ਯਾਦ ਰੱਖਣਾ, ਸਿਰਦਾਰ ਸਾਹਿਬ ਇਸ ਰੂਪ 'ਚ ਵੀ ਤੁਹਾਨੂੰ 'ਸਾਚੀ ਸਾਖੀ' ਦਾ ਹੀ ਉਪਦੇਸ਼ ਕਰਨਗੇ। 'ਸਾਚੀ ਸਾਖੀ' ਦਾ ਉਹ ਲੋਕ ਵੀ ਵਿਰੋਧ ਕਰ ਰਹੇ ਹਨ ਜਿਹਨਾਂ ਪੰਜਾਬੀ ਗਾਇਕੀ ਦੀਆਂ ਸੁੱਚੀਆਂ ਪਰੰਪਰਕ ਰਵਾਇਤਾਂ ਨੂੰ 'ਪੌਪ' ਦੀ ਪੁਸ਼ਾਕ 'ਚ ਤੋੜਿਆ ਅਤੇ ਪੰਜਾਬੀ ਸਭਿਆਚਾਰ ਦਾ ਮਲੀਆ ਮੇਟ ਕੀਤਾ। ਕੁਝ ਸਿੱਖ ਜਥੇਬੰਦੀਆਂ ਅਤੇ ਆਗੂਆਂ ਨੂੰ ਸੱਤਾਧਾਰੀ ਅਕਾਲੀ ਦਲ ਨੇ ਹਥਿਆਰ ਵਜੋਂ ਮੋਹਰੇ ਦੇ ਤੌਰ ਤੇ ਵਰਤਕੇ ਆਪਣੇ ਦ੍ਰਿਸ਼ਟੀਕੋਣ ਦਾ ਪ੍ਰਗਟਾਵਾ ਵੋਟ ਰਾਜਨੀਤੀ ਨੂੰ ਸਨਮੁਖ ਰੱਖ ਕੇ ਕੀਤਾ ਅਤੇ ਬਾਕੀ ਵੋਟਾਂ ਦੀ ਸਿਆਸਤ ਕਾਰਨ ਚੁੱਪ ਰਹੇ। ਉਂਝ ਵਿਰੋਧ ਵਿੱਚ ਆਉਂਣ ਵਾਲੇ ਬਿਆਨ ਤੇ ਚਿੱਠੀਆਂ ਦੀ ਦਲੀਲ ਸਿਰਫ਼ ਅਖੌਤੀ, ਕੱਟੜ, ਫਿਰਕੂ ਸਿੱਖ ਬੁੱਧੀਜੀਵੀਆਂ ਦੇ ਸ਼ਬਦਾਂ ਤੱਕ ਸੀਮਤ ਹੋ ਕੇ ਗਿਣਤੀ 'ਚ ਵਾਧਾ ਕਰਨ ਵਾਲੀ ਬਣ ਕੇ ਰਹਿ ਗਈ ਹੈ। ਇਹਨਾਂ ਚਿੱਠੀਆਂ ਦੀ ਭਾਸ਼ਾ ਵਿਚ ਇੰਨੀ ਜਿਆਦਾ ਇਕਸੁਰਤਾ ਕਿਉਂ ?

## IV

ਜਗਮੋਹਨ ਸਿੰਘ, ਭਗਤ ਸਿੰਘ ਦੀ ਭੈਣ ਬੀਬੀ ਅਮਰ ਕੌਰ ਜੀ ਦੇ ਬੇਟੇ ਹੋਣ ਦੇ ਨਾਤੇ ਭਗਤ ਸਿੰਘ ਦੇ ਭਾਣਜੇ ਲੱਗਦੇ ਹਨ। ਉਹਨਾਂ ਨੇ ਭਗਤ ਸਿੰਘ ਤੇ ਸਾਥੀਆਂ ਦੇ ਨਾਂ ਹੇਠ ਲਿਖਤਾਂ ਨੂੰ ਇਕੱਠਾ ਵੀ ਕੀਤਾ ਹੈ। ਉਹਨਾਂ ਦੀ ਤੇ ਪਰਿਵਾਰ (ਭਗਤ ਸਿੰਘ) ਦੀ ਭੂਮਿਕਾ ਸੰਬੰਧੀ ਕੁਝ ਨਾਮੀ ਲੋਕਾਂ ਦੀ ਰਾਏ ਇਸ ਤਰ੍ਹਾਂ ਹੈ :

"ਜਿਥੋਂ ਤੱਕ ਭਗਤ ਸਿੰਘ ਦੇ ਪਰਿਵਾਰ ਦੇ ਉਹਨਾਂ ਮੈਂਬਰਾਂ ਦਾ ਸਵਾਲ ਹੈ, ਜਿਹਨਾਂ ਨੇ ਆਜ਼ਾਦੀ ਦੇ ਐਨੇ ਵਰ੍ਹਿਆਂ ਬਾਅਦ ਤੱਕ ਇਤਿਹਾਸ ਦੀ ਇਕ ਵੱਡਮੁਲੀ ... ਨੂੰ ਪਰਿਵਾਰਕ ਸੰਪਤੀ ਆਪਣੀ ਇਸ ਕਰਨੀ ਦੇ ਸਦਕਾ ਇਤਿਹਾਸ ਵਿਚ ਆਪਣਾ ਨਾਂ ਦਰਜ ਕਰਵਾ ਚੁੱਕੇ ਹਨ। ਵੈਸੇ ਆਪਣੇ ਮੁਲਕ ਵਿਚ ਇਹ ਕੋਈ ਨਵੀਂ ਗੱਲ ਨਹੀਂ ਹੈ। ਇਨਕਲਾਬੀ ਰਾਜਨੀਤੀ ਅਤੇ ਸਾਹਿੱਤ ਵਿਚ ਕਈ ਅਜਿਹੇ ਉਦਾਹਰਣ ਹਨ ਕਿ ਮਹਾਨ ਸ਼ਖਸੀਅਤਾਂ ਦੇ ਸਕੇ ਖੂਨ ਦੇ ਰਿਸ਼ਤੇ ਵਾਲੇ ਸੰਬੰਧੀ ਉਤਰਾਧਿਕਾਰੀ ਉਹਨਾਂ ਦੇ ਨਾਲ ਜੁੜੇ ਹੋਣ ਦੇ ਨਾਤੇ ਇੱਜ਼ਤ ਤਾਂ ਖੂਬ ਪ੍ਰਾਪਤ ਕਰ ਰਹੇ ਹਨ ਪਰ ਉਹਨਾਂ ਦੇ ਆਦਰਸ਼ਾਂ ਤੇ ਸੁਪਨਿਆਂ ਨਾਲ ਉਹਨਾਂ ਦਾ ਕੋਈ ਲੈਣਾ ਦੇਣਾ ਨਹੀਂ। ਉਹਨਾਂ ਦੀ ਰੁਚੀ ਜਾਂ ਤਾਂ ਸਨਮਾਨ-ਮਾਣ ਵਿੱਚ ਹੈ ਜਾਂ ਫੇਰ ਰਾਇਲਟੀ ਦੀ ਮੋਟੀ ਰਕਮ ਵਿਚ। ਭਗਤ ਸਿੰਘ ਹੋਵੇ ਜਾਂ ਰਾਹੁਲ ਸੰਕਰਤਾਇਨ, ਉਹਨਾਂ ਦੀਆਂ ਕਿਰਤਾਂ ਅੱਜ ਪੂਰੇ ਰਾਸ਼ਟਰ ਦੀ ਪੂਰੀ ਜਨਤਾ ਦੀ ਜਾਂ ਉਹਨਾਂ ਦੇ ਸਿਧਾਂਤਕ ਉੱਤਰਧਿਕਾਰੀਆਂ ਦੀ ਧਰੋਹਰ ਨਾ ਹੋ ਕੇ ਪਰਿਵਾਰ ਜਨਾਂ ਦੀ ਨਿੱਜੀ ਸੰਪਤੀ ਬਣ ਗਈਆਂ ਹਨ। ਇਨਕਲਾਬੀਆਂ ਦੇ ਤਮਾਮ ਬੇਟੇ ਭਤੀਜੇ ਭਾਣਜੇ ਅੱਜ ਇਨਕਲਾਬੀਆਂ ਨਾਲ ਆਪਣੇ ਲਹੂ ਦੇ ਰਿਸ਼ਤੇ ਹੋਣ ਦੇ ਨਾਤੇ ਕੁਦਰਤੀ ਤੌਰ ਤੇ ਲੋਕਾਂ ਕੋਲੋਂ ਇੱਜ਼ਤ ਹਾਸਲ ਕਰ ਰਹੇ ਹਨ ਅਤੇ ਛਾਤੀਆਂ ਚੌੜੀਆਂ ਕਰੀ ਫਿਰਦੇ ਹਨ। ਪਰ ਉਹਨਾਂ ਦੀ ਇਸ ਗੱਲ ਵਿਚ ਕੋਈ ਦਿਲਚਸਪੀ ਨਹੀਂ ਕਿ ਉਹਨਾਂ ਕੋਲੋ ਸੁਵਿਧਾਵਾਂ ਲੈਣ ਅਤੇ ਉਹਨਾਂ ਹੀ ਰਾਜਨੀਤਕ ਪਾਰਟੀਆਂ ਦੀ ਰਾਜਨੀਤੀ ਕਰਨ ਤੱਕ ਦਾ ਕੰਮ ਕਰਦੇ ਹਨ, ਜਿਹਨਾਂ ਨੇ ਇਨਕਲਾਬੀਆਂ ਦੇ ਸੁਪਨਿਆਂ ਨਾਲ ਵਿਸ਼ਵਾਸ਼ਘਾਤ ਕੀਤਾ ਹੈ। ਕ੍ਰਾਂਤੀਕਾਰੀਆਂ ਦੇ ਅਜਿਹੇ ਵਾਰਸ ਵੀ ਕੀ ਆਪਣੇ ... ਪੂਰਵਜਾਂ ਦੇ ਆਦਰਸ਼ਾਂ ਦਾ ਵਪਾਰ ਨਹੀਂ ਕਰ ਰਹੇ ?" (ਸੱਤਿਅਮ ਵਰਮਾ (ਸੰਪਾਦਕ) 'ਸ਼ਹੀਦੇ ਆਜ਼ਮ ਦੀ ਜੇਲ੍ਹ ਡਾਇਰੀ', 'ਚ ਅਲੋਕ ਰੰਜਨ ਦਾ ਲੇਖ 'ਭਗਤ ਸਿੰਘ ਦੀ ਜੇਲ੍ਹ ਨੋਟ ਬੁਕ ਜੋ ਸ਼ਹਾਦਤ ਦੇ ਤਰੇਹਠ ਵਰ੍ਹਿਆਂ ਬਾਦ ਛਪ ਸਕੀ', ਪੰਨਾ ੧੪) ਇਸੇ ਪੁਸਤਕ ਵਿਚ ਪੰਨਾ ੪ 'ਤੇ

ਅਮਿੱਤ ਮਿੱਤਰ ਦਾ ਕਥਨ ਹੈ, "ਇਹ ਡਾਇਰੀ ਉਹਨਾਂ ਮਾਫਿਆ ਲਈ ਸਬਕ ਹੋਏਗੀ ਜਿਹੜੇ ਸ਼ਹੀਦਾਂ ਦੇ ਵਿਚਾਰਾਂ ਨੂੰ ਤਾਂ ਲਕਾਉਂਦੇ ਹਨ ਪਰ ਉਹਨਾਂ ਦੀ ਕੁਰਬਾਨੀ ਦਾ ਮੁੱਲ ਵੱਟਣ ਵਿਚ ਸੰਕੋਚ ਨਹੀਂ ਕਰਦੇ।"

ਅਮਿੱਤ ਮਿੱਤਰ ਜੀ ਅਤੇ ਅਲੋਕ ਰੰਜਨ ਜੀ ਸਿੱਧੇ ਰੂਪ ਵਿਚ ਭਗਤ ਸਿੰਘ ਦੇ ਪਰਿਵਾਰ ਨੂੰ ਉਸਦੀ ਕੁਰਬਾਨੀ ਦਾ ਵਪਾਰ ਕਰਨ ਵਾਲੇ, ਭਗਤ ਸਿੰਘ ਦੇ ਦੁਸ਼ਮਣਾਂ ਦੇ ਹਮਾਇਤੀ ਦੱਸਦੇ ਹਨ। ਫ਼ਤਹਿਗੜ੍ਹ ਸਾਹਿਬ ਦੇ ਦੋ ਜ਼ਿੰਮੇਵਾਰ ਪ੍ਰੋ. ਸਾਹਿਬਾਨ ਨੇ ਆਪਣੀ ਚਿੱਠੀ ਰਾਹੀਂ ਜਗਮੋਹਨ ਸਿੰਘ ਨੂੰ ਨੌਕਰੀ ਦੌਰਾਨ ਰਿਸ਼ਵਤਖੋਰ ਹੋਣਾ ਦੱਸਿਆ ਹੈ (ਇਹ ਹੱਥ ਲਿਖਤ ਚਿੱਠੀ ਅਸਲ ਰੂਪ ਵਿਚ ਪ੍ਰਾਪਤ ਹੈ) ਉਹਨਾਂ ਨੇ ਇਸ ਨੂੰ ਕਮੀਨਾ ਤੇ ਟੁਕੜਬੋਚ ਦਾ ਰੁਤਬਾ ਦਿੱਤਾ ਹੈ। ਇਹ ਉਹੋ ਜਗਮੋਹਨ ਸਿੰਘ ਹੈ, ਜਿਸ ਨੇ ਜਦੋਂ ਮਿ: ਆਈ. ਕੇ. ਗੁਜਰਾਲ, ਪ੍ਰਧਾਨ ਮੰਤਰੀ ਸੀ, 'ਸਰਕਾਰੀ ਸ਼ਹਿ 'ਤੇ ਬਰਤਾਨੀਆਂ ਦੀ ਮਲਕਾ ਦੀ ਭਾਰਤ ਫੇਰੀ ਦੌਰਾਨ 'ਦਰਬਾਰ ਸਾਹਿਬ' ਅੰਮ੍ਰਿਤਸਰ ਜਾਣ ਨੂੰ ਮੁੱਦਾ ਬਣਾ ਕੇ 'ਜਲ੍ਹਿਆਂ ਵਾਲੇ ਬਾਗ ਦੇ ਸਾਕੇ' ਪ੍ਰਤੀ ਮੁਆਫੀ ਮੰਗਣ ਦੀ ਮੰਗ ਸਿਰਫ਼ ਉਸਨੂੰ ਦਰਬਾਰ ਸਾਹਿਬ ਜਾਣ ਤੋਂ ਰੋਕਣ ਅਤੇ ਉਸ ਉਤੇ ਸਿੱਖੀ ਪ੍ਰਭਾਵ ਨੂੰ ਖੰਡਿਤ ਕਰਨ ਲਈ ਰੱਖੀ ਅਤੇ ਨਾਲ ਹੀ ਉਸਨੂੰ ਦੁਰਗਿਆਨਾ ਮੰਦਰ ਜਾਣ ਦੀ ਮੰਗ ਰੱਖੀ। ਉਸ ਨੇ ਸਭ ਕੁਝ ਸਰਕਾਰੀ ਸ਼ਹਿ 'ਤੇ ਖੰਡਿਤ ਕੀਤਾ। ਜੇ ਜਗਮੋਹਨ ਜੀ ਤੁਹਾਨੂੰ ਇੰਨਾ ਹੀ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦਾ ਦਰਦ ਹੈ ਤਾਂ ਸਰ ਮਾਇਕਲ ਉਡਵਾਇਰ ਨੂੰ ਸਥਿਤੀ ਦੀ ਸੂਹ ਦੇਣ ਵਾਲੇ ਤੇ ਅੰਗਰੇਜ਼ ਫ਼ੌਜ ਨੂੰ ਸੱਦ ਕੇ ਲੈ ਆਉਣ ਵਾਲੇ ਆਰੀਆ ਸਮਾਜੀ ਲਾਲਾ ਹੰਸ ਰਾਜ ਪ੍ਰਤੀ ਬੋਲਣ 'ਤੇ ਕਿਉਂ ਆਪ ਦੀ ਜ਼ਬਾਨ ਨੂੰ ਤੰਦੂਆ ਲੱਗਿਆ ਹੋਇਆ ਹੈ? ਭਗਤ ਸਿੰਘ ਲਾਜਪਤ ਰਾਏ ਦਾ ਸਭ ਤੋਂ ਨਜ਼ਦੀਕੀ ਸੀ। ਤੁਹਾਡੇ ਵਲੋਂ ਸੰਪਾਦਤ ਭਗਤ ਸਿੰਘ ਤੇ ਸਾਥੀਆਂ ਦੀਆਂ ਲਿਖਤਾਂ 'ਚੋਂ ਲਾਲਾ ਦੀ ਮਾਨਵਤਾ ਵਿਰੋਧੀ, ਪੁਲਿਸ ਦੇ ਟਾਊਟ, ਅੰਗਰੇਜ਼-ਪ੍ਰਸਤ, ਸਰਮਾਏਦਾਰਾਂ ਦੇ ਯਾਰ, ਜਰਮਨ ਵਿਰੋਧੀ ਤੇ ਅੰਗਰੇਜ਼-ਪੱਖੀ, ਨਹਿਰੂ ਦੇ ਨਕਸ਼ੇ ਕਦਮਾਂ 'ਤੇ ਚੱਲਣ ਦਾ ਉਪਦੇਸ਼ ਦੇਣ ਵਾਲੇ ਸਾਬਤ ਹੁੰਦੇ ਹਨ (ਜਗਮੋਹਨ, ਲਿਖਤਾਂ, ਪਾਠ ੧੦) ਤੁਹਾਨੂੰ ਯਾਦ ਹੋਣਾ ਚਾਹੀਦਾ ਹੈ ਕਿ ਸਿਰਦਾਰ ਕਪੂਰ ਸਿੰਘ ਨੂੰ ਨੌਕਰੀ ਤੋਂ ਬਰਖਾਸਤ ਕਰਨ ਵਾਲੇ ਜੱਜ ਨੂੰ ਹਿੰਦ ਸਰਕਾਰ ਦੀ ਕਿਰਪਾ ਨਾਲ ਹੀ ਅੰਗਰੇਜ਼ਾਂ ਨੇ 'ਸਰ' ਦੀ ਉਪਾਧੀ ਦਿੱਤੀ ਸੀ। ਸਿਰਦਾਰ ਸਾਹਿਬ ਨੇ ਸਾਂਡਰਸ ਕੇਸ 'ਚ ਭਗਤ ਸਿੰਘ ਸ਼ਨਾਖ਼ਤ ਨਹੀਂ ਕੀਤੀ ਸੀ। ਇਹ ਮਾਮਲਾ ਉਹਨਾਂ ਦੀ ਨੌਕਰੀ ਸਮੇਂ ਵੀ ਉਭਰਿਆ ਸੀ ਕਿ ਉਸਨੇ ਭਗਤ ਸਿੰਘ ਦੀ ਨਿਸ਼ਾਨਦੇਹੀ ਨਹੀਂ ਕੀਤੀ ਸੀ। (ਸਾਚੀ ਸਾਖੀ, ਪੰਨੇ ਕ੍ਰਮਵਾਰ ੧੨,੧੫) ਅੰਗਰੇਜ਼ ਵਿਰੋਧੀ ਹੁੰਦੇ ਉਹ ਕਿਵੇਂ ਅੰਗਰੇਜ਼-ਪ੍ਰਸਤ ਹੋ ਗਏ। ਜੇ ਅੰਗਰੇਜ਼-ਪ੍ਰਸਤ ਹੁੰਦੇ ਤਾਂ ਭਗਤ ਸਿੰਘ ਦੀ ਸ਼ਨਾਖ਼ਤ ਕਰ ਦਿੰਦੇ। ਕੀ ਉਹ ਆਈ. ਸੀ. ਐੱਸ. ਦੀ ਨੌਕਰੀ ਸਮੇਂ ਸੰਵਿਧਾਨਕ ਕਸਮ ਚੁੱਕਣ ਨਾਲ ਹੀ ਅੰਗਰੇਜ਼-ਪ੍ਰਸਤ ਬਣ ਜਾਂਦੇ ਹਨ? ਦਲੀਲ ਦੀ ਅਣਹੋਂਦ ਵਿਚ ਹੀ ਜਗਮੋਹਨ ਜੀ ਸਿਰਦਾਰ ਸਾਹਿਬ ਨੂੰ ਭ੍ਰਿਸ਼ਟਾਚਾਰੀ ਕਹਿੰਦੇ ਹਨ। (ਇੰਡੀਅਨ ਐਕਸਪ੍ਰੈਸ, ਅਗਸਤ ੨੮, ੨੦੦੦) ਜਗਮੋਹਨ ਦਾ ਸਿਰਦਾਰ ਸਾਹਿਬ ਨੂੰ ਅਗ੍ਰੇਜ਼-ਪ੍ਰਸਤ ਕਹਿਣਾ ਮੁੱਢੋਂ ਹੀ ਗ਼ਲਤ ਹੈ। ਸਿਰਦਾਰ ਕਪੂਰ ਸਿੰਘ ਨੇ ੬ ਸਤੰਬਰ ੧੯੬੬ ਨੂੰ ਐਮ. ਪੀ. ਦੇ ਰੂਪ ਵਿਚ ਪਾਰਲੀਮੈਂਟ ਦੀ ਲੋਕ ਸਭਾ ਵਿਚ ਜਿਹੜਾ ਭਾਸ਼ਨ ਦਿੱਤਾ, ਉਸ ਨਾਲ 'ਪੰਜਾਬ ਪੁਨਰ ਗਠਨ ਬਿਲ' ਉਤੇ ਬਹਿਸ ਆਰੰਭ ਹੋਈ। ਆਪਣੇ ਭਾਸ਼ਣ ਵਿਚ ਉਸਨੇ ਆਜ਼ਾਦੀ ਤੋਂ ਪਹਿਲਾਂ ਸਿੱਖਾਂ ਦੇ ਅੰਗਰੇਜ਼-ਪ੍ਰਸਤ ਨਾ ਹੋਣ ਦੀਆਂ ਸੱਤ ਇਤਿਹਾਸਕ ਗਵਾਹੀਆਂ ਪੇਸ਼ ਕੀਤੀਆਂ ਅਤੇ ਅੱਠਵੀਂ ਗਵਾਹੀ ਇਸ ਬਿਲ ਨੂੰ ਰੱਦ ਕਰਨ ਦੀ ਦਿੱਤੀ ਤੇ ਦਲੀਲ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ 'ਚ ੨੦ ਜੁਲਾਈ ੧੯੬੬ ਵਾਲੇ ਮਤੇ ਦਾ (ਮਤਾ ਨੰਬਰ ੨) ਜ਼ਿਕਰ ਕੀਤਾ ਜਿਸ ਵਿਚ ਪੰਜਾਬ ਦੀ ਖੁਦਮੁਖਤਿਆਰੀ ਦੀ ਗੱਲ ਕੀਤੀ ਗਈ ਅਤੇ ਜੰਮੂ ਕਸ਼ਮੀਰ ਦੇ ਬਰਾਬਰ ਵਾਲਾ ਦਰਜਾ ਪੰਜਾਬ ਲਈ ਮੰਗਿਆ ਜੋ ਕਿ ੧੯੫੦ ਵਿਚ ਹਿੰਦੁਸਤਾਨ ਦੇ ਵਿਧਾਨ ਦੁਆਰਾ ਜੰਮੂ ਤੇ ਕਸ਼ਮੀਰ ਦੀ ਰਿਆਸਤ ਨੂੰ ਪ੍ਰਾਪਤ ਹੋਏ ਸਨ। (ਸਾਚੀ ਸਾਖੀ, ਅੰਤਿਕਾ ੮, ਸਿੱਖਾਂ ਨਾਲ ਵਿਸਾਹਘਾਤ, ਪੰਨੇ ੨੧੮-੨੨੮) ਕੀ ਇਹਨਾਂ ਸੱਤ ਗਵਾਹੀਆਂ ਦੇ ਬਾਵਜੂਦ ਵੀ ਸਿੱਖਾਂ ਤੇ ਸਿਰਦਾਰ ਕਪੂਰ ਸਿੰਘ ਨੂੰ ਅੰਗਰੇਜ਼-ਪ੍ਰਸਤ ਕਹਿਣਾ ਕਾਮਰੇਡ ਜਗਮੋਹਨ ਸਿੰਘ ਜੀ ਆਪਣੇ ਫਰਜ਼ੀ ਖਿਆਲ ਨਾਲੋਂ ਦਲੀਲ ਤੇ ਇਤਿਹਾਸਕ ਸੱਚ ਨੂੰ ਮੰਨਣ 'ਤੇ ਪਹਿਲ ਦੇਣਗੇ ਜਾਂ ਕਾਮਰੇਡਾਂ ਦੀ 'ਮੈਂ ਨਾ ਮਾਨੂੰ' ਵਾਲੀ ਜ਼ਿੱਦ 'ਤੇ ਹੀ ਕਾਇਮ ਰਹਿਣਗੇ।

ਜਗਮੋਹਨ ਸਿੰਘ ਦਾ ਰਸੀਦਾ ਨਾ ਲੈਣ ਦੇ ਇਲਜ਼ਾਮ 'ਚ ਨੌਕਰੀ ਤੋਂ ਕੱਢਣਾ ਤਸਲੀਮ ਕਰਨਾ ਗ਼ਲਤ ਅਤੇ ਬਿਲਕੁਲ ਹਵਾਈ ਕਿਲਾ ਹੈ, ਕਿਉਂਕਿ ਸਿਰਦਾਰ ਸਾਹਿਬ ਨੇ ਸਰਕਾਰੀ ਖਜ਼ਾਨੇ 'ਚੋਂ ਰਕਮ ਕਢਾਈ ਹੀ ਨਹੀਂ ਸੀ।

ਜੇ ਰਕਮ ਵੰਡੀ ਜਾਂਦੀ ਤਾਂ ਰਸੀਦਾਂ ਲੈਣ 'ਚ ਮੁੱਖ ਮਸਲਾ ਜਿਹਨਾਂ ਨੂੰ ਰਕਮ ਵੰਡੀ ਜਾਣੀ ਸੀ ਉਹਨਾਂ ਦੇ ਪਤੇ ਨੂੰ ਪ੍ਰਮਾਣਿਕ ਰੂਪ 'ਚ ਪੇਸ਼ ਨਹੀਂ ਕੀਤਾ ਜਾ ਸਕਣਾ ਸੀ। ਗ਼ਲਤ ਪਤੇ ਤੇ ਰਕਮ ਵਸੂਲ ਕੇ ਲੈ ਜਾਣ ਵਾਲਾ ਤੱਥ ਭਵਿੱਖ ਵਿਚ ਰਕਮ ਵੰਡਣ ਵਾਲੇ ਪ੍ਰਤੀ ਰਿਸ਼ਵਤਖੋਰ ਹੋਣ ਨੂੰ ਸਥਾਪਤ ਕਰ ਸਕਦਾ ਸੀ। ਉਹਨਾਂ ਨੇ ਜਿਹੜੀ ਰਕਮ, ਇਸ ਸਬੰਧਤ ਮਸਲੇ ਦੇ ਖ਼ਜ਼ਾਨੇ ਤੋਂ ਬਾਹਰੋਂ ਵੰਡੀ ਉਸ ਦੀ ਉਹਨਾਂ ਗਵਾਹਾਂ ਸਮੇਤ ਭਗਤਾਉਣ ਦੀ ਲਿਸਟ ਬਣਾ ਕੇ ਸਬੂਤ ਪੇਸ਼ ਕਰ ਦਿੱਤਾ ਸੀ। ਸਿਰਦਾਰ ਸਾਹਿਬ ਤੇ ਇਲਜ਼ਾਮ 'ਰਕਮ ਖੁਰਦ ਬੁਰਦ' ਕਰਨ ਦਾ ਸੀ। ਜੋ ਉਹਨਾਂ ਸਬੂਤ ਪੇਸ਼ ਕਰ ਇਸ ਇਲਜ਼ਾਮ ਨੂੰ ਝੁਠਲਾ ਦਿੱਤਾ ਸੀ। ਰਸੀਦਾਂ ਨਾ ਲੈਣ ਦਾ ਇਲਜ਼ਾਮ ਨਹੀਂ ਸੀ। ਜੇ ਇਹ ਸੀ ਤਾਂ ਸਿਰਦਾਰ ਸਾਹਿਬ ਦੀ ਦਲੀਲ ਸੀ ਕਿ ਉਹ ਨਵੇਂ ਤੌਰ ਤੇ ਉਸ ਉਤੇ ਮੁਕੱਦਮਾ ਚਲਾਉਂਦੇ। ਜਗਮੋਹਨ ਦੋ ਤੱਥਾਂ ਨੂੰ ਜਾਣਬੁਝ ਕੇ ਤੋੜ ਕੇ ਪੇਸ਼ ਕਰ ਰਿਹਾ ਹੈ, ਬਿਲਕੁਲ ਉਵੇਂ ਹੀ ਜਿਵੇਂ ਹਰਨਾਮ ਦਾਸ ਸਹਿਰਾਈ ਨੇ ਸਿੱਖ ਇਤਿਹਾਸ ਨੂੰ ਆਪਣੇ ਨਾਵਲਾਂ 'ਚ ਪੇਸ਼ ਕਰਨ ਸਮੇਂ ਕੀਤਾ ਹੈ। 'ਸਾਚੀ ਸਾਖੀ' ਦਾ ਅਸੀਂ ਉਹ ਪਾਠ ਇਥੇ ਦੇ ਰਹੇ ਹਾਂ ਜਿਸ ਵਿੱਚ ਸਿਰਦਾਰ ਸਾਹਿਬ ਨੂੰ ਨੌਕਰੀ ਤੋਂ ਕੱਢਣ ਦਾ ਅਸਲ ਕਾਰਨ ਉਹਨਾਂ ਦੇ ਸਿੱਖ ਹੋਣ, ਭੁਗਤਾਈ ਰਕਮ ਦਾ ਹਿਸਾਬ, ਅਤੇ ਸੁਪਰੀਮ ਕੋਰਟ ਦੇ ਆਖਰੀ ਫੈਸਲੇ ਦੀ ਕਹਾਣੀ ਦਰਜ ਹੈ, ਪਾਠਕ ਖੁਦ ਹੀ ਅੰਦਾਜ਼ਾ ਲਗਾਉਣ ਕਿ ਸੱਚ ਕੀ ਹੈ?

"ਇਨ੍ਹਾਂ ਦਿਨਾਂ ਵਿਚ ਹੀ ਡਿਪਟੀ ਪ੍ਰਾਈਮ ਮਨਿਸਟਰ ਅਤੇ ਗ੍ਰਹਿ-ਮੰਤਰੀ, ਸਰਦਾਰ ਪਟੇਲ, ਅਤੇ ਪ੍ਰਾਈਮ ਮਨਿਸਟਰ, ਸ੍ਰੀ ਨਹਿਰੂ ਦੀ ਆਗਿਆ ਅਤੇ ਇੱਛਾ ਅਨੁਸਾਰ, ਪੰਜਾਬ ਦੇ ਗਵਰਨਰ, ਸ੍ਰੀ ਚੰਦੂ ਲਾਲ ਤ੍ਰਿਵੇਦੀ ਨੇ ਪੂਰਬੀ ਅਥਵਾ ਭਾਰਤੀ ਪੰਜਾਬ ਦੇ ਸਭ ਡਿਪਟੀ ਕਮਿਸ਼ਨਰਾਂ ਨੂੰ, ਸ: ਸਵਰਨ ਸਿੰਘ ਪੰਜਾਬ ਦੇ ਗ੍ਰਹਿ-ਮੰਤਰੀ ਦੀ ਸਿੱਧੀ ਸੰਮਤੀ ਨਾਲ ਹੀ, ਬੜੇ ਕੋਝੇ ਢੰਗ ਨਾਲ, ਇਹ ਹਦਾਇਤਾਂ ਜਾਰੀ ਕੀਤੀਆਂ ਕਿ ਪਾਕਿਸਤਾਨ ਵਿਚੋਂ ਉਜੜ ਕੇ ਆਏ ਸਿੱਖਾਂ ਨੂੰ ਖ਼ਾਸ ਕਰਕੇ, ਅਤੇ ਸਭ ਪੰਜਾਬ ਦੇ ਸਿੱਖਾਂ ਨੂੰ ਹੀ, ਇਉਂ ਮਨ ਕੇ ਕਿ ਇਹ ਜ਼ਰਾਇਮ ਪੇਸ਼ਾ ਕੌਮ ਹੈ, ਜਿਤਨੀ ਹੋ ਸਕੇ, ਸਖ਼ਤੀ ਇਨ੍ਹਾਂ ਉਤੇ ਕੀਤੀ ਜਾਵੇ; ਮਾਰਨਾ, ਕੁੱਟਣਾ, ਗੋਲੀਆਂ ਨਾਲ ਮਾਰ ਸੁੱਟਣਾ ਆਦਿ, ਅਤੇ ਇਹ ਕੰਮ ਸਰਕਾਰੀ ਪੱਧਰ ਉਤੇ, ਬਿਨਾਂ ਕਾਨੂੰਨ, ਨਿਆਂ ਵਿਚਾਰੇ ਦੇ, ਐਸੀ ਤੱਦੀ ਨਾਲ ਕੀਤਾ ਜਾਵੇ, ਕਿ ਸਿੱਖਾਂ ਨੂੰ ਹੋਸ਼ ਆ ਜਾਏ ਕਿ ਰਾਜਾ ਕੌਣ ਹੈ ਤੇ ਪਰਜਾ ਕੌਣ। ਉਸ ਵੇਲੇ ਸਾਰੇ ਭਾਰਤੀ ਪੰਜਾਬ ਵਿਚ ਦੋ ਹੀ ਸਿੱਖ ਡਿਪਟੀ ਕਮਿਸ਼ਨਰ ਸਨ, ਇਕ ਮੈਂ ਕਾਂਗੜੇ ਵਿਚ ਅਤੇ ਦੂਜਾ ਗੁੜਗਾਉਂ ਵਿਚ। .......... ਮੈਂ ਬੜਾ ਤਕੜਾ ਰੋਸ-ਪੱਤ੍ਰ ਤ੍ਰਿਵੇਦੀ ਨੂੰ ਲਿਖਿਆ ਕਿ ਜਿਹੜੇ ਲੋਗ ਅੱਜ ਸਿੱਖਾਂ ਨੂੰ ਤੇ ਸਮੁੱਚੀ ਸਿੱਖ ਕੌਮ ਨੂੰ 'ਜ਼ਰਾਇਮ-ਪੇਸ਼ਾ' ਤੇ 'ਬਿਗਾਨਿਆਂ ਦੀਆਂ ਧੀਆਂ-ਭੈਣਾਂ ਨੂੰ ਹੱਥ ਪਾਉਣ ਵਾਲੇ, 'ਲੁਟੇਰੇ' ਕਹਿੰਦੇ ਹਨ, ਉਨ੍ਹਾਂ ਦੀ, ਅਥਵਾ ਉਨ੍ਹਾਂ ਦੀ ਆਪਣੀ ਕੌਮ ਦੇ ਚਰਿਤ੍ਰ ਦੀ ਜੇ ਚੀਰ-ਫਾੜ ਕੀਤੀ ਜਾਵੇ ਤਾਂ ਕੀ ਨਤੀਜਾ ਨਿਕਲੇ, ਆਦਿ। ਮੈਂ ਇਹ ਸਰਾਸਰ ਹਿੰਦੂ-ਹੰਕਾਰ-ਆਸ਼੍ਰਿਤ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ। ਇਹ ਸਿਧਾਂਤ ਜਗਤ-ਪ੍ਰਸਿੱਧ ਤੋਂ ਪ੍ਰਵਾਨਤ ਹੈ ਕਿ ਕਿਸੇ ਸਰਕਾਰੀ ਅਫ਼ਸਰ ਨੂੰ ਸਰਾਸਰ ਗ਼ੈਰ ਕਾਨੂੰਨੀ ਯਾ ਗ਼ੈਰ ਇਨਸਾਨੀ ਹੁਕਮ ਮੰਨਣ ਲਈ ਕੋਈ ਸਰਕਾਰ ਮਜਬੂਰ ਨਹੀਂ ਕਰ ਸਕਦੀ। ....... ਇਹ ਅਕਤੂਬਰ, ਸੰਨ ੧੯੪੭ ਵਾਲਾ ਸਰਕੂਲਰ, ਸਾਰੇ ਸਿੱਖਾਂ ਨੂੰ 'ਜ਼ਰਾਇਮ ਪੇਸ਼ਾ' ਘੋਸ਼ਤ ਕਰਨ ਵਾਲਾ, ਨਿਰੀ ਪੰਜਾਬ ਦੇ ਗਵਰਨਰ, ਚੰਦੂ ਲਾਲ ਤ੍ਰਿਵੇਦੀ ਦੀ ਨਿੱਜੀ ਕੁਚੇਸ਼ਟਾ ਹੀ ਮਤ ਸਮਝੀ ਜਾਏ। ਸੰਨ ੧੯੫੪ ਦੇ ਨੇੜੇ-ਤੇੜੇ, ਇਕ ਅਜੇਹਾ ਸ਼ਾਹੀ ਹੁਕਮ, ਹਿੰਦੁਸਤਾਨੀ ਫ਼ੌਜ ਦੇ ਵੱਡੇ ਅਫਸਰਾਂ ਦੇ ਨਾਮ ਭੀ ਜਾਰੀ ਹੋਇਆ ਸੁਣਿਆ ਸੀ, ਕਿ ਫ਼ੌਜੀ ਸਿੱਖਾਂ ਨੂੰ, ਵਾਹ ਲਗਦੀ, ਦਬਾ ਧਮਕਾ ਕੇ, ਨਿਮਾਣਾ ਅਤੇ ਉਤਾਰੂ, ਮਾਨਭੰਗ ਤੇ ਢਹਿੰਦੀਆਂ ਕਲਾਂ ਵਿਚ, ਨਿਰੰਤਰ ਰਖਿਆ ਜਾਵੇ। ਇਕ ਫ਼ੌਜੀ ਅਫ਼ਸਰ, ਮੇਜਰ ਗਿਆਨ ਸਿੰਘ ਨੇ ਇਸ ਦੇ ਵਿਰੁੱਧ ਪ੍ਰੋਟੈਸਟ ਕੀਤਾ ਤਾਂ ਜੋ ਦਸ਼ਾ ਉਸ ਦੀ ਕੀਤੀ ਗਈ ਉਸ ਦਾ ਵਰਣਨ ਉਹ ਆਪ ਹੀ ਭਲੀ ਪ੍ਰਕਾਰ ਕਰ ਸਕਦੇ ਹਨ। ਸ: ਹੁਕਮ ਸਿੰਘ ਜੀ ਨੇ, ਅਕਾਲੀ ਮੈਂਬਰ ਪਾਰਲੀਮੈਂਟ ਦੀ ਹੈਸੀਅਤ ਵਿਚ, ਇਸ ਦੂਰਨੀਤੀ ਦੇ ਵਿਰੁੱਧ, ਲੋਕ ਸਭਾ ਵਿਚ, ਧਿਆਨ ਦਿਵਾਊ (Call Attention) ਨੋਟਸ ਦਿਤਾ ਸੀ। ਪਰ ਉਦੋਂ ਸ: ਹੁਕਮ ਸਿੰਘ ਦਾ ਸਿਤਾਰਾ ਚਮਕ ਉਠਿਆ ਤੇ ਉਹ ਡਿਪਟੀ ਸਪੀਕਰ ਬਣਾ ਦਿਤੇ ਗਏ ਅਤੇ ਇਹ ਧਿਆਨ ਦਿਵਾਊ ਨੋਟਸ ਵਿਚੇ ਹੀ ਰਹਿ ਗਿਆ। .......... ਅਨੇਕ ਸੁਭਾਵਕ ਦਵੈਸ਼ੀ ਹਿੰਦੂ ਅਤੇ ਮਲੀਨ-ਬੁੱਧੀ ਸਿੱਖਾਂ ਨੇ ਜਵਾਹਰ ਲਾਲ ਨਹਿਰੂ ਤਕ ਬਤੰਗੜ ਬਣਾ ਬਣਾ ਕੇ ਪੁਚਾਉਣੇ ਆਰੰਭ ਦਿੱਤੇ ਕਿ ਮਾਸਟਰ ਤਾਰਾ ਸਿੰਘ ਤੇ ਕਪੂਰ ਸਿੰਘ ਸਿੱਖ ਰਾਜ ਪੁਨਰ-ਸਥਾਪਤ ਕਰਨ ਦੀਆਂ ਵਿਉਂਤਾਂ ਬਣਾ

ਰਹੇ ਹਨ। ਚੀਨ ਤੇ ਪਾਕਿਸਤਾਨ, ਅਮ੍ਰੀਕਾ ਤੇ ਇੰਗਲੈਂਡ ਨਾਲ ਸੰਬੰਧ ਸਥਾਪਤ ਕਰ ਲਏ ਗਏ ਹਨ, ਆਦਿ। .......... ਝੱਟ ਇਕ ਚਿੱਠੀ ਗਵਰਨਰ ਪੰਜਾਬ, ਸ੍ਰੀ ਚੰਦੂ ਲਾਲ ਤ੍ਰਿਵੇਦੀ, ਅਤੇ ਮੁਖ ਮੰਤ੍ਰੀ, ਡਾਕਟਰ ਗੋਪੀ ਚੰਦ ਭਾਰਗਵ, ਨੂੰ ਲਿਖ ਮਾਰੀ ਕਿ ਇਸ ਕਪੂਰ ਸਿੰਘ ਦਾ ਮੱਕੂ ਕਿਉਂ ਨਹੀਂ ਠੱਪਿਆ ਜਾਂਦਾ ? ("Why is not something being done about this man ?") ਇਉਂ ਤੇ ਅਜੇਹੀਆਂ ਹੀ ਚਿੱਠੀਆਂ ਹਿੰਦੂ ਪਦਪਾਤਸ਼ਾਹੀ ਛੱਤ੍ਰਪਤੀ, ਭਾਰਤ ਦੇ ਗ੍ਰਹਿ-ਮੰਤਰੀ, ਸ੍ਰੀ ਸਰਦਾਰ ਪਟੇਲ ਨੇ ਭੀ ਲਿਖ ਮਾਰੀਆਂ। .......... ਇਹ ਚਿੱਠੀਆਂ ਮੈਂ ਆਪਣੇ ਵਿਰੁੱਧ ਹੋਈ ਵਿਭਾਗੀ ਪੜਤਾਲ ਵਿਚ, ਸ਼ਹਾਦਤ ਵਜੋਂ, ਤਲਬ ਕੀਤੀਆਂ ਸਨ, ਪਰ ਮੇਰੀ ਬੇਨਤੀ, ਆਯੋਗ ਤੌਰ ਤੇ ਅਤੇ ਕਾਨੂੰਨ ਦੀ ਮਨਸ਼ਾ ਦੇ ਖ਼ਿਲਾਫ਼, ਠੁਕਰਾ ਦਿਤੀ ਗਈ, ਇਹ ਕਹਿ ਕੇ ਕਿ ਇਹ 'ਗੈਰਜ਼ਰੂਰੀ' ਹਨ। .......... ੧੨ ਅਪ੍ਰੈਲ, ਸੰਨ ੧੯੪੯ ਨੂੰ ਮੈਂ ਚਾਰ ਮਹੀਨੇ ਦੀ ਛੁੱਟੀ ਉਤੇ ਸ਼ਿਮਲੇ ਠਹਿਰਿਆ ਹੋਇਆ ਸੀ। ਉਸ ਦਿਨ ਡਾਕਟਰ ਗੋਪੀ ਚੰਦ ਭਾਰਗਵ ਦੀ ਵਜ਼ਾਰਤ ਦੇ ਖ਼ਿਲਾਫ਼ ਬੇ-ਪ੍ਰਤੀਤੀ ਦਾ ਮਤਾ, ਪੰਜਾਬ ਦੀ ਵਿਧਾਨ ਸਭਾ ਵਿਚ, ਅਚਾਨਕ ਪਾਸ ਹੋ ਗਿਆ। ੧੩ ਅਪ੍ਰੈਲ ਨੂੰ ਵੈਸਾਖੀ ਦੀ ਛੁੱਟੀ ਸੀ ਅਤੇ ੧੪ ਅਪ੍ਰੈਲ ਨੂੰ ਸਵੇਰੇ ਡਾਕਟਰ ਗੋਪੀ ਚੰਦ ਭਾਰਗਵ ਦੀ ਵਜ਼ਾਰਤ ਨੇ ਨਵੇਂ ਮੰਤਰੀ-ਮੰਡਲ ਨੂੰ ਹਕੂਮਤ ਸੰਭਾਲ ਦੇਣੀ ਸੀ। ਇਉਂ, ੧੨ ਅਪ੍ਰੈਲ ਸੰਨ ੧੯੪੯ ਨੂੰ ਸ਼ਾਮ ਦੇ ਪੰਜ ਵਜੇ, ਡਾਕਟਰ ਗੋਪੀ ਚੰਦ ਦੀ ਵਜ਼ਾਰਤ ਦੇ ਅਧਿਕਾਰ, ਵਾਸਤਵਿਕ ਰੂਪ ਵਿਚ, ਸਮਾਪਤ ਹੋ ਚੁਕੇ ਸਨ।

੧੩ ਅਪ੍ਰੈਲ ਤੇ ੧੪ ਅਪ੍ਰੈਲ ਸੰਨ ੧੯੪੯ ਦੀ ਦਰਮਿਆਨੀ ਰਾਤ ਨੂੰ, ਡਾਕਟਰ ਗੋਪੀ ਚੰਦ ਭਾਰਗਵ ਦੀ ਵਜ਼ਾਰਤ ਦੇ ਅਧਿਕਾਰਾਂ ਥੱਲੇ, ਅਤੇ ਗੋਪੀ ਚੰਦ ਭਾਰਗਵ ਦੇ ਹੁਕਮ ਨਾਲ, ਰਾਤ ਦੇ ਸਾਢੇ ਬਾਰਾਂ ਵਜੇ, ਮੈਨੂੰ ਆਈ.ਸੀ.ਐੱਸ. ਦੀ ਪਦਵੀ ਤੋਂ ਮੁਅੱਲਤੀ ਦਾ ਹੁਕਮ, ਸ੍ਰੀ ਸਰਦੇਵ ਆਈ.ਸੀ.ਐੱਸ., ਚੀਫ ਸੈਕ੍ਰੇਟਰੀ ਦੇ ਦਸਖਤਾਂ ਹੇਠਾਂ, ਦੇ ਦਿਤਾ ਗਿਆ, ਮੇਰੇ ਘਰ ਆ ਕੇ ਅਤੇ ਮੈਨੂੰ ਸੁੱਤੇ ਪਏ ਨੂੰ ਜਗਾ ਕੇ। ਕਿਸ ਅਧਿਕਾਰ ਨਾਲ, ਕਿਹੜੇ ਕਾਨੂੰਨ ਹੇਠਾਂ, ਕਿਹੜਾ ਨਿਆਂ ਵਿਚਾਰ ਕੇ, ਇਹ ਧੱਕਾ ਕੀਤਾ ਗਿਆ, ਕੋਈ ਨਹੀਂ ਕਹਿ ਸਕਦਾ। "ਮੁਲਖ ਹਿੰਦੂ ਕਾ, ਰਾਜ ਤਿਕੜੇ ਕਾ, ਗੁਰੂ ਰਾਖਾ ਹੈ ਭਾਈ ਸਿੱਖੜੇ ਕਾ।" (ਤਿਕੜਾ ਨਹਿਰੂ, ਪਟੇਲ, ਤ੍ਰਿਵੇਦੀ)। ਬਿਨਾਂ ਕਿਸੇ ਦੋਸ਼ ਲਾਏ ਦੇ, ਬਿਨਾਂ ਕਿਸੇ ਪੁੱਛ ਪੜਤਾਲ ਦੇ, ਤੇ ਬਿਨਾਂ ਕਾਇਦਾ-ਕਾਨੂੰਨ ਵਿਚਾਰੇ ਦੇ, ਸਿੱਧਾ ਹਿੱਕ ਦੇ ਧੱਕੇ ਨਾਲ, ਤਾਂ ਭਾਰਤ ਦਾ ਪ੍ਰਧਾਨ ਮੰਤਰੀ ਅਤੇ ਗ੍ਰਹਿ ਮੰਤਰੀ ਇਹ ਨਾ ਸਮਝਣ ਕਿ ਉਨ੍ਹਾਂ ਦੀ ਕੁਚੇਸ਼ਟਾ ਨੂੰ ਫੁੱਲ ਨਹੀਂ ਚੜ੍ਹਾਏ ਗਏ। ਇਹ ਕਾਰਾ 'ਜ਼ਰਾਇਮ ਪੇਸ਼ਾ' ਸਿੱਖ ਪੰਥ ਦੇ ਇਕ ਉੱਚਤਮ ਸ਼੍ਰੇਣੀ ਦੇ ਰਾਜ ਅਧਿਕਾਰੀ ਦੇ ਵਿਰੁੱਧ ਕੀਤਾ ਗਿਆ। ਸਤਯਮੇਵ ਜਯਤੇ !

ਆਈ. ਸੀ. ਐੱਸ. ਦੇ ਅਫ਼ਸਰ ਨੂੰ ਕਾਨੂੰਨ ਅਨੁਸਾਰ, ਮੁਅੱਤਲ ਕੀਤਾ ਹੀ ਨਹੀਂ ਜਾ ਸਕਦਾ, ਜਿਤਨਾ ਚਿਰ ਕਿ ਉਸ ਉਤੇ ਕੋਈ ਗੰਭੀਰ ਦੋਸ਼, ਪੜਤਾਲ ਕਰਨ ਪਿਛੋਂ ਸਿੱਧ ਨਾ ਹੋ ਜਾਵੇ। ਇਹ ਗੱਲ ਹੁਣ ਸੁਪ੍ਰੀਮ ਕੋਰਟ ਨੇ ਕਈ ਕੇਸਾਂ ਵਿਚ ਮੰਨ ਭੀ ਲਈ ਹੈ। ਨਾ ਹੀ ਕਦੇ ਕੋਈ ਆਈ. ਸੀ. ਐੱਸ., ਪਿਛਲੇ ਬੀਤੇ ਸੌ ਸਾਲਾਂ ਵਿਚ ਇਉਂ ਮੁਅੱਤਲ ਹੋਇਆ ਤੇ ਨਾ ਹੀ ਮੈਥੋਂ ਬਿਨਾਂ ਕਿਸੇ ਹੋਰ ਨੂੰ ਇਉਂ ਮੁਅੱਤਲ ਅੱਜ ਤਕ ਕੀਤਾ ਗਿਆ ਹੈ। .......... ਮੁਗਲ ਪਾਤਸ਼ਾਹ, ਬਹਾਦਰ ਸ਼ਾਹ ਨੇ, ਸੰਨ ੧੭੧੦ ਵਿਚ ਇਕ ਫ਼ੁਰਮਾਨ ਜਾਰੀ ਕੀਤਾ ਸੀ ਕਿ "ਨਾਨਕ ਪ੍ਰਸਤਾਂ ਰਾ ਹਰ ਕੁਜਾ ਕਿ ਬਿਯਾਬੰਦ, ਬ-ਕਤਲ ਰਸਾਨੰਦ", ਅਰਥਾਤ, 'ਜਿਥੇ ਕਿਤੇ ਭੀ ਕੋਈ ਸਿੱਖ ਦਿੱਸੇ, ਉਥੇ ਹੀ ਮਾਰ ਮੁਕਾਓ।' ਮੇਰੇ ਉਤੇ ਇਸ ਮੁਗਲ ਫ਼ੁਰਮਾਨ ਨੂੰ ਲਾਗੂ ਕੀਤਾ ਗਿਆ। ਮੈਂ ਆਪਣੇ ਸਿੱਖ ਹੋਣ ਦਾ ਜੈਕਾਰਾ ਜੁ ਲਾਇਆ ਸੀ।

ਛੁੱਟੀ ਉਤੇ ਵਿਚਰ ਰਹੇ ਸਰਕਾਰੀ ਨੌਕਰ ਉਤੇ ਕਦੇ ਮੁਅੱਤਲੀ ਦਾ ਹੁਕਮ ਲਾਗੂ ਹੀ ਨਹੀਂ ਕੀਤਾ ਜਾ ਸਕਦਾ ਜਿਤਨਾ ਚਿਰ ਉਸ ਨੂੰ ਪਹਿਲਾਂ ਛੁੱਟੀਓਂ ਬੁਲਾ ਕੇ, ਆਪਣੀ ਪਦਵੀ ਉਤੇ ਲਗਾ ਨਾ ਲਿਆ ਜਾਵੇ। ਪਰ ਇਹ ਗੱਲਾਂ-ਕਾਨੂੰਨ ਦੀਆਂ ਹਨ। ਜਿਹੜੇ ਮੰਦਭਾਗੇ ਕਾਨੂੰਨ ਦੀਆ ਹੱਦਾਂ ਤੋਂ ਬਾਹਰ ਧਕੇਲ ਦਿੱਤੇ ਗਏ ਹੋਣ, ਉਹਨਾਂ ਦਾ ਬਚਾਅ ਕੌਣ ਕਰੇ ?

ਸਰਕਾਰੀ ਛੁੱਟੀ ਵਾਲੇ ਦਿਨ ਅੱਧੀ ਰਾਤ ਨੂੰ ਸਰਕਾਰੀ ਅਫ਼ਸਰਾਂ ਨੂੰ ਮੁਅੱਤਲ ਕਰਨ ਦੇ ਹੁਕਮ ਪਾਸ ਕਰਨਾ ਨਾ ਵਿਧਾਨ ਹੈ ਅਤੇ ਨਾ ਰੀਤੀ। ਪਰ ਵਿਧਾਨ ਤੇ ਰੀਤੀ ਉਨ੍ਹਾਂ ਲਈ ਹੈ, ਜਿਹੜੇ ਸਿੱਖੀ ਦੀ ਸ਼ਰਧਾ ਦਾ 'ਘੋਰ ਪਾਪ' ਨਹੀਂ ਕਰਦੇ। ...... ਇਉਂ ਪੂਰਾ ਇਕ ਵਰ੍ਹਾ ਜਦ ਮੈਂ, ਨਾ ਧਰਤੀ ਨਾ ਅਸਮਾਨ, ਲਟਕਦਾ ਰਿਹਾ ਤਦ ਮੈਂ ਇਕ

ਸਵਿਸਤਾਰ ਰੋਸ-ਪੱਤ੍ਰ ਦਿੱਲੀ ਦੀ ਸਰਕਾਰ ਨੂੰ ਲਿਖਿਆ ਕਿ ਮੈਨੂੰ ਕਿਉਂ, ਕਾਨੂੰਨ ਤੇ ਵਿਧਾਨ ਦੇ ਵਿਰੁੱਧ, ਇਉਂ ਸੂਲੀ ਉਤੇ ਟੰਗਿਆ ਹੋਇਆ ਹੈ। ਗੱਲ ਨੂੰ ਇੱਕ ਪਾਸੇ ਕਿਉਂ ਨਹੀਂ ਕੀਤਾ ਜਾਂਦਾ ?

ਤਦ ਦਿੱਲੀ ਦੀ ਸਰਕਾਰ, ਜਿਸ ਦੇ ਕਰਤਾ-ਧਰਤਾ, ਪੰਡਿਤ ਜਵਾਹਰ ਲਾਲ ਤੇ ਸਰਦਾਰ ਪਟੇਲ ਹੀ ਸਨ, ਨੇ ਸਾਰੇ ਹਿੰਦੁਸਤਾਨ ਦੀਆਂ ਰਾਜ ਸਰਕਾਰਾਂ ਨੂੰ ਫਿਰਤੂ ਤੇ ਕਰੜਾ ਹੁਕਮ ਜਾਰੀ ਕੀਤਾ ਕਿ ਕਿਸੇ ਆਈ. ਸੀ. ਐੱਸ. ਅਫ਼ਸਰ ਨੂੰ, ਬਿਨਾਂ ਦੋਸ਼ ਪੜਤਾਲੇ ਤੇ ਸਿੱਧ ਕੀਤੇ ਦੇ, ਮੁਅੱਤਲ ਅੱਗੇ ਤੋਂ ਨਾ ਕੀਤਾ ਜਾਵੇ, ਕਿਉਂਜੁ ਇਹ ਕਾਨੂੰਨ ਦੇ ਵਿਰੁੱਧ ਹੈ ਅਤੇ ਅਨਿਯਾ ਭੀ ਹੈ, ਪਰ ਮੇਰੀ ਬਾਬਤ ਹੁਕਮ ਇਹ ਹੋਇਆ, ਕਿ ਪੰਜਾਬ ਸਰਕਾਰ, ਮੇਰੇ ਉਤੇ ਦੋਸ਼ ਆਰੋਪਣ ਕਰ ਕੇ, ਵਿਭਾਗੀ ਪੜਤਾਲ ਕਰਵਾਏ ਅਤੇ ਜਿਹੜਾ ਧੱਕਾ ਕੀਤਾ ਜਾ ਚੁਕਾ ਹੈ ਉਸ ਨੂੰ ਬਰਕਰਾਰ ਰੱਖਿਆ ਜਾਵੇ, (Article 15, of the Constitution Act of India. The state shall not discriminate against any citizen on grounds only of religion, race, cast, sex, place of birth or any of them ) ਇਹੋ ਭਾਰਤ ਦਾ ਵਿਧਾਨ ਮੇਰੇ ਵਰਗੇ ਸਿੱਖਾਂ ਲਈ ਹੈ। ...... ਇਨ੍ਹਾਂ ਦਿਨਾਂ ਵਿਚ ਹੀ, ਮਾਸਟਰ ਤਾਰਾ ਸਿੰਘ ਉਤੇ ਬਗਾਵਤ ਆਦਿ ਦੋਸ਼ਾਂ ਦੇ ਤਹਿਤ, ਸਰਕਾਰ ਹਿੰਦ ਨੇ ਕਾਰਵਾਈ ਕਰ ਰੱਖੀ ਸੀ, ਅਤੇ ਉਨ੍ਹਾਂ ਦਾ ਮੁਕੱਦਮਾ ਲੜਨ ਲਈ , ਹਿੰਦੁਸਤਾਨ ਦਾ ਪ੍ਰਸਿੱਧ ਵਕੀਲ, ਸੀ. ਐਨ. ਚੈਟਰਜੀ ਸ਼ਿਮਲੇ ਆਇਆ। ਮੈਨੂੰ ਮਿਲਿਆ ਤਾਂ ਕਹਿਣ ਲੱਗਾ, "ਪੰਜਾਬ ਦੇ ਨਵੇਂ ਫ਼ਿਰੰਗੀ ਚੀਫ਼ ਜਸਟਿਸ ਤੋਂ ਬਚ ਕੇ ਰਹੀਂ। ਇਸ ਨੂੰ ਪੰਜਾਬ ਵਿਚ ਤੇਰਾ ਮੱਕੂ ਠੱਪਣ ਲਈ ਹੀ ਲਿਆਂਦਾ ਗਿਆ ਹੈ। ਮੈਨੂੰ ਪਤਾ ਹੈ, ਕਿ ਇਸ ਨੇ ਇਸ ਦੇ ਕਲਕੱਤਿਉਂ, ਪੰਜਾਬ ਨਿਯੁਕਤ ਕੀਤੇ ਜਾਣ ਤੋਂ ਪਹਿਲਾਂ, ਇਹ ਘਟੀਆ ਤੇ ਕਮੀਨੀ ਚਿੱਠੀ ਸਰਦਾਰ ਪਟੇਲ ਨੂੰ ਲਿਖੀ ਸੀ, ਜਿਸ ਵਿਚ ਖੁੱਲ੍ਹਾ ਸੰਕੇਤ ਕੀਤਾ ਗਿਆ ਸੀ, ਕਿ ਉਹ ਐਰਿਕ ਵੈਸਟਨ, ਨਵੀਂ ਬਣੀ ਹਿੰਦ ਸਰਕਾਰ ਦਾ, ਹੱਥਬੱਧੀ ਗ਼ੁਲਾਮ ਹੈ ਅਤੇ ਕਿਸੇ ਸੇਵਾ ਲਈ ਭੀ ਤਤਪਰ ਹੈ।" ...... ਜਦੋਂ ਮੇਰੇ ਵਿਰੁੱਧ, ਇਸ ਨਵੇਂ ਬਣੇ, ਪੰਜਾਬ ਦੇ ਚੀਫ਼ ਜਸਟਿਸ ਨੂੰ 'ਇਨਕੁਆਰੀ ਅਫ਼ਸਰ' ਮੁਕੱਰਰ ਕੀਤਾ ਗਿਆ, ਤਦ ਸਰਕਾਰ ਹਿੰਦ ਨੇ, ਗ੍ਰਿਹ ਮੰਤ੍ਰਾਲਯ ਦੀ ਆਗਿਆ ਅਨੁਸਾਰ, ਇਕ ਗੈਰਮਾਮੂਲੀ (Extraordinary) ਵਿਧਾਨ ਸੰਸ਼ੋਧਨ (Constitution Amendment) ਸਰਕਾਰੀ ਗਜ਼ਟ ਵਿਚ, ਸਨਿਚਰਵਾਰ, ਮਿਤੀ ੨ ਸਤੰਬਰ ਸੰਨ ੧੯੫੦, ਨੂੰ ਪ੍ਰਕਾਸ਼ਤ ਕੀਤਾ। ....... ਜਿਹੜਾ ਵਿਧਾਨ ਭਾਰਤ ਦਾ, ਮੁਲਕ ਦੀ ਵਿਧਾਨ-ਸਿਰਜਕ ਪ੍ਰੀਸ਼ਦ (Constituent Assembly) ਨੇ ਸੰਨ ੧੯੫੦ ਵਿਚ ਨਿਰਮਤ ਕੀਤਾ ਸੀ, ਉਸ ਦੀ ਧਾਰਾ ੧੨੪ (੩) ਅਨੁਸਾਰ, ਕੋਈ ਬਦੇਸ਼ੀ, ਗੈਰ ਭਾਰਤੀ, ਹਿੰਦੁਸਤਾਨ ਦੇ ਸੁਪਰੀਮ ਕੋਰਟ ਦਾ ਜੱਜ ਨਿਯੁਕਤ ਨਹੀਂ ਕੀਤਾ ਜਾ ਸਕਦਾ ਸੀ। (Article 124(3) A person shall not be qualified for appointment as judge of the Supreme court, unless he is a citizen of India) ਫ਼ਿਰੰਗੀ ਜੱਜ ਐਰਿਕ ਵੈਸਟਨ, ਜਿਸ ਨੂੰ ਬੰਗਾਲ ਤੇ ਪੰਜਾਬ ਵਿਚ, ਮੇਰਾ ਮੱਕੂ ਠੱਪਣ ਲਈ ਹੀ ਲਿਆਂਦਾ ਗਿਆ ਸੀ, ਉਹ ਇਸ ਧਾਰਾ ਅਨੁਸਾਰ, ਹਿੰਦੁਸਤਾਨ ਦੇ ਸੁਪਰੀਮ ਕੋਰਟ ਦਾ ਜੱਜ ਨਹੀਂ ਸੀ ਬਣਾਇਆ ਜਾ ਸਕਦਾ। ਇਸ, ੨ ਸਿੰਤਬਰ, ਸੰਨ ੧੯੫੦, ਦੇ ਆਸਾਧਾਰਣ (Extra-ordinary) ਗਜ਼ਟ ਨੋਟੀਫੀਕੇਸ਼ਨ ਦੁਆਰਾ, ਇਸ ਫਿਰੰਗੀ, ਐਰਿਕ ਵੈਸਟਨ, ਦਾ ਸੁਪਰੀਮ ਕੋਰਟ ਦਾ ਜੱਜ ਬਣਾਏ ਜਾਣਾ, ਵਿਧਾਨਕ ਤੌਰ 'ਤੇ, ਸੰਭਵ ਬਣਾ ਦਿਤਾ ਗਿਆ। ..... ਜਦੋਂ ਮੇਰੇ ਵਿਰੁਧ ਵਿਭਾਗੀ ਪੜਤਾਲ ਇਹ ਐਰਿਕ ਵੈਸਟਨ ਕਰ ਰਿਹਾ ਸੀ ਤਾਂ ਇਕ ਦਿਨ, ਇਹ ਸਪੱਸ਼ਟ ਦੇਖ ਕੇ, ਕਿ ਸਰਕਾਰੀ ਸ਼ਹਾਦਤਾਂ ਦੁਆਰਾ ਕੋਈ ਦੋਸ਼ ਮੇਰੇ ਵਿਰੁੱਧ, ਸਾਬਤ ਤਾਂ ਹੋ ਹੀ ਨਹੀਂ ਰਿਹਾ, ਖੁੱਲ੍ਹੀ ਕਚਹਿਰੀ ਵਿਚ ਹੀ ਮੈਨੂੰ ਕਹਿਣ ਲੱਗਾ : "ਗੱਲ ਤਾਂ ਇਤਨੀ ਕੁ ਹੀ ਹੈ ਕਿ ਸਰਕਾਰ ਤੁਹਾਨੂੰ ਆਈ. ਸੀ. ਐੱਸ. ਦੀ ਪਦਵੀ ਉਤੇ ਰੱਖਣਾ ਨਹੀਂ ਚਾਹੁੰਦੀ। (They do not want to keep you in the ICS that's all) ਮੈਂ ਕਿਹਾ, "ਤੁਸੀਂ ਉਹਨਾਂ ਦੇ ਹੱਥ-ਠੋਕੇ ਕਿਉਂ ਬਣ ਬੈਠੇ ਹੋ ?" ਕੋਈ ਉੱਤਰ ਨਾ ਮਿਲਿਆ।

ਜਿਹੜੇ ਦੋਸ਼ ਮੇਰੇ ਉਤੇ ਲਾਏ ਗਏ ਸਨ ਕਿ, ਕੁਈ ਦਸ ਕੁ ਹਜ਼ਾਰ ਰੁਪਇਆ ਮੈਨੂੰ ਕੁਝ ਸਭਾ-ਸੁਸਾਇਟੀਆਂ ਨੇ, ਇਹ ਕਹਿ ਕੇ ਦਿਤਾ ਸੀ ਕਿ ਇਸ ਰਕਮ ਨੂੰ ਉਸ ਸਮੇਂ ਆਏ ਹੋਏ ਅਤੇ ਆ ਰਹੇ, ਲੱਖਾ ਸ਼ਰਨਾਰਥੀਆਂ ਦੀ ਸਹਾਇਤਾ ਲਈ, "ਜਿਵੇਂ ਡਿਪਟੀ ਕਮਿਸ਼ਨਰ ਸਾਹਿਬ ਚਾਹੁਣ" ਖ਼ਰਚ ਦੇਣ; ਅਤੇ ਇਹ ਛੋਟੀ ਜਿਹੀ ਰਕਮ ਇਉਂ ਹੀ ਖਰਚ ਕਰ ਦਿੱਤੀ ਗਈ ਸੀ। ਦੋਸ਼ ਇਹ ਨਹੀਂ ਸਨ ਕਿ ਰਕਮ ਖ਼ਰਚੀ ਨਹੀਂ ਗਈ, ਸਗੋਂ, ਜਿਵੇਂ ਕਿ ਪਿਛੋ

ਸਪਸ਼ਟ ਹੋਇਆ; ਦੋਸ਼ ਇਹ ਸਨ, ਕਿ ਜਿਨ੍ਹਾਂ ਸ਼ਰਨਾਰਥੀਆਂ ਉਤੇ ਇਹ ਰਕਮ ਖ਼ਰਚੀ ਗਈ, ਉਹਨਾਂ ਕੋਲੋਂ ਰਸੀਦਾਂ ਕਿਉਂ ਨਹੀਂ ਲਈਆਂ ਗਈਆਂ। "ਕਿਉਂਕਿ ਰਸੀਦਾਂ ਨਹੀਂ ਲਈਆਂ ਗਈਆਂ, ਕਾਨੂੰਨੀ ਭਾਵ ਇਸ ਦਾ ਇਹ ਹੈ ਕਿ ਡਿਪਟੀ ਕਮਿਸ਼ਨਰ ਇਹ ਰਕਮ ਖ਼ੁਰਦ-ਬੁਰਦ ਕਰ ਗਿਆ ਹੈ।"

ਕੋਈ ਕਾਨੂੰਨ ਐਸਾ ਹੈ ਨਹੀਂ, ਪਰ ਇਉਂ ਹੀ ਕਹਿ ਕੇ ਗੱਲ ਮੁਕਾ ਦਿੱਤੀ ਗਈ।

ਮੇਰੀ ਸਫ਼ਾਈ ਇਹ ਸੀ, ਕਿ ਪੰਜਾਬ ਸਰਕਾਰ ਦਾ ਆਪਣਾ ਸਪੱਸ਼ਟ ਆਦੇਸ਼ ਇਹੋ ਸੀ ਕਿ ਰਸੀਦਾਂ ਆਦਿ ਦੇ ਝਮੇਲੇ ਵਿਚ, ਸ਼ਰਨਾਰਥੀਆਂ ਦੀ ਸਹਾਇਤਾ ਕਰਨ ਵੇਲੇ ਨਾ ਪਿਆ ਜਾਵੇ। ੨) ਜਿੰਨੀ ਲੋੜ ਪਵੇ, ਸਰਕਾਰੀ ਖ਼ਜ਼ਾਨੇ ਵਿਚੋਂ ਭੀ, ਬਿਨਾਂ ਮਨਜ਼ੂਰੀ ਦੇ, ਰਕਮ ਕੱਢ ਕੇ ਇਸ ਕੰਮ ਲਈ ਖ਼ਰਚ ਲਈ ਜਾਵੇ, ੩) ਪੰਜਾਬ ਦੇ ਹੋਰ ਬਾਕੀ ਜ਼ਿਲ੍ਹਿਆਂ ਵਿਚ ਲੱਖਾਂ ਰੁਪਏ ਸਰਕਾਰੀ ਖ਼ਜ਼ਾਨਿਆਂ ਵਿਚੋਂ, ਡਿਪਟੀ ਕਮਿਸ਼ਨਰਾਂ ਨੇ ਕੱਢ ਕੇ, ਇਉਂ ਵਰਤੇ ਹਨ, ਬਿਨਾਂ ਕਿਸੇ ਮਨਜ਼ੂਰੀ ਦੇ ਬਿਨਾ ਰਸੀਦਾਂ ਆਦਿ ਲੈਣ ਤੋਂ, ੪) ਮੈਂ ਕੋਈ ਰਕਮ ਖ਼ਜ਼ਾਨੇ ਵਿਚੋਂ ਇਸ ਲਈ ਨਾ ਕੱਢੀ ਹੈ ਤੇ ਨਾ ਵਰਤੀ ਹੈ, ੫) ਇਹ ਦਸ ਕੁ ਹਜ਼ਾਰ ਰੁਪਈਆਂ ਮੈਂ ਜਿਵੇਂ ਵੰਡਿਆ ਹੈ, ਉਸ ਦੀ ਮੁਕੰਮਲ ਸ਼ਹਾਦਤ ਮੈਂ ਭੁਗਤਾ ਦਿੱਤੀ ਹੈ, ਕਿ ਇਸ ਰਕਮ ਦਾ ਪੈਸਾ ਪੈਸਾ, ਪ੍ਰਤਿਸ਼ਟ ਗਵਾਹਾਂ ਅਨੁਸਾਰ, ਵੰਡਿਆ ਜਾ ਚੁਕਿਆ ਹੈ। ਅਤੇ ੬) ਰਸੀਦਾਂ ਤਾਂ ਸ਼ਰਨਾਰਥੀਆਂ ਕੋਲੋਂ ਲੈਣੀਆਂ ਸੰਭਵ ਹੀ ਨਹੀਂ ਸਨ, ਕਿਉਂਕਿ, ਕੌਣ ਉਨ੍ਹਾਂ ਦੇ ਨਾਮ ਗ੍ਰਾਮ ਦੀ ਤਸਦੀਕ ਕਰਦਾ ਤੇ ਇਉਂ ਝੂਠੀ ਸੱਚੀ ਰਸੀਦ ਦਾ ਕੋਈ ਅੰਤਰ ਰਹਿ ਨਹੀਂ ਜਾਣਾ ਸੀ ਅਤੇ ਰਸੀਦ ਲੈਣ ਵਾਲਾ ਆਪ ਹੀ ਕੁੜਿੱਕੀ ਵਿਚ ਫਸ ਸਕਦਾ ਸੀ। ੭) ਰਸੀਦਾਂ ਨਾ ਲੈਣ ਦਾ ਤਾਂ ਦੋਸ਼ (allegation) ਹੀ ਮੇਰੇ ਉਤੇ ਆਰੋਪਤ ਨਹੀਂ ਕੀਤੀ ਗਿਆ, ਦੋਸ਼ ਤਾਂ ਇਹ ਆਰੋਪਤ ਕੀਤਾ ਗਿਆ ਹੈ ਕਿ ਕੁਝ ਰਕਮ "ਖ਼ੁਰਦ-ਬੁਰਦ" ਕੀਤੀ ਗਈ ਹੈ। ਇਸ ਦੋਸ਼ ਨੂੰ ਸਾਬਤ ਕਰਨ ਲਈ ਸ਼ਹਾਦਤ ਸਰਕਾਰ ਨੂੰ ਭੁਗਤਾਉਣੀ ਚਾਹੀਦੀ ਸੀ, ਪਰ ਕੋਈ ਅਜੇਹੀ ਸ਼ਹਾਦਤ ਭੁਗਤਾਈ ਹੀ ਨਹੀਂ ਗਈ। ਕਾਨੂੰਨ ਅਨੁਸਾਰ ਮੈਨੂੰ ਇਸ ਦੋਸ਼ ਦਾ ਦੋਸ਼ੀ ਨਹੀਂ ਬਣਾਇਆ ਜਾ ਸਕਦਾ, ਜਿਤਨਾ ਚਿਰ ਨਵਾਂ ਮੁਕੱਦਮਾ, ਰਸੀਦਾਂ ਨਾ ਲੈਣ ਦੇ ਦੋਸ਼ ਵਿਚ, ਨਾ ਚਲਾਇਆ ਜਾਵੇ।

ਜਦੋਂ ਮੇਰੀ ਇਸ ਪ੍ਰਕਾਰ ਦੀ ਸ਼ਹਾਦਤ ਵਿਭਾਗੀ ਪੜਤਾਲ ਵਿਚ ਪੇਸ਼ ਹੋਈ ਤੇ ਹੋਣ ਲੱਗੀ, ਤਦ ਵਿਭਾਗੀ ਪੜਤਾਲ ਕੁਝ ਸਮੇਂ ਲਈ ਮੁਲਤਵੀ ਕਰ ਦਿੱਤੀ ਗਈ ਅਤੇ ਫੇਰ, ਦਿੱਲੀ ਨਾਲ ਗੱਲਬਾਤ ਕਰ ਕੇ, ਇਸ ਅੰਗਰੇਜ਼ ਚੀਫ਼ ਜੱਜ ਨੇ ਹੁਕਮ ਕਰ ਦਿੱਤਾ ਕਿ ਉਹ ਮੇਰੀ ਸਫ਼ਾਈ ਦੀ ਸ਼ਹਾਦਤ ਦੀਆ ਉਪਰੋਕਤ (੧), (੨) ਤੇ (੩) ਮੱਦਾਂ ਬਾਬਤ ਕੋਈ ਗਵਾਹੀ ਸੱਦਣ ਯਾ ਲਿਖਣ ਨੂੰ ਤਿਆਰ ਨਹੀਂ। "ਸ: ਕਪੂਰ ਸਿੰਘ ਆਪਣੀ ਜੋ ਚਾਰਾਜੋਈ ਚਾਹਵੇ, ਹੁਣ ਯਾ ਪਿਛੋਂ ਕਰ ਲਵੇ।"

ਭਾਵ ਸਪੱਸ਼ਟ ਹੀ ਸੀ ਕਿ ਨਾ ਤਾਂ ਸ. ਕਪੂਰ ਸਿੰਘ ਨੂੰ ਸਫਾਈ ਦੀ ਸ਼ਹਾਦਤ ਪੇਸ਼ ਕਰ ਕੇ, ਬਚ ਕੇ ਨਿਕਲਣ ਦੇਣਾ ਹੈ ਅਤੇ ਨਾਲ ਹੀ ਜੱਜ ਵੈਸਟਨ ਨੂੰ ਸੁਪਰੀਮ ਕੋਰਟ ਦੀ ਜੱਜੀ ਦਾ ਲਾਰਾ ਲਾਉਣਾ ਹੈ ਕਿ ਉਹ ਸ਼ਹਾਦਤ ਦੇ ਕਾਨੂੰਨ, "ਐਵੀਡੈਂਸ ਐਕਟ", ਨੂੰ ਬੇਸ਼ੱਕ ਕਿਲੇ ਟੰਗ ਦੇਵੇ, ਪਰ ਕਪੂਰ ਸਿੰਘ ਨੂੰ ਸੁੱਕਾ ਨਾ ਜਾਣ ਦੇਵੇ। ਦ੍ਰਿਸ਼ਟੀਗੋਚਰ ਰੱਖਣ ਵਾਲੀ ਗੱਲ ਇਹ ਹੈ ਕਿ ਜਦੋਂ ਸਰਦਾਰ ਪਟੇਲ ਨੇ ਇਹ ਆਰਡੀਨੈਂਸ, Appendix " C (ਵਿਸਤਾਰ ਲਈ ਵੇਖੋ ਸਾਚੀ ਸਾਖੀ ਪੰਨੇ ੨੮੩-੨੮੪)" ਜਾਰੀ ਕੀਤਾ ਕਰਵਾਇਆ ਉਦੋਂ, ਸਾਰੇ ਹਿੰਦੁਸਤਾਨ ਵਿਚ ਇਕੋ ਇਕ ਗ਼ੈਰ-ਭਾਰਤੀ ਚੀਫ਼ ਜੱਜ ਇਹ, ਐਰਿਕ ਵੈਸਟਨ, ਹੀ ਸੀ।

ਇਉਂ ਵੈਸਟਨ ਨੇ ਮੇਰੇ ਵਿਰੁੱਧ ਰਿਪੋਰਟ ਕਰ ਦਿੱਤੀ ਕਿ ਸ. ਕਪੂਰ ਸਿੰਘ ਨੇ ਚੂੰਕਿ ਇਹਨਾਂ ਦੋਸ਼-ਆਰੋਪਤ ਮੁਆਮਲਿਆਂ ਵਿਚ ਰਸੀਦਾਂ ਨਹੀਂ ਲਈਆਂ, ਇਸ ਲਈ ਉਸ ਨੂੰ 'ਅਮਾਨਤ ਵਿਚ ਖਿਆਨਤ' ਦਾ ਦੋਸ਼ੀ ਮਿਥਿਆ ਜਾਵੇ।

ਇਸ 'ਰਿਪੋਰਟ' ਨੂੰ ਮੰਨ ਕੇ ਨਹਿਰੂ ਦੀ ਸਰਕਾਰ ਨੇ ਮੈਨੂੰ ਆਈ. ਸੀ. ਐੱਸ. ਵਿਚੋਂ ਬਿਨਾਂ ਪਿਨਸ਼ਨ ਆਦਿ ਦੇਣ ਦੇ, ਕੱਢ ਦਿੱਤਾ ਅਤੇ ਮੈਨੂੰ ਛੇ ਸੱਤ ਸਾਲ ਹੋਰ, ਹਾਈਕੋਰਟ, ਸੁਪਰੀਮ ਕੋਰਟ ਵਿਚ ਅਪੀਲਾਂ ਕਰਨ ਵਿਚ ਉਲਝਾ ਲਿਆ ਅਤੇ ਇਉਂ ਮੈਨੂੰ ਪੂਰੇ ਬਾਰਾਂ ਵਰ੍ਹੇ ਖ਼ੁਆਰ ਤੇ ਬਰਬਾਦ ਕਰਨ ਦੇ ਭਰਪੂਰ ਜਤਨ ਸਫਲ ਹੋਏ।

ਜਦੋਂ ਮਿਸਟਰ ਵੈਸਟਨ ਮੇਰੇ ਵਿਰੁੱਧ 'ਰਿਪੋਰਟ' ਭੇਜ ਚੁਕੇ ਤਦ ਸਰਕਾਰ ਹਿੰਦ ਨੇ ਉਹ ਆਰਡੀਨੈਂਸ, ਜਿਸ ਦੁਆਰਾ ਵੈਸਟਨ ਸਾਹਿਬ ਸੁਪਰੀਮ ਕੋਰਟ ਦੇ ਜੱਜ ਬਣਨੇ ਸਨ, ਉਸ ਨੂੰ, ਵਿਧਾਨ ਅਨੁਸਾਰ, ਛੇ ਮਹੀਨੇ ਦੇ ਅੰਦਰ

ਅੰਦਰ ਪਾਰਲੀਮੈਂਟ ਵਿਚ ਪੇਸ਼ ਹੀ ਨਾ ਕੀਤਾ ਤੇ ਇਉਂ ਉਹ ਅਭਾਵ (lapse) ਹੋ ਗਿਆ। ਪਰ ਪਿਛੋਂ, ਸ੍ਰੀ ਵੈਸਟਨ ਦੀਆਂ ਅੱਖਾਂ ਪੂੰਝਣ ਲਈ, ਹਿੰਦ ਸਰਕਾਰ ਨੇ, ਬਰਤਾਨੀਆਂ ਦੀ ਸਰਕਾਰ ਨੂੰ, ਲੰਡਨ ਸਿਫ਼ਾਰਸ਼ ਕਰ ਭੇਜੀ ਕਿ ਇਸ ਗੋਰੇ ਜੱਜ ਨੇ ਕੋਈ ਵਰ੍ਹਾ ਕੁ ਪੰਜਾਬ ਵਿਚ ਚੀਫ਼ ਜੱਜੀ ਦੇ ਆਹੁਦੇ ਉਤੇ ਕੰਮ ਕਰ ਕੇ, 'ਜਨਤਾ' ਦੀ ਬਹੁਮੁੱਲੀ ਸੇਵਾ ਕੀਤੀ ਹੈ, ਇਸ ਲਈ ਸਰਕਾਰ ਬਰਤਾਨੀਆ ਇਸ ਨੂੰ 'ਸਰ' (Knighthood) ਦਾ ਖਿਤਾਬ ਪ੍ਰਦਾਨ ਕਰ ਦੇਵੇ।

ਇਉਂ ਅਗਲੇ ਨਵੇਂ ਸਾਲ ਦੀ ਵਰ੍ਹੇ ਗੰਢ ਉਤੇ, ਮਿਸਟਰ ਵੈਸਟਨ ਨੂੰ ਬਰਤਾਨੀਆ ਦੀ ਮਹਾਰਾਣੀ ਮਲਿਕਾ ਨੇ, 'ਸਰ' ਦੀ ਉੱਚ ਉਪਾਧੀ ਗਜ਼ਟ ਕਰ ਦਿੱਤੀ। ਚੇਤੇ ਰਹੇ ਕਿ ਮਿਸਟਰ ਵੈਸਟਨ ਪੰਜਾਬ ਵਿਚ ਕੋਈ ਚੌਦਾਂ ਪੰਦਰਾਂ ਮਹੀਨੇ ਹੀ ਚੀਫ਼ ਜੱਜ ਰਹੇ ਸਨ, ਅਤੇ ਇਸ ਸਮੇਂ ਵਿਚ ਉਹ ਸਾਲ ਕੁ ਭਰ ਮੇਰੇ ਵਿਰੁੱਧ ਵਿਭਾਗੀ ਪੜਤਾਲ ਹੀ ਕਰਦੇ ਰਹੇ, ਚੀਫ਼ ਜੱਜੀ ਦਾ ਅਸਲੀ ਕੰਮ ਉਨ੍ਹਾਂ ਨੇ ਘੱਟ-ਵੱਧ ਹੀ ਕੀਤਾ। ਇਹ ਵਿਭਾਗੀ ਪੜਤਾਲ ਹੀ ਉਹਨਾਂ ਦੀ "ਜਨਤਕ ਸੇਵਾ" ਸੀ। ........ ਜਦੋਂ ਨਹਿਰੂ ਦੀ ਸਰਕਾਰ ਨੇ, ਮੈਨੂੰ ਆਈ. ਸੀ. ਐੱਸ. ਵਿਚੋਂ ਕੱਢਣ ਹਿਤ, ਮੇਰਾ ਕੇਸ, ਵਿਧਾਨ ਦੀ ਮਨਸ਼ਾ ਅਨੁਸਾਰ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਕੋਲ "ਰਾਏ" ਲੈਣ ਲਈ ਭੇਜਿਆ, ਜੋ ਕਿ ਵਿਧਾਨ, ਕਾਨੂੰਨ ਦਾ ਮਨਸ਼ਾ ਹੈ ਕਿ ਕਿਸੇ ਉੱਚ ਸਰਕਾਰੀ ਕਰਮਚਾਰੀ ਨੂੰ, ਇਸ ਕਮਿਸ਼ਨ ਦੀ ਸਲਾਹ ਲਏ ਬਿਨ੍ਹਾਂ, ਦੰਡ ਆਦਿਕ ਨਾ ਦਿੱਤਾ ਜਾਵੇ, ਤਾਂ ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਨੇ, ਨਾ ਕੇਵਲ ਭੁਗਤ ਚੁਕੀ ਅਧੂਰੀ ਸ਼ਹਾਦਤ ਨੂੰ ਹੀ ਧੀਰਜ ਨਾਲ ਨਾ ਵਿਚਾਰਿਆ, ਸਗੋਂ ਇਸ ਗੱਲ ਦੀ ਪ੍ਰਸ਼ਟੀ ਭੀ ਕਰ ਦਿੱਤੀ, ਕਿ ਜਿਹੜੀ ਸਫ਼ਾਈ ਦੀ ਸ਼ਹਾਦਤ ਮੈਂ ਭੁਗਤਾਉਣਾ ਚਾਹੁੰਦਾ ਸੀ ਅਤੇ ਜਿਸ ਸ਼ਹਾਦਤ ਨੂੰ ਭਗਤਾਉਣਾ ਮੇਰਾ ਕਾਨੂੰਨੀ ਹੱਕ ਬਣਦਾ ਸੀ, ਪਰ ਜਿਸ ਨੂੰ ਭੁਗਤਣ ਨਹੀਂ ਦਿੱਤਾ ਗਿਆ, ਉਹ ਭੀ ਜੋ ਹੋਇਆ ਸੋ ਠੀਕ ਹੋਇਆ ਹੈ। ਏਥੇ ਹੀ ਬੱਸ ਨਹੀਂ ਕੀਤੀ ਸਗੋਂ ਆਪਣੀ "ਰਾਏ" ਵਿਚ ਇਹ ਭੀ ਲਿਖ ਮਾਰਿਆ ਕਿ 'ਸਰਦਾਰ ਕਪੂਰ ਸਿੰਘ ਦੀ ਪਿਛਲੀ ਫਾਇਲ ਦੇਖਣ ਤੋਂ ਪਤਾ ਲੱਗਾ ਹੈ, ਇਹ ਆਦਮੀ ਕੁਰੱਖਤ ਸੁਭਾ ਦਾ ਭੀ ਹੈਂ ਅਤੇ 'ਪਬਲਿਕ ਮੂਹਰੇ ਕਦੇ ਕਦੇ ਆਕੜ ਭੀ ਜਾਂਦਾ ਹੈ।' ਇਹ ਭੀ ਤੱਥ, ਯੂਨੀਅਨ ਪਬਲਿਕ ਸਰਵਿਸ ਕਮਿਸ਼ਨ ਨੇ, ਇਕ ਤਰ੍ਹਾਂ ਮੇਰੇ ਆਈ. ਸੀ. ਐੱਸ. ਵਿਚੋਂ ਕੱਢੇ ਜਾਣ ਦੇ ਹੱਕ ਵਿਚ ਘੋਸ਼ਤ ਕਰ ਦਿੱਤਾ। ......

ਸੰਨ ੧੯੬੧ ਦੇ ਲਾਗੇ, ਚਾਗੇ ਕੁਝ ਫ਼ੈਸਲੇ ਸੁਪਰੀਮ ਕੋਰਟ ਨੇ ਅਜਿਹੇ ਕੀਤੇ ਸਨ, ਜਿਨ੍ਹਾਂ ਨੂੰ ਆਧਾਰ ਬਣਾ ਕੇ, ਮੈਂ ਆਪਣੇ ਆਈ. ਸੀ. ਐੱਸ. ਵਿਚੋਂ ਧੱਕੇ ਨਾਲ ਕੱਢੇ ਜਾਣ ਦਾ ਹੁਕਮ, ਦਿੱਲੀ ਹਾਈਕੋਰਟ ਵਿਚ ਰਿੱਟ ਕਰਕੇ ਹੀ, ਮਨਸੂਖ਼ ਕਰਵਾ ਸਕਦਾ ਸੀ। ......

ਮੈਂ ਜਦੋਂ ਸੁਪਰੀਮ ਕੋਰਟ ਵਿਚ ਆਪਣਾ ਕੇਸ ਲੈ ਗਇਆ ਤਾਂ ਇਹ ਇਕ ਸਾਲ ਤੋਂ ਵੱਧ ਅਣਗੌਲਿਆ ਤੇ ਅਣਸੁਣਿਆ ਹੀ ਪਿਆ ਰਿਹਾ।

ਅਸਲ ਕਾਰਨ ਇਸ ਵੱਡੇ ਬਿਲੰਭ (ਦੇਰੀ) ਦਾ ਇਹ ਸੀ ਕਿ ਜਦੋਂ, ਮੇਰੇ ਆਪਣੇ ਕੇਸ ਵਿੱਚ ਉਠਾਏ ਨੁਕਤੇ ਹਿੰਦ ਦੇ ਸਾਲਿਸਟਰ ਜਨਰਲ, ਸ੍ਰੀ ਸੀਤਲਵਾਦ ਨੂੰ ਕਾਨੂੰਨੀ ਘੋਖ ਕਰਨ ਤੇ ਸਲਾਹ ਦੇਣ ਲਈ ਦਿੱਤੇ ਗਏ, ਤਾਂ ਉਸ ਨਿਡਰ ਤੇ ਸ੍ਰੇਸ਼ਟਬੁੱਧੀ ਪਾਰਸੀ ਨੇ, ਸਾਫ਼ ਲਿਖ ਕੇ ਦੇ ਦਿੱਤਾ ਕਿ, "ਸਰਦਾਰ ਕਪੂਰ ਸਿੰਘ ਵਿਰੁੱਧ ਜੋ ਕਾਰਵਾਈ, ਉਸ ਨੂੰ ਆਈ. ਸੀ. ਐੱਸ. ਵਿਚੋਂ ਕੱਢਣ ਲਈ ਕੀਤੀ ਗਈ ਹੈ, ਉਹ ਸਾਰੀ ਦੀ ਸਾਰੀ ਸਮੂਲਚਾ ਤੇ ਮੁੱਢੋਂ ਹੀ ਗੈਰਕਾਨੂੰਨੀ, ਵਿਧਾਨ-ਵਿਰੁੱਧ, ਅਤੇ ਸਰਾਸਰ ਅਯੋਗ ਹੈ। ਕਿਸੇ ਆਦਾਲਤ ਵਿਚ, ਦਿਆਨਤਦਾਰੀ ਨਾਲ, ਇਸ ਦੀ ਪ੍ਰੋੜਤਾ ਪਰਾਪਤ ਨਹੀਂ ਕੀਤੀ ਜਾ ਸਕਦੀ।" ...... ਸ੍ਰੀ ਸੀਤਲਵਾਦ ਦੀ ਇਹ ਲਿਖਤ ਰਾਏ ਅਜੇ ਤੱਕ, ਹਿੰਦ ਸਰਕਾਰ ਦੀਆਂ ਫਾਇਲਾਂ ਵਿਚ ਸੁਰੱਖਿਅਤ ਹੈ।

(ਸਿਰਦਾਰ ਕਪੂਰ ਸਿੰਘ, ਸਾਚੀ ਸਾਖੀ, ਪੰਨੇ ੪ ਤੋਂ ੧੩, ੨੧, ੨੮, ੨੯ ਐਡੀਸ਼ਨ ਜੁਲਾਈ ੧੯੯੬, ਭੂਮਿਕਾ 'ਚੋਂ)

ਸਿਰਦਾਰ ਸਾਹਿਬ ਨੂੰ ਨੌਕਰੀ ਤੋਂ ਕੱਢਣ ਦਾ ਮੁੱਖ ਆਧਾਰ ਉਹਨਾਂ ਦਾ 'ਜ਼ਰਾਇਮ ਪੇਸ਼ਾ' ਵਾਲੇ ਸਰਕੂਲਰ ਦਾ ਵਿਰੋਧ ਕਰਨਾ ਸੀ। ਮੇਜਰ ਗਿਆਨ ਸਿੰਘ ਨੂੰ ਵੀ ਇਸੇ ਕਾਰਨ ਨੌਕਰੀ ਤੋਂ ਬਰਖਾਸਤ ਕੀਤਾ ਗਿਆ ਸੀ। ਸਿੱਖ ਹੋਣ ਦੇ ਕਾਰਨ ਹੋਰ ਵੀ ਕਈ ਲੋਕਾਂ ਨੂੰ ਨੌਕਰੀ ਤੋਂ ਅਜਿਹੇ ਭਰਿਸ਼ਟਾਚਾਰ ਦੇ ਦੋਸ਼ ਲਾ ਕੇ ਕੱਢਿਆ ਜਿਵੇਂ ਮੇਜਰ ਜਨਰਲ ਸ਼ਾਹਬੇਗ ਸਿੰਘ ਦਾ ਸਿੱਖ ਹੋਣਾਂ ਹੀ ਉਸ ਦੀ ਨੌਕਰੀ ਛੁੱਟਣ ਦਾ ਕਾਰਨ ਸੀ। (ਵੇਖੋ ਅੰਤਿਕਾ - ੧)

ਹਰਬਖਸ਼ ਸਿੰਘ ਦਾ ਸਿੱਖ ਹੋਣਾ ਵੀ ਇਸੇ ਲੜੀ ਵਿਚ ਰੱਖਿਆ ਜਾ ਸਕਦਾ ਹੈ। ਹਿੰਦੂ ਮਾਨਸਿਕਤਾਂ ਨੇ ਸਿੱਖਾਂ ਨੂੰ ਵੱਡੇ ਅਹੁਦਿਆਂ ਤੋਂ ਰੁਖਸਤ ਕਰਨ ਲਈ ਉਹਨਾਂ ਦੇ ਖਿਲਾਫ ਝੂਠੇ ਇਲਜ਼ਾਮ ਲਗਾ ਕੇ ਰਾਜਸੀ ਤਾਕਤ ਨੂੰ ਵਰਤਿਆ। ਜਿਨ੍ਹਾਂ ਨੂੰ ਸਰਕਾਰ-ਪ੍ਰਸਤ ਜਗਮੋਹਨ ਵਰਗਿਆਂ ਨੇ ਪ੍ਰਚਾਰਿਆ ਅਤੇ ਦਲਬੀਰ ਵਰਗਿਆਂ ਨੇ ਪ੍ਰੈਸ 'ਚ ਅਜਿਹੀਆ ਕਹਾਣੀਆਂ ਨੂੰ ਥਾਂ ਦਿੱਤੀ।

ਸਾਹਿਤ ਤੋਂ ਲੈ ਕੇ ਰਾਜਨੀਤੀ ਦੇ ਮੈਦਾਨ ਤੱਕ ਕਾਮਰੇਡ ਹਮੇਸ਼ਾਂ ਸਥਾਪਤ ਨਜ਼ਾਮ-ਨਾਲ ਮਿਲਕੇ ਸਿੱਖਾਂ ਵਿਰੁਧ ਭੁਗਤਦੇ ਰਹੇ ਹਨ ਅਤੇ ਸਿੱਖ ਸਾਹਿਤ, ਇਤਿਹਾਸ ਤੇ ਗੁਰਬਾਣੀ ਦੀ ਗ਼ਲਤ ਵਿਆਖਿਆ ਸ਼ਰਾਰਤੀ ਦ੍ਰਿਸ਼ਟੀਕੋਣ ਤੋਂ ਕਰਦੇ ਰਹੇ ਹਨ। ਵਕਤ ਦੀ ਮਜ਼ਬੂਰੀ, ਸੌੜੀ ਸਿਆਸਤ ਤੇ ਸਵੈ-ਹਿਤਾਂ ਨੇ ਹੀ ਉਹਨਾਂ ਨੂੰ ਭਗਤ ਸਿੰਘ ਨੂੰ ਸ਼ਹੀਦ-ਏ-ਆਜ਼ਮ ਦਾ ਰੁਤਬਾ ਦੇਣ ਲਈ ਮਜ਼ਬੂਰ ਕੀਤਾ। ਹਿੰਦੂ ਮਾਨਸਿਕਤਾ ਨੇ ਹਮੇਸ਼ਾ ਸਿੱਖ ਸਿਧਾਂਤ ਦੇ ਉੱਚੇ ਤੇ ਪਾਕ-ਜਜ਼ਬਿਆਂ ਨੂੰ ਤੋੜਨ ਲਈ ਹੱਥਕੰਡੇ ਵਰਤੇ ਹਨ। ਉਹਨਾਂ ਜਾਣ ਬੁਝ ਕੇ ਵਿਦਿਆ ਦੇ ਖੇਤਰ ਵਿਚ 'ਗਿਆਨੀ' ਦੀ ਡਿਗਰੀ ਚਾਲੂ ਕਰਵਾਈ ਤਾਂ ਜੋ ਗਿਆਨੀ ਦੇ ਸਿੱਖ ਸੰਕਲਪ ਨੂੰ ਇੰਨਾਂ ਜਿਆਦਾ ਨੀਵਾਂ ਕਰ ਦਿੱਤਾ ਜਾਵੇ ਕਿ ਇਹ ਆਮ ਜਿਹੀ ਚੀਜ਼ ਬਣ ਜਾਏ। ਸਿੱਖੀ ਵਿਚ ਔਰਤ ਦੇ ਬੁਲੰਦ ਰੁਤਬੇ ਨੂੰ ਤੋੜਨ ਲਈ ਮਨਘੜ੍ਹਤ ਮਿੱਥਾਂ ਸਿੱਖ ਇਤਿਹਾਸ 'ਚ ਸਾਹਿਤ ਦੀ ਪੁਸ਼ਾਕ 'ਚ ਸ਼ਾਮਲ ਕੀਤੀਆਂ। ਸਰਕਾਰੀ ਸ਼ਹਿ ਪ੍ਰਾਪਤ ਹਰਨਾਮ ਦਾਸ ਸਹਿਰਾਈ ਇਸ ਦੀ ਇਕ ਜਿਉਂਦੀ ਜਾਗਦੀ ਮਿਸਾਲ ਹੈ। ਆਰ.ਐੱਸ.ਐੱਸ. ਨੇ ਗੁਰੂ ਸਾਹਿਬ ਦੇ ਰੁਤਬੇ ਨੂੰ ਘਟਾਉਣ ਲਈ 'ਦਸਮ ਗ੍ਰੰਥ' ਨੂੰ ਖਾਲਸੇ ਦੇ ਤਿੰਨ ਸੌ ਸਾਲਾ ਜਨਮ ਦਿਵਸ 'ਤੇ 'ਗੁਰੂ ਗ੍ਰੰਥ ਸਾਹਿਬ' ਤੋਂ ਉੱਚਾ ਸਾਬਤ ਕਰਨ ਲਈ ਤੇ ਗੁਰੂ ਸਾਹਿਬ ਨੂੰ ਨੀਵਾਂ ਵਿਖਾਉਣ ਲਈ ਸਰਕਾਰੀ ਧਨ ਦੀ ਗ਼ਲਤ ਵਰਤੋਂ ਕੀਤੀ। ਕਾਮਰੇਡਾਂ ਨੂੰ ਸਾਹਿਤਕ ਜਗਤ ਵਿਚ ਗੁਰਬਾਣੀ ਦੀ ਵਿਆਖਿਆ ਕਰਨ ਲਈ ਮਾਰਕਸਵਾਦੀ ਵਿਧੀ ਵਰਤਣ ਨੂੰ ਉਤਸ਼ਾਹਿਤ ਕੀਤਾ ਅਤੇ ਗੁਰੂ ਅਰਜਨ ਸਾਹਿਬ ਦੇ ਸ਼ਹੀਦਾਂ ਦੇ ਸਿਰਤਾਜ ਹੋਣ ਦੇ ਰੁਤਬੇ ਨੂੰ ਤੋੜਨ ਲਈ ਭਗਤ ਸਿੰਘ ਨੂੰ ਸ਼ਹੀਦੇ-ਏ-ਆਜ਼ਮ ਦੇ ਰੂਪ ਵਿਚ ਉਭਾਰਿਆ। ਇਸ ਵਕਤ ਰਾਜਨੀਤਕ ਤੌਰ ਤੇ ਕਾਮਰੇਡਾਂ ਦੀਆਂ ਰਾਜਸੀ ਪਾਰਟੀਆਂ ਨੂੰ ਬ੍ਰਾਹਮਣੀ ਮਾਨਸਿਕਤਾ ਦੇ ਗਲਬੇ ਨੇ ਰਾਜਸੀ ਖੇਤਰ ਵਿਚ ਪਛਾੜ ਦਿੱਤਾ ਹੈ ਉਹਨਾਂ ਦਾ ਦਰਜਾ ਨੈਸ਼ਨਲ ਪਾਰਟੀ ਤੋਂ ਸਟੇਟ ਤੱਕ ਆ ਗਿਆ ਹੈ। ਹੁਣ ਕਾਮਰੇਡਾਂ ਨੂੰ ਸਿੱਖਾਂ ਖਿਲਾਫ਼ ਵਰਤਿਆ ਜਾ ਰਿਹਾ ਹੈ ਤਾਂ ਜੋ ਕਾਮਰੇਡ ਤੇ ਸਿੱਖ ਵਿਵਾਦ 'ਚ ਬ੍ਰਾਹਮਣੀ ਮਾਨਸਿਕਤਾ ਸਿੱਖਾਂ ਖਿਲਾਫ਼ ਕੰਮ ਕਰਦੀ ਰਹੇ ਤੇ ਉਹਨਾਂ ਵੱਲ ਸਿੱਖਾਂ ਦਾ ਧਿਆਨ ਹੀ ਨਾ ਜਾਵੇ। ਇਸ ਵਕਤ ਕਾਮਰੇਡਾਂ ਦੀ ਵੱਖਰੀ ਪਛਾਣ ਦਾ ਵਿਵਾਦ ਉੱਭਰ ਕੇ ਸਾਹਮਣੇ ਆਇਆ ਹੈ। ਵੱਖਰੀ ਹੋਂਦ ਦੀ ਸਥਾਪਤੀ ਲਈ ਉਹ ਜਾਣ ਬੁਝ ਕੇ ਸਿੱਖਾਂ ਨਾਲ ਉਲਝ ਰਹੇ ਹਨ। ਇਹ ਤੇ ਉਹ ਲੋਕ ਭੁਲੇਖੇ ਦਾ ਸ਼ਿਕਾਰ ਹਨ ਜਿਹੜੇ ਕਹਿੰਦੇ ਹਨ ਕਿ ਭਗਤ ਸਿੰਘ ਦੇ ਪੱਗ ਵਾਲੇ ਬੁੱਤ ਲੱਗ ਜਾਣਗੇ। ਕਾਮਰੇਡ ਇਹ ਯਾਦ ਰੱਖਣ ਕਿ ਬ੍ਰਾਹਮਣ ਉਹਨਾਂ ਨੂੰ ਸਿੱਖ ਸਮਝਦਾ ਹੈ, ਉਹ ਸਿੱਖਾਂ ਨਾਲ ਨਾ ਉਲਝਣ। ਜੇ ਉਹ ਇਸ ਤੋਂ ਬਾਜ ਨਾ ਆਏ ਤਾਂ ਉਹ ਦਿਨ ਦੂਰ ਨਹੀਂ ਜਿਸ ਦਿਨ ਕਾਮਰੇਡਾਂ ਨੂੰ ਬ੍ਰਾਹਮਣੀ ਮਾਨਸਿਕਤਾ ਨੇ ਕੁਚਲ ਸੁੱਟਣਾ ਹੈ ਤੇ ਭਗਤ ਸਿੰਘ ਦਾ ਪੱਗ ਤਾਂ ਕੀ ਉਹਨਾਂ ਟੋਪੀ ਵਾਲਾ ਬੁੱਤ ਵੀ ਲਗਾਉਣਾ ਪ੍ਰਵਾਨ ਨਹੀਂ ਕਰਨਾ। ਇਤਿਹਾਸ ਦੇ ਭਵਿੱਖ ਦਾ ਵਰਤਾਰਾ ਇਸ ਤਰ੍ਹਾਂ ਦਾ ਹੋ ਸਕਦਾ ਹੈ।

ਭਗਤ ਸਿੰਘ ਵਿਵਾਦ ਨੂੰ ਜਾਤੀ ਕਿਸਮ ਦਾ ਬਣਾਕੇ ਉਭਾਰਨਾ ਠੀਕ ਨਹੀਂ ਪਰ ਉਸਦਾ ਇਤਿਹਾਸਕ ਰੁਤਬਾ ਨਿਸ਼ਚਿਤ ਕਰਨਾ ਜ਼ਰੂਰੀ ਹੈ ਕਿਉਂਕਿ ਮੁਕੰਮਲ ਤੌਰ 'ਤੇ ਆਜ਼ਾਦੀ ਦੇ ਸਿੱਖ ਦਾਅਵੇਦਾਰ ਹੋਣ ਦੀ ਇਤਿਹਾਸਕ ਸਚਾਈ ਇਸ ਸਪਸ਼ਟਤਾ ਦੀ ਮੰਗ ਕਰਦੀ ਹੈ। ਸੰਵਿਧਾਨ 'ਚ ਤਬਦੀਲੀਆਂ ਕਰਨ ਸਮੇਂ ਸਿੱਖਾਂ ਦਾ ਕੇਸ ਪੇਸ਼ ਕਰ ਰਹੀ 'ਸਾਚੀ ਸਾਖੀ' ਨੂੰ ਵਿਵਾਦ ਦੇ ਘੇਰੇ ਵਿਚ ਪਾ ਕੇ ਕੁਝ ਸਿੱਖ ਵਿਰੋਧੀ ਤਾਕਤਾਂ ਨੇ ਸਿੱਖਾਂ ਦੇ ਕੇਸ ਨੂੰ ਸਹੀ ਰੂਪ ਵਿਚ ਪੇਸ਼ ਨਾ ਹੋਣ ਦੇਣ ਦੀ ਕਮੀਨਗੀ ਕੀਤੀ ਹੈ। ਸਮਕਾਲੀ ਵਰਤਾਰੇ 'ਚ ਪੰਜਾਬੀ ਅਖਬਾਰ ਦਾ ਗੈਰ-ਜ਼ਿੰਮੇਵਾਰ ਮੋਹਰਾ ਆਪਣੀ ਕਮਾਈ ਸਦਕਾ ਡੱਬੂਆਂ ਦਾ ਸਰਦਾਰ ਹੋਣ ਦਾ ਰੁਤਬਾ ਪਾ ਗਿਆ। ਇਹ ਰੁਤਬਾ, ਦਲਬੀਰ ਦੀ ਦ੍ਰਿਸ਼ਟੀ ਵਾਲੇ ਤਿੰਨ ਕਾਣੇ (ਤਿੰਨ ਗੁਰਸਿੱਖ), ਵੀ ਉਸ ਤੋਂ ਕਮਾਇਆ ਹੋਣ ਕਰਕੇ ਨਹੀਂ ਖੋਹ ਸਕਦੇ। ਅਸੀਂ ਅਜਿਹਾ ਧੱਕਾ ਕਰਨ ਵਾਲੇ ਇਹਨਾਂ ਬੁਧੀਜੀਵੀਆਂ ਦੇ ਖਿਲਾਫ਼ ਹੋਵਾਂਗੇ ਜਿਹੜੇ ਤੁਹਾਡੇ 'ਡੱਬੂਆਂ ਦੇ ਸਰਦਾਰ' ਹੋਣ ਦੇ ਖਿਤਾਬ ਨੂੰ ਕਿਸੇ 'ਅੰਤਰ ਰਾਸ਼ਟਰੀ ਸਾਜ਼ਿਸ਼' ਤਹਿਤ ਮਿਟਾਉਣ ਲਈ ਉਪਰਾਲਾ ਕਰਨ। ਡੱਬੂਆਂ ਦੇ ਸਰਦਾਰ ਜੀ ! ਤੁਸੀ

ਵਿਵਾਦ ਨੂੰ ਤੋਰ ਕੇ ਚੁੱਪ ਕਿਉਂ ? ਲੋਕੋਂ 'ਅੱਗ ਲਾ ਕੇ ਡੱਬੂ ਕੰਧ 'ਤੇ' ਕਿਉਂ ?' ਸਿਰਦਾਰ ਕਪੂਰ ਸਿੰਘਾਂ ਨੇ ਹਿੰਦੂ ਰਾਜ 'ਚ ਸਿੱਖਾਂ ਦੀ ਮਹਿਫੂਜ਼ਗੀ ਸੰਬੰਧੀ ਹਵਾਲਾ ਦਿਤਾ ਸੀ, "ਰਾਜ ਹਿੰਦੂ ਕਾ, ਮੁਲਕ ਤਿਕੜੇ ਕਾ। ਗੁਰੂ ਰਾਖਾ ਭਾਈ ਸਿੱਖੜੇ ਕਾ।" ਬਦਲ ਚੁਕੇ ਹਾਲਾਤਾਂ 'ਚ ਕਾਮਰੇਡਾਂ ਨਾਲ ਵਿਵਾਦ 'ਚ ਲਗਦਾ ਹੈ ਸਿੱਖ ਬੁੱਧੀਜੀਵੀ ਕਹਿ ਰਹੇ ਹੋਣ :

"ਕਲਮ ਡੱਬੂ ਕੀ, ਚੁੱਕ ਖੱਬੂ ਕੀ।
ਭਾਈ ਆਵਾਜ਼ ਸਿੰਘਨ ਕੀ ਗੱਜ਼ੂਗੀ।"

¤

## ਅੰਤਿਕਾ ੧

## AN INTERVIEW WITH MAJOR GENERAL SHAHBEG SINGH

*(Telveen Singh, Correspondent of 'The Telegraph', Calcutta held the Interview, a bare 4 weeks before Shahbeg Singh was killed in the Army crackdown and his body was found riddled with bullets along with that of Sant Bhindrawala, in the basement of Akal Takht on 7th June, '84)*

Major General Shahbeg Singh, whose body was found in the basement of the Akal Takht on June 6, along with that of Sant Jarnail Singh Bhindranwale and Bhai Amrik Singh, was interviewed by *The Telegraph* four weeks before he died.

He was a sad, sick man eaten up with bitterness against the Indian government and obsessed with the idea that he had been thrown out of the army only because he was a Sikh. A brilliant General who organised the Mukti Bahini in the 1971 war, he was suspected of having taken away loot and eased out of army.

He seemed surprised, however, that his name was being linked with the Dashmesh Regiment and said that he did not believe in violence.

He made no attempt to hide links with Jarnail Singh Bhindranwale, however. The General was a slight, frail-looking man with a long, flowing grey beard. His bitterness about what had happened to him had obviously overwhelmed every other consideration. The ruling passion of his last years was anger and hate.

Q : Why were you removed from the army ?

A : You should ask the army. I'm the only person whom they did not even put on trial. If they could put up other Generals on trial, if they could take them to court and frame charges against them, why couldn't they do the same for me ?

Q : Why didn't they give you a trial ?

A : Because they had nothing against me and they just wanted to throw me out. Leave alone a fair trial, they didn't give me any kind of trial. They threw me out under a special clause which has never been invoked in the British army and has been invoked in the Indian army only in my case. This is a special power given to the Chief under which my services were administratively terminated one day before they ended. Then they started two others cases against me : one was that I got a truck in somebody else's name and the other was that I built a house costing Rs 9 lakhs. I told them I had built the house for Rs. 1.75 lakhs. Vigilance valued it at Rs. 1.8 lakhs or something. In court it came down to exactly what I had said.

Q : So you won the cases ?

A : I won the cases. This was after my dismissal. But I wasn't dismissed on these grounds. What happened then was that they handed over the case to the CBI three years for the investigation. After dismissing me, they filed this case in the court so for the next five years, I was humiliated and harassed in court. I realised they were delaying the cases deliberately, I went and talked to the then Home Minister, Giani Zail Singh, and he assured me justice. I had gone with the then Advocate General who is a friend of mine, and he told Gianiji that this man has done so much for the country. He said, look this is probably your only General who has brought so much fame to the country and look what you are doing to him. Gianiji asked for the case to be reviewed but he never did anything about it. In any case nothing was done. And instead of withdrawing these false cases against me they went on deliberately delaying the legal proceedings. The judge wrote a letter to the CBI saying that the time and effort of the court should not be wasted and witnesses should be produced in court. Inspite of this case continued to be delayed and the CBI told me that they could delay it for 20 years if they wished.

Q : But how did you suddenly fall out of favour after being a hero in the Bangladesh War ?

A : Because I made a statement, not a statement really, I just said during the Emergency that nobody was indispensable in the service of this country. This to me was a patriotic statement. But this statement was carried through the backdoor to the Chief and the PM and God knows that they thought, that I was a rebel or whatever. The aim was to deny me my promotion because I was a Sikh. This is how-Sikhs are being persecuted in the army.

Q : Do you feel that other Sikhs in the army are also discriminated against like this ?

A : Of course. It is not just a question of being discriminated against. We are all suspect. It has been stated by no less a person than Air chief Marshal Arjan Singh on TV that Sikhs as a class should not be suspected.

Q : Can you tell us a little bit about the Mukti Bahini, how you went in and set it up.

A : These are all top secret things about which I am not supposed to talk. I'm not even allowed to write a book. (If I talked) I would be called unpatriotic and I don't want that.

Q : But can't you tell us about the first time you went in and what it was like ?

A : You can ask General Jagjit singh Aurora. He was my boss. I'm not in the habit of talking about these things.

Q : But since you've been victimised .......

A : Of course I've been victimised. I even appealed to Mrs. Indira Gandhi. I

said, let me be court martialled now, or put me up before a civil court or a tribunal headed by an eminent legal man. As a last report I even suggested that my case be looked into by someone like Mr. Arun Nehru. I also stated in my appeal that I was unwell and that my wife was suffering because I had continuous active service for 12 years with just a six months' break in between. I was serving in Jammu and Kashmir when I went for the Chinese War. There again in Kaul's book I am mentioned, because at a time when people were retreating and bringing dishonour to the country, I was going forward and bringing honour. Read *Untold Story*, page 419 I think.

Q : What was your rank at the time ?

A : I was Lt. Colonel, yet the work I was doing was not that of commander's. I was staff officer. First I was staff officer to General Harbaksh, then I became staff officer to General Kaul and after that came General Manekshaw. I was General Staff Officer in IV corps for all these three Generals. Another person who was told to move forthwith from Jammu and Kashmir to go and face the Chinese took 20 days to get there. He was a Hindu ; I took one day. Now, that is my patriotism. But I am a Sikh and he is a Hindu. He became an Army Commander, Lt. General, but I was singled out so that I could not come forward for further promotion. And all kinds of charges were brought against me. I was even told that I was a friend of Mr. Bahuguna after he had been removed from chief ministership. Now what I said then was, I've got nothing to do with politics but if he has been invited earlier when he was the chief minister to participate in a *mushaira*, how can I tell him not to come ; even though the police commissioner and the DIG told me that now regular reports were being sent on him to Delhi. This was also considered an anti-national act, the fact that he came to a *mushaira* in Lucknow arranged by me.

Q : But do you really think it was because you were a Sikh ?

A : *Aur kya*, what else.

Q : But General Harbaksh made it to quite high up and so did General Aurora.

A : Well, then they probably denied that to me because there would have been too many Sikh Generals.

Q : But were you a supporter of the Sikh cause in those days ?

A : You see I am a non drinker; non smoker and vegetarian and my associations have always been with *sants* and *sadhus*. I was once told that this man associates with mendicants. I have always been spiritually inclined. My mother taught me *Japji* when I was only five years old. And then I was in the habit of always organising an *akhandpath* wherever I went. Gyaniji has a picture taken carrying the Guru Granth Sahib on his head he is considered a devout Sikh. But when I did it as a General they spoke of

